# ਸਿਰਜਣਾ

ਜਨਵਰੀ-ਮਾਰਚ 2018 (ਅੰਕ 187)

**January- March 2018**

**ਸੰਪਾਦਕ: ਰਘਬੀਰ ਸਿੰਘ**

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸੁਖਵੰਤ ਹੁੰਦਲ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address:
1728, ਸੈਕਟਰ 43-ਬੀ, ਚੰਡੀਗੜ੍ਹ - 160022
1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

**187**

ਜਨਵਰੀ-ਮਾਰਚ 2018



ਸੰਪਾਦਕ : ਰਘਬੀਰ ਸਿੰਘ

**Editor : Raghbir Singh**



1728, ਸੈਕਟਰ 43-ਬੀ,
ਚੰਡੀਗੜ੍ਹ-160 043
ਫੋਨ : +91-172-2601693



***SIRJANA***
*1728, Sector 43-B,*
*Chandigarh-160 043*
*INDIA*
*Phone : +91-172-2601693*
*E-mail :*
*raghbirssirjana@yahoo.com*





**Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966**

Account Name
**SIRJANA**
Account Number:
**Current Account**
**00321100082130**
Bank-Branch
**Punjab & Sind Bank**
**17-C, Chandigarh**
IFSC Code:
**PSIB 0000032**


## ਇਸ ਅੰਕ ਵਿਚ




**ਟਾਈਟਲ ਚਿੱਤਰ : ਦੇਵ**

ਚੰਦਾ-ਦਸ ਅੰਕ : ਦੇਸ : 400 ਰੁਪਏ, ਪੰਜ ਸਾਲ : 800 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 30 ਪੌਂਡ, 50 ਡਾਲਰ, ਪੰਜ ਸਾਲ : 60 ਪੌਂਡ, 100 ਡਾਲ


**ਸੰਪਾਦਕੀ**

# ਧਰਮ ਨਿਰਪੱਖਤਾ ਦੀ ਰਾਖੀ ਅਤੇ ਲੇਖਕ

ਮੁਲਕ ਦਾ ਮਾਹੌਲ ਬਦਲ ਗਿਆ ਹੈ, ਜਾਂ ਬੜੀ ਤੇਜ਼ੀ ਨਾਲ ਬਦਲ ਰਿਹਾ ਹੈ। ਚੋਣਾਂ ਦੀ ਸਿਆਸਤ, ਹਿੰਦੂਤਵੀ ਰੱਥ ਦੀ ਪੇਸ਼ਕਦਮੀ ਦੇ ਐਨ ਸੂਤ ਬੈਠ ਗਈ ਜਾਪਦੀ ਹੈ। ਚੋਣ-ਮਸ਼ੀਨ ਵਿਚ ਤਬਦੀਲ ਹੋਈ ਇਹ ਸਿਆਸਤ ਦਰਅਸਲ, ਜਮਹੂਰੀਅਤ ਦੇ ਲਿਬਾਸ ਹੇਠ ਤਾਨਾਸ਼ਾਹੀ ਅਤੇ ਫਾਸ਼ੀਵਾਦ ਤੋਂ ਕਿਸੇ ਵੀ ਲਿਹਾਜ਼ ਘੱਟ ਨਹੀਂ। ਇਸ ਪੇਸ਼ਕਦਮੀ ਕਰਕੇ ਹੀ ਹੁਣ ਮਿਥਿਹਾਸ ਨੂੰ ਇਤਿਹਾਸ ਬਣਾ ਕੇ ਪਰੋਸਣ ਦੀ ਖਿੱਚਵੀਂ ਤਿਆਰੀ ਚੱਲ ਰਹੀ ਹੈ। ਇਤਿਹਾਸ ਨਾਲ ਅਜਿਹੀ ਛੇੜ-ਛਾੜ ਨੂੰ ਇਤਿਹਾਸਕਾਰਾਂ ਨੇ ਜੇ ਇਕ ਕਿਸਮ ਦੀ ਦਹਿਸ਼ਤਪਸੰਦੀ ਕਰਾਰ ਦਿੱਤਾ ਹੈ ਅਤੇ ਮੁਲਕ ਅੰਦਰ ਦਲੀਲ ਤੇ ਬਹਿਸ-ਮੁਬਾਹਿਸੇ ਦਾ ਘੇਰਾ ਸੁੰਗੜ ਰਿਹਾ ਹੈ ਤਾਂ ਇਸ ਬਾਬਤ ਗੱਲ ਰਤਾ ਕੁ ਉੱਚੇ ਖਲੋ ਕੇ ਕਰਨੀ ਬਣਦੀ ਹੈ। ਇਸੇ ਕਰਕੇ ਹੀ ਅੱਜ ਸਾਹਿਤ ਦੇ ਹੋਰ ਸਾਰੇ ਮਾਮਲਿਆਂ ਤੋਂ ਪਹਿਲਾਂ ਇਸ ਨਵੀਂ ਅਤੇ ਘਾਤਕ ਪੇਸ਼ਕਦਮੀ ਬਾਰੇ ਵਾਰ ਵਾਰ ਗੱਲ ਤੋਰਨ ਦੀ ਲੋੜ ਮਹਿਸੂਸ ਹੋ ਰਹੀ ਹੈ। ਸਾਹਿਤ ਅਤੇ ਸਿਆਸਤ ਦਾ ਰਿਸ਼ਤਾ ਬੇਸ਼ੱਕ ਬੜਾ ਪੀਡਾ ਤੇ ਪੱਕਾ ਹੈ, ਪਰ ਹੁਣ ਸਾਹਿਤ ਦੀ ਸਮਝ ਅੱਜ ਦੀ ਇਸ ਸਿਆਸਤ ਨੂੰ ਅਣਗੌਲ਼ਿਆਂ ਕਰ ਕੇ ਸੰਭਵ ਨਹੀਂ ਹੈ।

ਫਿਲਮ 'ਪਦਮਾਵਤੀ' ਵਾਲਾ ਵਿਵਾਦ ਸਾਧਾਰਨ ਨਹੀਂ। ਇਸ ਦੀਆਂ ਜੜ੍ਹਾਂ ਵਿਚ ਬੈਠੀ ਉਸ ਮਾਨਸਿਕਤਾ ਦੀ ਪੁਣ-ਛਾਣ ਦੀ ਲੋੜ, ਹੁਣ ਪਹਿਲਾਂ ਨਾਲੋਂ ਕਿਤੇ ਵਧੇਰੇ ਹੈ। ਸੋਲ੍ਹਵੀਂ ਸਦੀ ਦੇ ਸ਼ਾਇਰ ਮਲਿਕ ਮੁਹੰਮਦ ਜਾਇਸੀ ਦੇ ਮਹਾਂ ਕਾਵਿ ਤੋਂ ਪਹਿਲਾਂ ਪਦਮਾਵਤੀ ਦਾ ਇਤਿਹਾਸ ਵਿਚ ਕਿਤੇ ਨਾਂ-ਥੇਹ ਨਹੀਂ, ਪਰ ਇੱਕੀਵੀਂ ਸਦੀ ਵਿਚ ਇਹ ਪਾਤਰ ਸਿਆਸਤ ਉੱਤੇ ਇੰਨਾ ਜ਼ਿਆਦਾ ਭਾਰੀ ਪੈ ਗਿਆ ਕਿ ਇਸ ਵਿਵਾਦ ਵਿਚੋਂ ਉਠੀ ਲਹਿਰ ਅਤੇ ਕਾਣੀ ਸਿਆਸਤ ਗੁਜਰਾਤ ਚੋਣਾਂ ਵਿਚ ਭਾਰਤੀ ਜਨਤਾ ਪਾਰਟੀ ਦੀ ਜਿੱਤ ਦੇ ਕਈ ਕਾਰਨਾਂ ਵਿਚੋਂ ਇਕ ਕਾਰਨ ਹੋ ਨਿਬੜੀ। ਸੂਫੀ ਸ਼ਾਇਰ ਜਾਇਸੀ ਦੇ ਚਿੱਤ-ਚੇਤੇ ਵੀ ਨਹੀਂ ਹੋਣਾ ਕਿ ਤਕਰੀਬਨ ਪੰਜ ਸਦੀਆਂ ਬਾਅਦ ਉਸ ਵੱਲੋਂ ਸਿਰਜੀ ਮਹਾਰਾਣੀ ਨੇ ਭਾਰਤੀ ਸਿਆਸਤ ਵਿਚ ਇਹ ਰੋਲ ਨਿਭਾਉਣਾ ਹੈ।

ਇਸ ਪ੍ਰਸੰਗ ਤੋਂ ਵਿਚਾਰਿਆਂ ਹੀ ਚੋਣ-ਮਸ਼ੀਨ ਦੀ ਪੇਸ਼ਕਦਮੀ ਦੇ ਅਸਲ ਅਰਥ ਸਮਝ ਪੈਣੇ ਸ਼ੁਰੂ ਹੁੰਦੇ ਹਨ। ਇਸ ਪ੍ਰਸੰਗ ਦੀ ਅਗਲੀ ਲੜੀ ਮਹਾਰਾਸ਼ਟਰ ਦੇ ਪਿੰਡ ਭੀਮਾ-ਕੋਰੇਗਾਓਂ ਵਿਚ ਹਿੰਦੂਤਵੀ ਤਾਕਤਾਂ ਵੱਲੋਂ ਮਚਾਈ ਹਿੰਸਾ ਨਾਲ ਜੁੜਦੀ ਹੈ। ਗੁਜਰਾਤ ਵਿਚ ਦਲਿਤਾਂ ਅਤੇ ਪਛੜੇ ਵਰਗਾਂ ਦੇ ਏਕੇ ਨੇ ਹਿੰਦੂਤਵਵਾਦੀਆਂ ਨੂੰ ਚੋਖਾ ਸਾਹੋ-ਸਾਹ ਕਰ ਦਿੱਤਾ ਸੀ। ਹਾਸ਼ੀਏ ਉੱਤੇ ਧੱਕੇ ਇਨ੍ਹਾਂ ਵਰਗਾਂ ਦੀ ਧੜੱਲੇਦਾਰ ਹਾਜ਼ਰੀ ਲੁਆਉਣ ਵਾਲੇ ਇਸ ਨਤੀਜੇ ਨੂੰ ਦੋ ਹਫ਼ਤੇ ਵੀ ਅਗਲਿਆਂ ਲੰਘਣ ਨਹੀਂ ਦਿੱਤੇ। ਇਹ ਨੁਕਤਾ ਐਨ ਵੱਖਰਾ ਹੈ ਕਿ ਮਹਾਰਾਸ਼ਟਰ ਵਿਚ ਇਨ੍ਹਾਂ ਵਰਗਾਂ ਨੇ ਪਹਿਲਾਂ ਨਾਲੋਂ ਵੀ ਵੱਧ ਜ਼ੋਰਦਾਰ ਢੰਗ ਨਾਲ ਆਪਣਾ ਹੱਕ ਜਤਲਾਇਆ ਹੈ, ਪਰ ਮਸਲਾ ਉਸ ਮਾਹੌਲ ਦਾ ਹੈ ਜਿਸ ਤਹਿਤ ਅਮਰਤਿਆ ਸੇਨ ਵਰਗੇ ਅਰਥ-ਸ਼ਾਸਤਰੀ ਬਾਰੇ ਬਣਾਈ ਦਸਤਾਵੇਜ਼ੀ ਫਿਲਮ (ਦਿ ਆਰਗਿਊਮੈਂਟੇਟਿਵ ਇੰਡੀਅਨ) ਵੀ ਡੱਕਣ ਦਾ ਯਤਨ ਕੀਤਾ ਗਿਆ ਅਤੇ ਇਸ ਫਿਲਮ ਅੰਦਰ ਆਏ ਸ਼ਬਦਾਂ- ਗਾਂ, ਗੁਜਰਾਤ, ਹਿੰਦੂ ਤੇ ਹਿੰਦੂਤਵ- ਉੱਤੇ ਇਤਰਾਜ਼ ਕੀਤਾ ਗਿਆ। ਅਜਿਹੇ ਮਾਹੌਲ ਦੇ ਸਿਰ ਉੱਤੇ ਹੀ 'ਪਦਮਾਵਤੀ' ਮਿਥਿਹਾਸ ਵਿਚੋਂ ਉਠ ਕੇ ਇਤਿਹਾਸ

ਦੇ ਸਫਿਆਂ ਉੱਤੇ ਸਜੀ ਹੈ।

ਅਜਿਹੀਆਂ ਮਿਸਾਲਾਂ ਹੁਣ ਬਥੇਰੀਆਂ ਹੋ ਗਈਆਂ ਹਨ, ਬਲਕਿ ਲੰਮੀ ਲੜੀ ਬਣ ਗਈ ਹੈ ਜਿਹੜੀਆਂ ਮਿਥਿਹਾਸ ਨੂੰ ਇਤਿਹਾਸ ਅਤੇ ਇਤਿਹਾਸ ਨੂੰ ਨਵੇਂ ਇਤਿਹਾਸ ਵਿਚ ਬਦਲਣ ਨਾਲ ਬਾਵਸਤਾ ਹਨ। ਨਵੇਂ ਇਤਿਹਾਸ ਦਾ ਇਹ ਸਿਲਸਿਲਾ ਪੰਜਾਬ ਅੰਦਰ ਸਗੋਂ ਦੋਹਰਾ ਹੋ ਨਿਬੜਿਆ ਹੈ। ਹਿੰਦੂਤਵਵਾਦੀਆਂ ਦੇ ਤਾਂਡਵ ਦੇ ਨਾਲ ਨਾਲ ਏਥੇ ਸਿੱਖੀ ਦੇ ਅਸਲ ਖਾਸੇ ਨੂੰ ਮੂਲੋਂ ਵਿਸਾਰ ਜਾਂ ਵਿਗਾੜ ਕੇ ਕਿਸੇ ਵੀ ਮੁੱਦੇ 'ਤੇ ਧਾਰਮਿਕ ਜਜ਼ਬਿਆਂ ਨੂੰ ਵੱਜਦੀ ਅਖੌਤੀ ਸੱਟ 'ਤੇ ਲਾਮਬੰਦੀ ਸ਼ੁਰੂ ਹੋ ਜਾਂਦੀ ਹੈ। ਪੰਜਾਬ ਵਿਚ ਇਸ ਤਰ੍ਹਾਂ ਦੇ ਅਨਸਰ ਸਾਹਿਤਕਾਰਾਂ ਨੂੰ ਖੱਬੇਪੱਖੀ ਆਖ ਆਖ ਕੇ ਨਿਸ਼ਾਨਾ ਬਣਾਉਂਦੇ ਹਨ। ਨਾਵਲ 'ਸੂਰਜ ਦੀ ਅੱਖ' ਨੂੰ ਲੈ ਕੇ ਉਸ ਦੇ ਲੇਖਕ ਬਲਦੇਵ ਸਿੰਘ ਅਤੇ ਫਿਰ ਅਗਾਂਹਵਧੂ ਸੋਚ ਵਾਲੇ ਸਮੂਹ ਕਲਮਕਾਰਾਂ ਉੱਤੇ ਹਮਲਾ ਇਸਦੀ ਤਾਜ਼ਾ ਮਿਸਾਲ ਹੈ। ਨਹੀਂ ਤਾਂ ਰਜਵਾੜਾਸ਼ਾਹੀ ਦਾ ਬਿਰਤਾਂਤ ਸਿਰਜਦੀ ਗਲਪ ਰਚਨਾ ਵਿਚੋਂ ਕਿਸ ਭਾਂਤ ਦੇ ਧਾਰਮਿਕ ਜਜ਼ਬਿਆਂ ਨੂੰ ਠੇਸ ਪਹੁੰਚ ਸਕਦੀ ਹੈ। ਇਹ ਲੋਕ ਅਸਲ ਵਿਚ ਖੱਬੇਪੱਖੀਆਂ ਦੀ ਸੁੱਕੀ ਨੁਕਤਾਚੀਨੀ ਵਿਚੋਂ ਆਪਣੀ ਅਸਫ਼ਲ ਹੋਈ ਸਿਆਸਤ ਲਈ ਕੋਈ ਨੁੰਮੁਣਾ ਭਾਲ਼ ਰਹੇ ਹਨ। ਇਸ ਸਿਆਸਤ ਨੂੰ ਪੰਜਾਬ ਦੇ ਲੋਕ ਪਹਿਲਾਂ ਹੀ ਇਕ ਤਰ੍ਹਾਂ ਨਾਲ ਖ਼ਾਰਜ ਕਰ ਚੁੱਕੇ ਹਨ ਅਤੇ ਨਵੀਂ ਸਿਆਸਤ ਲਈ ਅਹੁਲ਼ ਰਹੇ ਹਨ। ਜ਼ਾਹਿਰ ਹੈ ਕਿ ਇਨ੍ਹਾਂ ਨੁਕਤਾਚੀਨ ਧਿਰਾਂ ਦੇ ਹਮਲੇ ਦਾ ਅਸਲ ਨਿਸ਼ਾਨਾ ਧਰਮ ਨਿਰਪੱਖਤਾ ਵਾਲਾ ਉਹ ਸਿਧਾਂਤ ਹੈ ਜਿਸ ਨੇ ਸਦਾ ਸਰਬ ਸਾਂਝੀਵਾਲਤਾ ਅਤੇ ਸਰਬੱਤ ਦੇ ਭਲੇ ਲਈ ਰਾਹ ਮੋਕਲ਼ੇ ਕੀਤੇ ਹਨ।

ਇਸ ਸਿਲਸਿਲੇ ਤਹਿਤ ਹੀ ਵੱਖ ਵੱਖ ਥਾਈਂ ਨਿੱਕੀਆਂ, ਪਰ ਤਿੱਖੀਆਂ ਲੜਾਈਆਂ ਚੱਲ ਰਹੀਆਂ ਹਨ। ਇਹ ਤਸੱਲੀ ਵਾਲੀ ਗੱਲ ਹੈ। ਉਂਝ, ਨਾਲ ਹੀ ਫ਼ਿਕਰ ਵਾਲੀ ਗੱਲ ਇਹ ਹੈ ਕਿ ਇਹ ਨਿੱਕੀਆਂ ਨਿੱਕੀਆਂ ਲੜਾਈਆਂ ਤੋਂ ਅਗਾਂਹ ਵੱਡੀ ਲੜਾਈ ਲਈ ਕੋਈ ਬੰਨ੍ਹ-ਸੁਬ ਬਣਦਾ ਨਜ਼ਰੀਂ ਨਹੀਂ ਪੈ ਰਿਹਾ। ਇਸ ਪ੍ਰਸੰਗ ਵਿਚ ਇਨਾਮ-ਵਾਪਸੀ ਲਹਿਰ ਨੂੰ ਚੇਤੇ ਕਰਨਾ ਪ੍ਰਸੰਗ ਤੋਂ ਬਾਹਰਾ ਨਹੀਂ ਹੋਵੇਗਾ; ਭਾਵੇਂ ਕੁਝ ਮਿੱਤਰਾਂ-ਪਿਆਰਿਆਂ ਨੇ ਮਗਰੋਂ ਇਸ ਲਹਿਰ ਦੀ ਸਾਰਥਿਕਤਾ ਨੂੰ ਘਟਾ ਕੇ ਦੇਖਣ ਦਾ ਯਤਨ ਵੀ ਕੀਤਾ ਸੀ ਅਤੇ ਕਿਹਾ ਸੀ ਕਿ ਇਨਾਮ ਤਾਂ ਵਾਪਸ ਹੋਏ ਹੀ ਨਹੀਂ ਸਨ! ਅਸਲ ਵਿਚ, ਇਸ ਲਹਿਰ ਦੀ ਸਾਰਥਿਕਤਾ ਉਸ ਵੰਗਾਰ ਨਾਲ ਜੁੜੀ ਹੋਈ ਹੈ ਜਿਹੜੀ ਖ਼ੌਫ਼ ਦੇ ਉਸ ਮਾਹੌਲ ਨੂੰ ਚਿੱਬ ਪਾਉਣ ਵਿਚ ਉਦੋਂ ਕਾਮਯਾਬ ਹੀ ਨਹੀਂ ਸੀ ਰਹੀ, ਬਲਕਿ ਇਸ ਨੇ ਸਾਹਿਤਕਾਰਾਂ ਦੇ ਏਕੇ ਅਤੇ ਤਾਕਤ ਦੀ ਭਰਵੀਂ ਨੁਮਾਇਸ਼ ਵੀ ਲਾਈ ਸੀ; ਇਸ ਨੇ ਇਸ ਸੁੱਚੀ ਸੋਚ ਉੱਤੇ ਵੀ ਮੋਹਰ ਲਾਈ ਸੀ ਕਿ ਸਾਹਿਤਕਾਰ, ਸਿਰਫ਼ ਸਾਹਿਤਕਾਰ ਨਹੀਂ ਹੁੰਦਾ। ਅੱਜ ਵੀ ਹਾਲਾਤ ਕੋਈ ਵੱਖਰੇ ਨਹੀਂ, ਸਗੋਂ ਕੱਟੜਪੰਥੀਆਂ ਦੀ ਹਰ ਖੇਤਰ ਵਿਚ ਚੜ੍ਹਤ ਕਾਰਨ ਇਹ ਨੁਮਾਇਸ਼ ਹੁਣ ਦੂਣ-ਸਵਾਈ ਹੋਣੀ ਚਾਹੀਦੀ ਹੈ। ਸਾਨੂੰ ਆਸ ਹੀ ਨਹੀਂ, ਸਗੋਂ ਭਰੋਸਾ ਹੈ ਕਿ ਸਾਹਿਤਕਾਰ ਇਸ ਕਾਰਜ ਨੂੰ ਚੁਣੌਤੀ ਵਜੋਂ ਲੈਣਗੇ ਅਤੇ ਮਿਥਿਹਾਸ ਨੂੰ ਇਤਿਹਾਸ, ਤੇ ਇਤਿਹਾਸ ਨੂੰ ਨਵਾਂ ਇਤਿਹਾਸ ਬਣਾ ਕੇ ਪੇਸ਼ ਕਰਨ ਦੀ ਕਵਾਇਦ ਨੂੰ ਅੱਗਿਓਂ ਹੋ ਕੇ ਟੱਕਰਨਗੇ।

**ਪੰਜਾਬੀ ਵਿਚ ਸ੍ਰੇਸ਼ਟ ਸਾਹਿਤ ਰਚਨਾ ਲਈ ਇਸ ਵਰ੍ਹੇ ਦਾ ਰਾਸ਼ਟਰੀ ਸਾਹਿਤ ਅਕਾਦਮੀ ਪੁਰਸਕਾਰ ਨਾਵਲ 'ਸਲੋਅਡਾਊਨ' ਲਈ ਨਛੱਤਰ ਨੂੰ ਮਿਲਿਆ ਹੈ। ਇਸ ਪ੍ਰਾਪਤੀ ਉੱਤੇ ਨਛੱਤਰ ਨੂੰ ਢੇਰ ਮੁਬਾਰਕਾਂ। -ਸੰਪਾਦਕ**



# ਤਿੰਨ ਕਵਿਤਾਵਾਂ: ਰਵਿੰਦਰ ਰਵੀ

## ਮੈਂ ਕਾਲ ਤ੍ਰੈਕਾਲ

ਦਰ ਸਾਡੇ 'ਤੇ ਆ ਗਏ
ਦਰਿਆਵਾਂ ਦੇ ਵਹਿਣ!
'ਬਣ ਤੂੰ ਵੀ ਦਰਿਆ'
ਇਹ ਲਹਿਰਾਂ ਕਹਿਣ!!!
'ਸ਼ਬਦਾਂ ਵਿਚ ਜੁ ਵਗਦੇ
ਕੰਢੀਂ ਕਦੇ ਨਾ ਰਹਿਣ'।

ਮੇਰਾ ਇਕ ਇਕ ਸ਼ਬਦ ਹੀ
ਹੈ ਵਗਦਾ 'ਦਰਿਆ'
ਸੋਚ ਮੇਰੀ 'ਚੋਂ ਜਨਮਿਆਂ
ਇਹ ਸ਼ਬਦ: 'ਖੁਦਾ'।

ਕੰਢਿਆਂ ਵਿਚ ਨਾ ਬੱਝਦਾ
ਅਰਥਾਂ ਦਾ ਵਹਾਅ।
ਫਲਸਫੇ ਵਿਚੋਂ ਫਲਸਫਾ
ਇੰਞ ਹੀ ਰਹਿੰਦਾ ਮੌਲਦਾ ।।ਰਹਾਓ।।

ਈਸਾ ਬੁੱਧ ਤੇ ਨਾਨਕ ਵੀ,ਅਰਥਾਂ ਦੇ ਹੀ ਨਾਮ।
ਨਿਤਸ਼ੇ, ਮਾਰਕਸ ਤੇ ਸਾਰਤ ਵੀ, ਸੂਤਰ ਬਣੇ ਪੈਗ਼ਾਮ।

ਆਦਿ-ਕਾਲ ਤੋਂ ਜਾਰੀ ਹੈ, ਚਿੰਤਨ ਦਾ ਇਹ ਸਿਲਸਿਲਾ।
ਤ੍ਰੈਕਾਲੀ ਦ੍ਰਿਸ਼ਟੀ ਦੇ ਅੰਦਰ, ਸਮਾਂ ਨਿਰੰਤਰ ਚੱਲ ਰਿਹਾ!!!

## ਇਕ ਕੁੜੀ

ਉਹ ਲੜਕੀ ਸੀ, ਇਕ ਗ਼ਜ਼ਲ ਜਿਹੀ
ਸ਼ਿਅਰਾਂ ਵਿਚ ਜ਼ੁਲਫਾਂ ਦੀ ਛਾਂ ਸੀ
ਚਿਹਰੇ 'ਤੇ ਨੂਰ ਸੀ ਬ੍ਰਹਮੰਡ ਦਾ
ਅੱਖਾਂ ਵਿਚ ਮੇਰੇ ਲਈ ਥਾਂ ਸੀ।

ਨਕਸ਼ਾਂ ਵਿਚ ਫੁੱਲਾਂ ਦੀ ਆਭਾ
ਹੋਠਾਂ 'ਚੋਂ ਪੱਤੀਆਂ ਦਾ ਕਿਰਨਾ -
ਉਹ ਮੋਹ ਸੀ, ਉਹ ਮਹਿਬੂਬ ਨਿਰੀ

ਉਸ ਅੰਦਰ ਮਮਤਾ ਸੀ, ਮਾਂ ਸੀ।

ਉਹ ਬੋਲੇ, ਕਵਿਤਾ ਝਰਦੀ ਸੀ
ਉਹ ਤੁਰਦਾ ਫਿਰਦਾ ਗੀਤ ਸੀ ਇਕ
ਬਿਨ ਸਾਜ਼ੋਂ ਸੀ ਸੰਗੀਤ ਕੋਈ
ਬੋਲਾਂ ਵਿਚ ਮੇਰਾ ਹੀ ਨਾਂ ਸੀ।

ਉਹ ਹੱਸੇ, ਬੱਦਲ ਗੱਜਦੇ ਸਨ
ਅੱਖਾਂ ਵਿਚ ਲਿਸ਼ਕ ਸੀ ਬਿਜਲੀ ਦੀ
ਥਲ ਤਪਦੇ, ਵੱਸਦਾ ਮੀਂਹ ਸੀ ਉਹ
ਉਹ ਕੇਵਲ ਮੇਰੀ ਹੀ ਛਾਂ ਸੀ।

ਉਹ ਕੁੜੀ ਹੈ ਕਿੱਧਰ ਚਲੇ ਗਈ?
ਉਹ ਛਲ ਸੀ, ਵਲ਼ ਕਿ ਵਲ਼ੇਵਾਂ ਸੀ?

ਉਹ ਭਰਮ-ਜਲਾਂ ਦੀ ਜਣਨੀ ਸੀ?
ਜਾਂ ਸੁੱਚੇ ਸੱਚ ਦੀ ਹੀ ਮਾਂ ਸੀ?

ਉਹ ਕੁੜੀ ਸੀ, ਜਾਂ ਉਹ ਜ਼ਿੰਦਗੀ ਸੀ??
ਜੁ ਜਨਮ ਦੇ ਚੱਕਰ ਵਿਚ ਪੈ ਗਈ???
ਉਹ ਧੀ ਸੀ, ਉਹ ਮਾਸ਼ੂਕ ਬਣੀ
ਉਹ ਪੋਤੇ, ਪੋਤੀ ਦਾ ਨਾਂ ਸੀ!!!

## ਉਡੀਕ

ਸਵੇਰ ਤੋਂ ਕੋਈ ਨਹੀਂ ਆਇਆ!

ਪੰਛੀ ਆਇਆ ਸੀ -
ਟਹਿਣਾਂ ਵਿਚ ਖਲਬਲੀ, ਫੁੱਲਾਂ ਵਿਚ ਹਲਚਲ
ਮਹਿਕ, ਸਾਹਾਂ ਵਿਚ, ਹਵਾ ਵਿਚ।

ਜ਼ਿੰਦਗੀ - ਹੁਣੇ ਹੁਣੇ ਆਈ ਸੀ
ਹੁਣੇ ਹੁਣੇ ਗਈ ਹੈ!!!
ਨਜ਼ਰ...ਅਜੇ ਵੀ
ਖੁੱਲ੍ਹੇ ਦਰਾਂ ਦੇ ਵੱਲ ਵੇਖਦੀ।

ਸਵੇਰ ਤੋਂ ਕੋਈ ਨਹੀਂ ਆਇਆ!!!

*(116-3530, Kalum Street, Terrace, BC, Canada V8G 2P2)*



# ਪੰਜ ਕਵਿਤਾਵਾਂ: ਮਲਵਿੰਦਰ

## ਮਾਸੂਮੀਅਤ

ਤੂੰ ਕਦੀ ਘਾਹ ਦੀ ਮਾਸੂਮੀਅਤ ਵੇਖੀ ਹੈ
ਤੇ ਫੁੱਲ ਦੀ
ਪੱਤੇ ਦੀ ਦੇਹ 'ਤੇ ਚਮਕਦੇ
ਸ਼ਬਨਮ ਦੇ ਕਤਰੇ ਦੀ।

ਤੂੰ ਕਦੀ ਜੰਗਲ ਦੀ ਤਹਿਜ਼ੀਬ 'ਚ
ਨਵ ਜਨਮੇਂ ਦੀ ਮਾਸੂਮੀਅਤ ਵੇਖੀ ਹੈ
ਤੇ ਪਿਆਸ ਨੂੰ ਉਡੀਕਦੇ ਸ਼ਾਂਤ ਪਾਣੀ ਦੀ।

ਤੈਨੂੰ ਪਤਾ ਤੇਰੇ ਚਿਹਰੇ ਦੀ
ਮਾਸੂਮੀਅਤ ਗ਼ਾਇਬ ਹੈ
ਤੇਰੇ ਹਾਣ ਦੀ ਨਹੀਂ ਮਾਸੂਮੀਅਤ
ਤੇਰੇ ਵਿਵਹਾਰ 'ਚ ਵੀ ਅੱਲ੍ਹੜਪੁਣਾ ਨਹੀਂ
ਕੁਝ ਹੋਰ ਹੈ ਹੰਢਿਆ ਵਰਤਿਆ ਜਿਹਾ।

ਤੇਰੇ ਚਿਹਰੇ 'ਤੇ ਜੋ ਉੱਗ ਆਇਆ ਹੈ
ਉਹ ਸਹਿਜ ਦੇ ਸੁਹਜ ਨੂੰ
ਪ੍ਰੇਸ਼ਾਨ ਕਰਦਾ ਚਿਪਚਿਪਾ ਵਰਤਾਰਾ ਹੈ।

ਬੜਾ ਕੁਝ ਗੁੰਮ ਗੁਆਚ ਰਿਹਾ ਹੈ
ਤੇਰੇ ਕੋਲੋਂ
ਕਾਹਲੀ ਨਾ ਕਰ, ਪਰ ਦੇਰ ਵੀ ਨਾ ਕਰ।

ਤੂੰ ਘਾਹ ਨਾਲ, ਫੁੱਲ ਨਾਲ
ਤ੍ਰੇਲ ਤੁਪਕੇ ਨਾਲ ਦੋਸਤੀ ਕਰ
ਜੰਗਲ ਨਾਲ ਗੱਲਾਂ ਕਰ
ਪਾਣੀ ਦੇ ਕਿਨਾਰੇ ਬੈਠ।

ਤੂੰ ਕੁਛੜ ਚੁੱਕੇ ਬਾਲ ਦੀ
ਮੁਸਕਰਾਹਟ ਨੂੰ ਪੜ੍ਹ
ਤੇਰੀ ਗੁੰਮ ਗੁਆਚ ਗਈ ਮਾਸੂਮੀਅਤ
ਪਰਤ ਆਵੇਗੀ।

## ਕਾਹਲ ਨਾ ਕਰ

ਕਾਹਲ ਨਾ ਕਰ
ਅਜੇ ਹਵਾ 'ਚ, ਚੁਗਲੀਆਂ ਦਾ ਬੋਲਬਾਲਾ ਹੈ
ਮੇਰੀ ਹੋਂਦ ਨੂੰ ਸੁੰਘਦੀਆਂ ਦੀਵਾਰਾਂ ਦਾ ਖ਼ੌਫ਼ ਹੈ
ਅਜੇ ਘੁੱਗ ਵਸਦੇ ਘਰ ਦੀਆਂ
ਵਸਤਾਂ 'ਚ ਮੇਰਾ ਦਿਲ ਧੜਕਦਾ ਹੈ।

ਰੋਜ਼ ਰਾਤ ਘਰ ਦੇ ਜੀਆਂ ਨੂੰ
ਸੱਤ ਸਮੁੰਦਰਾਂ ਦੇ ਪਾਣੀਆਂ ਤੋਂ ਪਾਰ ਵਸਦੇ
ਇਕ ਦੇਸ਼ ਦਾ ਸੁਪਨਾ ਆਉਂਦਾ ਹੈ।

ਪਰਵਾਸ ਕਰ ਲੈਣ ਦੇ ਜੀਆਂ ਨੂੰ
ਜਦ ਵਸਤਾਂ ਨਾਲ ਤੂਸਿਆ ਘਰ
'ਕੱਲਾ ਰਹਿ ਜਾਵੇਗਾ
ਉਸਦੀ ਇਕੱਲਤਾ ਦੂਰ ਕਰਨ ਆ ਜਾਵੀਂ।

ਹਾਂ, ਮੈਂ ਮਿਲਾਂਗਾ ਤਪਾਕ ਨਾਲ ਤੈਨੂੰ
ਕਿਸੇ ਕੋਨੇ 'ਚ ਉਡੀਕ ਬਣ ਬੈਠਾ
ਅਜੇ ਠਹਿਰ ਜਾ, ਕਾਹਲ ਨਾ ਕਰ

## ਸੰਭਲ ਜਾ ਧੀਏ

ਦੇਹ 'ਚ ਉਸਲਵੱਟੇ ਲੈਂਦਾ
ਤੇਰਾ ਇਹ ਸੁਪਨਾ
ਉੱਚੀ ਸ਼ੈਲਫ਼ 'ਤੇ ਪਏ
ਕੱਚ ਦੇ ਉਸ ਗਲਾਸ ਵਾਂਗ ਹੈ
ਜਿਸ ਨਾਲ ਖੇਡਣਾ, ਸਦੀਵੀ ਗੁਨਾਹ ਹੈ
ਬਹੁਤ ਡੂੰਘੀਆਂ ਲਹਿ ਜਾਂਦੀਆਂ ਨੇ ਲਹੂ 'ਚ
ਟੁੱਟੇ ਕੱਚ ਦੀਆਂ ਮਹੀਨ ਕਿਰਚਾਂ।

ਕੁਆਰਾ ਸੁਪਨਾ ਲੈਣਾ
ਜੰਗ ਲੜਨ ਵਾਂਗ ਹੁੰਦਾ ਹੈ
ਜਿਸਨੂੰ ਜਿੱਤਕੇ ਵੀ, ਤੂੰ ਹਾਰ ਜਾਵੇਂਗੀ
ਤੇ ਜਿੱਤ ਦਾ ਭਰਮ ਤੈਨੂੰ
ਇਕ ਵਸਤ ਬਣਾ ਦੇਵੇਗਾ
ਸੈਂਕੜੇ ਵਾਰ ਵਰਤੀ ਜਾਵੇਂਗੀ
ਨਕਸ਼ਾਂ ਦੇ ਢਲ਼ ਜਾਣ ਤੀਕ
ਰਿਸ਼ਤਿਆਂ ਤੋਂ ਖ਼ਾਲੀ ਹੋਵੇਗੀ ਤੇਰੀ ਝੋਲ਼ੀ



ਬਹੁਤ ਪੀੜਤ ਕਰੇਗਾ ਤੈਨੂੰ
ਤੇਰਾ ਇਹ ਅੱਲ੍ਹੜ ਸੁਪਨਾ।

ਅੱਖਾਂ 'ਚ ਪਈ ਰੇਤ ਅਜੇ
ਪਾਣੀ ਦੇ ਛਿੱਟਿਆਂ ਨਾਲ ਝੜ ਜਾਵੇਗੀ
ਮਾਂ ਦੀ ਲੋਰੀ ਨਾਲ ਸੌਂ ਜਾਵੇਗਾ
ਇਹ ਵਰਜਿਤ ਸੁਪਨਾ।

ਬਹੁਤ ਸੁਪਨੇ ਲੈਣੇ ਨੇ ਤੂੰ
ਤੇ ਸਾਕਾਰ ਵੀ ਕਰਨੇ ਨੇ
ਤਿਲਕਦੇ ਸਾਲਾਂ 'ਤੇ ਸੰਭਲਣਾ ਸਿਖ ਜਾ
ਜ਼ਿੰਦਗੀ ਤੇਰੀ ਉਡੀਕ ਕਰ ਰਹੀ ਹੈ।

## ਰੱਬ ਬਣੇ ਨੂੰ

ਮੈਂ ਕਵਿਤਾ ਨੂੰ ਕੱਛੇ ਮਾਰ
ਘਰ ਦੀਆਂ ਪਉੜੀਆਂ ਉੱਤਰ
ਆ ਗਿਆ ਗ਼ੁਫ਼ਾ ਅੰਦਰ
ਲਿਟਾ ਦਿੱਤਾ ਕਵਿਤਾ ਨੂੰ
ਮਖ਼ਮਲੀ ਬਿਸਤਰੇ 'ਤੇ।

ਹੁਣ ਮੈਂ ਕਵਿਤਾ ਨੂੰ ਪਿਆਰ ਕਰਾਂਗਾ
ਨਿੱਕੇ ਨਿੱਕੇ ਸਵਾਲ ਕਰਾਂਗਾ
ਗ਼ੁਫ਼ਤਗੂ ਕਰਦਿਆਂ
ਸੰਖੇਪ ਸੰਵਾਦ ਸਿਰਜਦਿਆਂ
ਚਿੰਤਾਵਾਂ ਚਿੰਤਨ ਬਣਨਗੀਆਂ
ਰਹੱਸ ਖੁੱਲ੍ਹਣਗੇ।

ਕਵਿਤਾ ਨੂੰ ਪਿਆਰ ਕਰਦਿਆਂ
ਯਾਦ ਆਵੇਗੀ ਉਹ ਵੀ
ਜਿਸਨੂੰ ਪਿਆਰ ਕਰਨਾ
ਅਜੇ ਬਾਕੀ ਹੈ

ਆਨੰਦ ਨਾਲ ਭਰ ਜਾਵੇਗੀ ਗ਼ੁਫ਼ਾ
ਬੰਦ ਪਏ ਝਰੋਖਿਆਂ 'ਚੋਂ
ਅੰਦਰ ਦਾਖ਼ਲ ਹੋਣਗੀਆਂ
ਪ੍ਰਕਾਸ਼ ਦੀਆਂ ਸਤਰੰਗੀ ਕਿਰਨਾਂ।
ਰੋਸ਼ਨੀ 'ਚ ਭਿੱਜਾ ਮੈਂ

ਕਵਿਤਾ ਨਾਲ ਲਿਪਟ ਲਿਪਟ ਜਾਵਾਂਗਾ
ਹਾਏ! ਇਸ ਛਿਣ
ਕੋਈ ਆਵੇ ਤੇ ਵੇਖੇ ਮੈਨੂੰ
ਰੱਬ ਬਣੇ ਨੂੰ।

**ਜੰਗ਼ਲ**

ਬਰਸਾਤ ਬੀਤੀ
ਘਰਾਂ ਦੇ ਆਸ ਪਾਸ
ਖ਼ਾਲੀ ਪਲਾਟਾਂ 'ਚ ਜੰਗ਼ਲ ਉੱਸਰ ਗਏ।

ਲੋਕ ਗੱਲਾਂ ਕਰਦੇ
ਘਰਾਂ ਦੇ ਅੰਦਰ ਨਾ ਆ ਜਾਣ ਇਹ ਜੰਗ਼ਲ
ਸੌ ਸੱਪ ਠੂੰਹੇਂ ਇਨ੍ਹਾਂ ਅੰਦਰ
ਛੁਪ ਸਕਣ ਚੋਰ ਉਚੱਕੇ ਵੀ
ਸੱਦੀਏ ਮਜ਼ਦੂਰ ਕੋਈ
ਸਾਫ ਕਰਾਈਏ
ਖ਼ੌਫ਼ ਇਹ ਸੰਘਣਾ ਹੋ ਰਿਹਾ।

ਮਜ਼ਦੂਰ ਆਇਆ
ਪੈਸੇ ਟੁੱਕਣ ਤੋਂ ਪਹਿਲਾਂ
ਉਸ ਜੰਗ਼ਲ ਦਾ ਗੇੜਾ ਲਾਇਆ
ਸੈਂਕੜੇ ਚਿੜੀਆਂ ਉਡਦੀਆਂ
ਬਿਜਲੀ ਦੀਆਂ ਤਾਰਾਂ 'ਤੇ ਜਾ ਬਹਿੰਦੀਆਂ
ਕੋਈ ਗ਼ੁਫ਼ਤਗੂ ਜਿਹੀ ਕਰਦੀਆਂ
ਕਈ ਰੰਗਾਂ, ਆਕਾਰਾਂ ਦੀਆਂ ਚਿੜੀਆਂ
ਵੱਖ ਵੱਖ ਦੇਸ਼ਾਂ ਤੋਂ ਆਈਆਂ ਮਹਿਮਾਨ ਚਿੜੀਆਂ
ਇਹ ਜੰਗਲ ਰੈਣ-ਬਸੇਰਾ ਇਨ੍ਹਾਂ ਦਾ
ਕਿੰਝ ਬੇਘਰ ਕਰਾਂ ਇਹ ਚਿੜੀਆਂ।

ਜਵਾਬ ਦੇ ਤੁਰ ਗਿਆ ਮਜ਼ਦੂਰ
ਲੋਕਾਂ ਅੰਦਰਲੇ ਜੰਗ਼ਲ
ਸੁੰਨੇ ਤੇ ਖ਼ੌਫ਼ਨਾਕ ਨਾ ਰਹੇ
ਚਿੜੀਆਂ ਦੇ ਸ਼ੋਰ ਨਾਲ ਚਹਿਚਹਾਉਣ ਲੱਗੇ।

000

***(ਏ-195, ਲੇਨ ਨੰਬਰ 12, ਗੁਰੂ ਅਮਰਦਾਸ ਐਵਿਨਿਊ***
***ਏਅਰਪੋਰਟ ਰੋਡ, ਅਮ੍ਰਿਤਸਰ***
***ਫੋਨ: 97795-91344)***



## ਡਬੋਲ਼ੀਆ: ਕਹਾਣੀ: ਬਲਵਿੰਦਰ ਸਿੰਘ ਗਰੇਵਾਲ

ਮੀਤ ਡਬੋਲ਼ੀਏ ਦੇ ਭੋਗ 'ਤੇ ਬੈਠੇ ਬਲਕਾਰ ਦੀ ਨਜ਼ਰ ਖੁਦਕੁਸ਼ੀ ਕਰਨ ਵਾਲੇ ਨੌਜੁਆਨ ਦੀ ਅਖਬਾਰ 'ਚ ਛਪੀ ਫੋਟੋ 'ਤੇ ਦੋਬਾਰਾ ਗਈ ਹੀ ਸੀ ਕਿ ਗਲ਼ੀ 'ਚੋਂ ਦਿਲ ਹਿਲਾ ਦੇਣ ਵਾਲੀ ਲੰਮੀ ਚੀਕ ਉੱਠੀ-

"ਵੇ ਤੂੰ ਸੱਤ ਪੱਤਣਾਂ ਦਾ ਤਾਰੂ, ਕਿੱਥੇ ਡੁੱਬ ਗਿਆ ਵੇ ਵੀਰਨਾ"

ਅੰਬਰ ਪਾੜ ਦੇਣ ਵਾਲੇ ਕੀਰਨੇ ਪਾਉਂਦੀ ਮੀਤ ਦੀ ਭੈਣ ਦੀ ਲੇਰ ਨੇ ਬਲਕਾਰ ਨੂੰ ਮੁੜ ਆਪੇ 'ਚ ਲੈ ਆਂਦਾ। ਦੇਖਣ ਨੂੰ ਬੰਦਿਆਂ 'ਚ ਬੈਠਾ ਉਹ ਮਨੋ ਮਨੀ ਜਲੰਧਰ ਬੈਠਾ ਟਰੈਵਲ ਏਜੰਟ ਨਾਲ ਇਟਲੀ ਜਾਣ ਲਈ ਚਾਹੀਦੇ ਪੈਸਿਆਂ ਦਾ ਹਿਸਾਬ ਕਰ ਰਿਹਾ ਸੀ। ਰਿਸ਼ਤੇਦਾਰਾਂ ਤੋਂ ਫੜ ਫੜਾ ਕੇ ਵੀ ਪੈਸੇ ਥੁੜਦੇ ਸੀ। ਇਟਲੀ ਵੀ ਕਿਹੜਾ ਖਾਲੀ ਹੱਥ ਜਾ ਉਤਰਨਾ ਸੀ। ਸੌ ਦੋ ਸੌ ਡਾਲਰ ਤਾਂ ਕੋਲ਼ ਚਾਹੀਦੇ ਈ ਹੋਣਗੇ। ਏਜੰਟ ਦਾ ਫੋਨ ਆਉਣ ਵਾਲਾ ਸੀ। ਏਜੰਟ ਨੇ ਹੈਲੋ ਕਹਿੰਦੀ ਸਾਰ ਹੀ ਬਾਕੀ ਰਹਿੰਦੇ ਪੈਸਿਆਂ ਬਾਰੇ ਪੁੱਛਣਾ ਸੀ।

... ਏਜੰਟ ਹਰ ਵਾਰ ਇਕੋ ਗੱਲ ਕਹਿੰਦਾ,"ਨਹੀਂ ਬਣਦੇ ਤਾਂ ਦੱਸ! ਤੇਰੀ ਥਾਓਂ ਕਿਸੇ ਹੋਰ ਨੂੰ ਪਾਈਏ। ਦੱਸ ਕਿੰਨੇ ਦਿਨਾਂ ਤਕ ਕਰਾਂ ਫੋਨ?" ਏਜੰਟ ਦੀ ਗੱਲ 'ਚ ਸਵਾਲ ਘੱਟ, ਧਮਕੀ ਵੱਧ ਹੁੰਦੀ...। ਏਜੰਟ ਦੇ ਖਿਆਲ ਨੇ ਹੀ ਬਲਕਾਰ ਨੂੰ ਮੁੰਡੇ ਦੀ ਖੁਦਕੁਸ਼ੀ ਵਾਲੀ ਖਬਰ ਭੁਲਾ ਦਿੱਤੀ ਸੀ। ਖਬਰ ਪੜ੍ਹਦਾ ਪੜ੍ਹਦਾ ਹੀ ਪੈਸਿਆਂ ਦੇ ਹਿਸਾਬ 'ਚ ਪੈ ਗਿਆ ਸੀ...

... ਪੈਸਿਆਂ ਅਤੇ ਏਜੰਟ ਨੂੰ ਦੱਸਣ ਵਾਲੇ ਦਿਨ ਦਾ ਮੇਲ ਅਜੇ ਕਿਸੇ ਸਿਰੇ ਨਹੀਂ ਸੀ ਚੜ੍ਹਿਆ ਕਿ ਮੀਤ ਦੀ ਭੈਣ ਦੇ ਕੀਰਨਿਆਂ ਨੇ ਬਲਕਾਰ ਦੀ ਬਿਰਤੀ ਖਿੰਡਾ ਦਿੱਤੀ ਸੀ। ਕੀਰਨੇ ਪਾਉਂਦੀ ਮੀਤ ਦੀ ਭੈਣ ਤੇ ਉਹਦੇ ਨਾਲ ਆਈਆਂ ਔਰਤਾਂ ਦੇ ਲੰਘ ਜਾਣ ਤਕ ਦਰੀਆਂ 'ਤੇ ਬੈਠੇ ਬੰਦਿਆਂ 'ਚ ਚੁੱਪ ਵਰਤੀ ਰਹੀ। ਬੜੀ ਦੇਰ ਬਾਅਦ ਕੋਈ ਬੋਲਿਆ-

"...ਇਕ ਨਹਿਰ ਕਿੰਨੇ ਕੁ ਢਿੱਡ ਭਰ ਸਕਦੀ ਐ ਭਾਈ... ਬੰਦਾ ਵੀ ਕੀ ਕਰੇ"-

'ਪਤਾ ਨਹੀਂ ਐਡੀ ਗੱਲ ਕੀਹਨੇ ਕਹੀ ਐ!'- ਬਲਕਾਰ ਨੇ ਆਲ਼ੇ ਦੁਆਲ਼ੇ ਦੇਖਿਆ। ਉਹਨੂੰ ਲੱਗਿਆ ਕਿ ਬੋਲਣ ਵਾਲਾ ਉਹਨੂੰ ਸੁਣਾ ਰਿਹਾ ਸੀ ਤੇ ਕਹਿ ਰਿਹਾ ਸੀ ਕਿ ਉਸ ਦੇ ਆਉਣ ਨਾਲ ਮੀਤ ਦੇ ਹਿੱਸੇ ਆਉਣ ਵਾਲੀਆਂ ਲਾਸ਼ਾਂ ਵੰਡੀਆਂ ਗਈਆਂ ਸਨ। ਮੀਤ ਦੀ ਆਮਦਨ ਘਟ ਗਈ ਸੀ। ਹੱਥ ਵਿਚਲੇ ਅਖਬਾਰ ਦਾ ਓਹਲਾ ਕਰ ਕੇ ਬਲਕਾਰ ਨੇ ਆਪਣੇ ਆਲ਼ੇ ਦੁਆਲ਼ੇ ਬੈਠੇ ਬੰਦਿਆਂ ਵੱਲ ਦੇਖਿਆ। ਬੋਲਣ ਵਾਲੇ ਦਾ ਪਤਾ ਨਾ ਲੱਗਿਆ। ਸਾਰੇ ਚਿਹਰੇ ਓਪਰੇ ਸਨ... ਗ਼ਮਗੀਨ ...ਚੁੱਪ। ਭੈਣ ਦੇ ਕੀਰਨੇ ਵਾਲਾ 'ਸੱਤ ਪੱਤਣਾਂ ਦਾ ਤਾਰੂ' ਮੀਤ, ਬਲਕਾਰ ਦੇ ਅੰਦਰ ਬੋਲਣ ਲੱਗ ਪਿਆ ਸੀ-

"ਤੈਰਨਾ ਆ ਜਾਣ ਨਾਲ ਕੋਈ ਡਬੋਲ਼ੀਆ ਨੀ ਬਣ ਜਾਂਦਾ ਬਾਈ ਸਿਆਂ। ਗੋਤਾਖੋਰੀ ਤਾਂ ਬੰਦੇ ਦੇ ਖੂਨ 'ਚ ਹੁੰਦੀ ਐ... ਮੱਛੀ ਵਾਂਗ। ਮੇਰੇ ਵੱਲ ਦੇਖ ਲੈ... ਸਾਡੀਆਂ ਚਾਰ ਪੀੜ੍ਹੀਆਂ ਪਾਣੀ 'ਚੋਂ ਲਾਂਘੀਆਂ... ਮੇਰਾ ਦਾਦਾ ਵੀ ਤੇ ਪੜਦਾਦਾ ਵੀ ਖੂਹ ਲਾਹੁੰਦੇ ਹੁੰਦੇ ਸੀ-"

"ਕੋਈ ਗੱਲ ਨੀ! ਅਸੀਂ ਵੀ ਡੁੱਬ ਕੇ ਨੀ ਮਰਦੇ! ਪਾਣੀ ਰਾਹ ਦਿੰਦੈ ਸਾਡੇ ਖਾਨਦਾਨ ਨੂੰ...", ਕਿਸੇ ਵੇਲ਼ੇ ਆਪਣੇ ਬਾਪੂ ਦੀ ਆਖੀ ਹੋਈ ਗੱਲ ਬਲਕਾਰ ਨੇ ਮੀਤ ਨੂੰ ਸੁਣਾ ਤਾਂ ਦਿੱਤੀ ਪਰ ਨਹਿਰ ਵੱਲ ਦੇਖ ਕੇ ਉਹਨੂੰ ਪਹਿਲੀ ਵਾਰ ਇਹ ਗੱਲ ਝੂਠੀ ਲੱਗੀ ਸੀ। ਹੁਣ ਉਸੇ ਮੀਤ ਦੇ ਸੱਥਰ 'ਤੇ ਬੈਠੇ ਬਲਕਾਰ ਦੀਆਂ ਅੱਖਾਂ ਭਰ ਆਈਆਂ ਸਨ। ਇਹ ਗੱਲਾਂ ਤਾਂ ਉਸ ਦਿਨ ਦੀਆਂ ਸਨ ਜਿਸ ਦਿਨ ਬਲਕਾਰ ਨੇ ਐਲਾਨ ਕੀਤਾ ਸੀ ਕਿ ਉਹ ਵੀ ਨਹਿਰ 'ਤੇ ਬੈਠੇਗਾ ਤੇ ਲਾਸ਼ਾਂ ਕੱਢੇਗਾ-

"ਤੇ ਨੋਟ 'ਕੱਠੇ ਕਰੇਂਗਾ...", ਮੀਤ ਡੂੰਘਾ ਜਿਹਾ ਮੁਸਕਰਾਇਆ ਸੀ। ਬਲਕਾਰ ਨੂੰ ਕੋਈ ਗੱਲ ਨਹੀਂ ਸੀ ਸੁੱਝੀ। ਫੋਕੀ ਜਿਹੀ 'ਨਹੀਂ' ਕਹਿ ਕੇ ਚੁੱਪ ਕਰ ਰਿਹਾ ਸੀ-

"ਮੈਂ ਵੀ ਦੇਖੀ ਜਾਂਦਾ ਸੀ ਕਈ ਦਿਨਾਂ ਤੋਂ ਤੈਨੂੰ ਨੀਵੀਂ ਪਾਈਂ ਫਿਰਦੇ ਨੂੰ...ਊਂ ਤੇਰੀ ਜੱਕੋ ਤੱਕੀ ਦੀ ਸਮਝ ਅਜੇ ਵੀ ਨੀ ਲੱਗੀ...ਕੰਮ ਕਰਨੈ! ਖੁਲ੍ਹ ਕੇ ਕਹਿ...ਚਲ ਤੇਰੀ ਮਰਜੀ ਐ...ਊਂ ਕੱਢਣ ਪਾਉਣ ਨੂੰ ਬਹੁਤਾ ਨੀ...ਜਲ-ਭਰਮ ਏ ਐ...ਦੂਰੋਂ ਈ ਪਾਣੀ ਲਗਦੈ...ਹੈ ਨਹਿਰ ਦੇ ਹੇਠ ਵੀ ਰੇਤਾ ਈ...ਬਹੁਤੀਆਂ ਲਾਸ਼ਾਂ ਤਾਂ ਲੈਣ ਈ ਨੀ ਆਉਂਦਾ ਕੋਈ।" ਮੀਤ ਨੇ ਬਲਕਾਰ ਦੇ ਸਾਹਮਣੇ ਖਾਲੀ ਹੱਥ ਹਿਲਾਏ ਸੀ। ਬਲਕਾਰ ਨੂੰ ਦੇਖ ਕੇ ਆਖੀ ਰਤਨੇ ਦੀ ਗੱਲ ਉਹਨੇ ਲੁਕੋ ਲਈ ਸੀ-

"ਹੱਦ ਏ ਹੋਗੀ...ਹੁਣ ਇਹ ਵੀ ਆਉਣ ਲਾ'ਗੇ। ਜੇ ਐਂ ਡੁੱਬਣ ਵਾਲੇ ਈ ਡਬੋਲ਼ੀਏ ਬਣਨ ਲਾ'ਗੇ,ਆਪਾਂ ਨੂੰ ਤਾਂ ਮੰਗਣ ਲੱਗਣਾ ਪਊ..."

ਮੀਤ ਰਤਨੇ ਦੀ ਗੱਲ ਸੁਣ ਕੇ ਹੱਸਿਆ ਸੀ। ਉਹਦਾ ਜੀਅ ਕੀਤਾ ਸੀ ਕਿ ਉਹ ਰਤਨੇ ਦੀ ਗੱਲ ਹੀ ਦੁਹਰਾ ਦੇਵੇ , 'ਹਰ ਕੋਈ ਆਪਣਾ ਲਿਖਿਆ ਖਾਂਦੈ'। ਪਰ ਰਤਨੇ ਦਾ ਫਿਕਰ ਦੇਖਦਿਆਂ ਉਹਨੇ ਕਿਹਾ ਸੀ-

"ਫਿਕਰ ਨਾ ਕਰ, ਤੇਰੇ ਸਾਹਮਣੇ ਈ ਕਿੰਨੇ ਜਣੇ ਆਏ ਨੇ... ਟਿਕਿਐ ਕੋਈ?...ਇਹਨੇ ਵੀ ਨੀ ਟਿਕਣਾ। ਜਿੱਦਣ ਕਿਸੇ ਲਾਸ਼ ਦਾ ਬੋਦਾ ਹੋਇਆ ਮਾਸ ਹੱਥ 'ਚ ਆ ਗਿਆ, ਇਹਨੇ ਭੱਜ ਜਾਣੈ..."

ਇਹ ਸਾਰੀਆਂ ਗੱਲਾਂ ਮਨੋ ਮਨੀ ਕਰ ਕੇ ਉਹਨੇ ਬਲਕਾਰ ਨੂੰ ਕਿਹਾ ਸੀ-

"ਚਲ ਅੱਜ ਅੱਧੋ ਅੱਧ ਕੱਢਾਂਗੇ...ਜੇ ਕੋਈ ਬੌਡੀ ਕਮਾਊ ਹੋਈ...ਪੈਸੇ ਵੀ ਅੱਧੋ ਅੱਧ...ਪਹਿਲਾਂ ਵੀ ਕਈ ਆਏ ਨੇ...ਛੱਡ'ਗੇ! ਔਖਾ ਕੰਮ ਐ...", ਗੱਲ ਵਿਚਾਲ਼ੇ ਛੱਡ ਕੇ ਮੀਤ ਮਿੰਨ੍ਹਾ ਜਿਹਾ ਮੁਸਕਰਾਇਆ ਸੀ-

"ਵਿਆਹ ਹੋਇਆ ਹੋਇਐ ?"

"ਨਹੀਂ। ਕੀ ਗੱਲ ?" ਬਲਕਾਰ ਸਵਾਲ 'ਤੇ ਹੈਰਾਨ ਹੋਇਆ ਸੀ-

"ਗੱਲ ਤਾਂ ਕੋਈ ਨੀ...ਅਗਲੇ ਮੁੰਡੇ ਦਾ ਕੰਮ ਕਾਰ ਪੁੱਛਦੇ ਹੁੰਦੇ ਨੇ...ਕੀ ਦੱਸੇਂਗਾ...?"

ਬਲਕਾਰ ਨੂੰ ਇੰਝ ਖੜ੍ਹਾ ਦੇਖ ਕੇ, ਜਿਵੇਂ ਗੱਲ ਸਮਝ ਨਾ ਆਈ ਹੋਵੇ, ਮੀਤ ਫਿਰ ਬੋਲਿਆ ਸੀ-

"ਤੀਹਵਾਂ ਸਾਲ ਲਾ'ਗਿਆ ਮੈਨੂੰ, ਹੁਣ ਰਿਸ਼ਤਾ ਹੋਇਐ। ਉਹ ਵੀ ਖਬਰੈ ਰਾਣੀ ਦੇ ਚਾਚੇ ਨੇ ਮਾਂ-ਪਿਓ ਬਾਹਰੀ ਹੋਣ ਕਰਕੇ ਕਰ'ਤਾ-

ਬਲਕਾਰ ਚੁੱਪ ਕਰ ਰਿਹਾ ਸੀ। ਨਹਿਰ 'ਤੇ 'ਕੰਮ' ਦਾ ਉਹਦਾ ਪਹਿਲਾ ਦਿਨ ਸੀ। ਪਹਿਲਾਂ ਤਾਂ ਕਿੰਨੇ ਦਿਨ ਬੈਠ ਕੇ ਉਹ ਉਸ ਪਾਣੀ ਵੱਲ ਵੇਖਦਾ ਰਿਹਾ ਸੀ ਜਿਸ ਦੀਆਂ ਚਾਰ ਪਰਤਾਂ ਹੋਣ ਦੀ ਗੱਲ ਉਹਨੇ ਆਪਣੇ ਡੈਡੀ ਤੋਂ ਕਈ ਵਾਰ ਸੁਣੀ ਸੀ। ਦਰਿਆ ਦੇ ਵਹਾਅ ਦੀ ਗੱਲ ਕਰਦੇ ਉਹਦੇ ਡੈਡੀ ਕਿਹਾ ਕਰਦੇ ਸਨ-

"ਦੇਖਣ ਨੂੰ ਇਕ ਲਗਦੈ, ਉਂਝ ਸਾਰਾ ਦਰਿਆ ਇਕ ਨੀ ਹੁੰਦਾ। ਉੱਤੋਂ ਈ ਭੱਜਿਆ ਜਾਂਦਾ ਦਿਸਦੈ, ਹੇਠਲੀ ਤੈਹ ਦਾ ਪਾਣੀ ਤਾਂ ਖੜ੍ਹਾ ਈ ਹੁੰਦੈ ਮੰਨ। ਤੱਤਾ ਠੰਡਾ ਵੀ ਸਾਰਾ ਇਕੋ ਜਿਹਾ ਨੀ ਹੁੰਦਾ..."

ਨਹਿਰੀ ਪਾਣੀ ਨਾਲ ਆਪਣੇ ਰਿਸ਼ਤੇ ਬਾਰੇ ਬੜਾ ਕੁਝ ਉਨ੍ਹਾਂ ਦਿਨਾਂ ਵਿਚ ਉਹਦੇ ਅੰਦਰ ਵਗਦਾ ਰਿਹਾ ਸੀ। ਤਰਲ ਹੋ ਕੇ ਵਹਿੰਦੇ ਰਹੇ ਸਨ ਉਹ ਪਲ ਜਦੋਂ ਨਹਿਰ ਨਾਲ ਰਿਸ਼ਤਾ ਬੜਾ ਕੋਮਲ ਤੇ ਅਪਣੱਤ ਭਰਿਆ ਹੁੰਦਾ ਸੀ। ਮੰਮੀ ਦੇ ਫਿਕਰ ਤੇ ਡੈਡੀ ਦੇ ਭਰੋਸੇ ਵਰਗਾ-

"ਇਹਨੇ ਡੁੱਬਣੈ ਕਿਸੇ ਦਿਨ...ਬੜਿਆਂ ਬੜਿਆਂ ਨਾਲ ਮੜਿੱਕਦੈ..." ਮੰਮੀ ਕਹਿੰਦੀ-

"ਡੁੱਬ ਕੇ ਨੀ ਮਰਦਾ ਸਾਡਾ ਟੱਬਰ। ਖੁਆਜਾ ਤਾਂ ਰਾਹ ਦਿੰਦੈ ਸਾਨੂੰ", ਡੈਡੀ ਉਹਦਾ ਮੋਢਾ ਥਾਪੜਦਾ। ਉਸ ਦਿਨ ਡੈਡੀ ਵਾਂਗ ਹੀ ਮੀਤ ਨੇ ਉਹਦੇ ਮੋਢੇ 'ਤੇ ਹੱਥ ਰੱਖਿਆ ਸੀ-



"ਹੁਣ ਆਹ ਰੱਸਾ ਦੇਖ ਲੈ ਜਿਹੜਾ ਤੂੰ ਲਈਂ ਫਿਰਦੈਂ"- ਗੱਠ ਦੇਣੀ ਸਿਖਾਉਂਦੇ ਮੀਤ ਨੇ ਰੱਸਾ ਉਹਦੇ ਹੱਥੋਂ ਫੜ ਲਿਆ ਸੀ।

"...ਆਪਣੀ ਜਾਣ 'ਚ ਨਵਾਂ ਲੈ ਕੇ ਆਇਐਂ! ਆਪਣਾ ਸੰਦ। ਪਾਣੀ ਨਾਲ ਬੋਦੀ ਹੋਈ ਬੌਡੀ ਦੇ ਜਿੱਥੇ ਪਾਏਂਗਾ, ਦ੍ਰੇੜ ਕੇ ਰੱਖ ਦੂ...ਗੱਠ ਇਹਦੀ ਨੀ ਖੜ੍ਹਨੀ। ਐਧਰ ਦੇਖ...", ਮੀਤ ਨੇ ਆਪਣੇ ਸਾਈਕਲ ਨਾਲ ਟੰਗੇ ਮੁਲਾਇਮ ਰੱਸੇ 'ਤੇ ਹੱਥ ਫੇਰਿਆ ਸੀ- "ਚਾਹੇ ਮੋਮਬੱਤੀ ਨੂੰ ਗੱਠ ਦੇ ਲੈ...ਡੂੰਘ ਵੀ ਪੈ ਜਵੇ ਤਾਂ ਕਹੀਂ"।

ਉਸ ਦਿਨ ਬਲਕਾਰ ਨੂੰ ਪਤਾ ਨਹੀਂ ਸੀ ਲੱਗਿਆ ਕਿ ਮੀਤ ਉਹਨੂੰ ਕੰਮ ਬਾਰੇ ਸਮਝਾ ਰਿਹਾ ਸੀ ਕਿ ਕੰਮ ਤੋਂ ਭਜਾ ਰਿਹਾ ਸੀ। ਪਤਾ ਉਸ ਦਿਨ ਲੱਗਿਆ ਜਿਸ ਦਿਨ ਬਲਕਾਰ ਕਿਸੇ 'ਪਾਰਟੀ' ਨਾਲ ਉਧਾਰ ਕਰਨ ਲਈ ਤਿਆਰ ਹੋ ਗਿਆ ਸੀ। ਬਲਕਾਰ ਦੇ ਸਾਹਮਣੇ ਖੜ੍ਹਾ ਮੁੰਡਾ ਤੈਅ ਕੀਤੀ ਰਕਮ ਤੋਂ ਘੱਟ ਪੈਸੇ ਦੇ ਰਿਹਾ ਸੀ। ਬਲਕਾਰ ਨੇ ਪੂਰੇ ਪੈਸੇ ਮੰਗੇ ਤਾਂ ਮੁੰਡਾ, ਆਪਣੇ ਬਾਪ ਦੇ ਮਰਨ ਦਾ ਕਾਰਨ ਨਰਮੇ ਦੇ 'ਦੇਸੀ' ਨਿੱਕਲ ਗਏ ਬੀਜ ਅਤੇ ਨਕਲੀ ਨਿਕਲ ਗਈ ਕੀਟਨਾਸ਼ਕ ਨੂੰ ਦੱਸ ਕੇ ਰੋਣ ਲੱਗ ਪਿਆ। ਬਲਕਾਰ ਦੇ ਆਪਣੇ ਡੈਡੀ ਦੀ ਮੌਤ ਯਾਦ ਆ ਗਈ। ਉਸ ਦੀਆਂ ਅੱਖਾਂ ਭਰ ਆਈਆਂ ਸੀ। ਉਦੋਂ ਹੀ ਬਲਕਾਰ ਨੂੰ ਇਕ ਪਾਸੇ ਕਰਕੇ ਮੀਤ ਨੇ 'ਪਾਰਟੀ' ਨਾਲ ਸਿੱਧੀ ਗੱਲ ਕੀਤੀ ਸੀ-

"ਉਹ ਭਾਈ ਥੋਨੂੰ ਨਰਮੇ ਦਾ 'ਮਾੜਾ ਬੀਅ' ਅਸੀਂ ਤਾਂ ਨੀ ਦਿੱਤਾ। ਨਾ ਨਰਮਾ ਜੰਮਣ ਤੋਂ ਅਸੀਂ ਰੋਕਿਐ। ਬੰਦਾ ਥੋਡਾ ਅਸੀਂ ਨੀ ਸਿੱਟਿਆ ਨਹਿਰ 'ਚ! ਪੈਸੇ ਨਹੀਂ ਹੈਗੇ ਤਾਂ ਕਿਤੋਂ ਮੰਗਾ ਲਓ...ਨਹੀਂ, ਹਜ਼ਾਰ ਰੁਪਈਆ ਥੋਡਾ ਆਇਐ ਤੇ ਉਹਦੇ ਬਦਲੇ ਇਹਨੇ ਰਾਤਾਂ ਝਾਗੀਐਂ...ਲਾਸ਼ ਥੋਡੀ ਔਹ ਬੰਨ੍ਹੀ ਪਈ ਐ...ਐਥੇ ਅਧਾਰ ਅਧੂਰ ਕੋਈ ਨੀ ਹੋਣਾ। ਸਿੱਧੀ ਗੱਲ ਐ...ਨਹੀਂ ਪੈਸੇ ਦੇਣੇ ਖੋਲ੍ਹ ਦਿੰਨੇ ਐਂ...ਫੇਰ ਚਾਹੇ ਰਾ'ਸਥਾਨ 'ਚੋਂ ਫੜ ਲਿਆਇਓ, ਚਾਹੇ ਓਧਰੋਂ ਹੱਡ ਛੁਡਾ ਲਿਓ, ਕੁੱਤਿਆਂ ਤੋਂ..."

ਮੀਤ ਨੇ ਪੁਲਾਂ ਤੋਂ ਥੋੜ੍ਹੀ ਦੂਰ ਜਾ ਕੇ ਬੰਦ ਹੋ ਗਏ ਸੂਏ ਵੱਲ ਇਸ਼ਾਰਾ ਕੀਤਾ ਸੀ। ਸੂਏ ਦੀ 'ਟੇਲ' 'ਤੇ ਕੁੱਤੇ ਓਧਰ ਲੰਘ ਗਈ ਕਿਸੇ ਲਾ-ਵਾਰਿਸ ਲਾਸ਼ ਨੂੰ ਮੂੰਹ ਮਾਰਦੇ ਦਿਸ ਰਹੇ ਸਨ।

ਬਲਕਾਰ ਦੀ ਕੱਢੀ ਲਾਸ਼ ਦੇ ਵਾਰਿਸਾਂ ਨੇ ਉਧਰ ਦੇਖਿਆ ਸੀ ਜਿੱਧਰ ਮੀਤ ਨੇ ਇਸ਼ਾਰਾ ਕੀਤਾ ਸੀ। ਪਰ ਬਲਕਾਰ ਦੀ ਨਿਗ੍ਹਾ ਮੀਤ ਦੀ ਸਿੱਧੀ ਤਣੀ ਉਂਗਲੀ 'ਤੇ ਜੰਮੀ ਰਹਿ ਗਈ ਸੀ। ਬਿਲਕੁਲ ਇਵੇਂ ਹੀ ਡਾਂਗ ਵਾਂਗ ਸਿੱਧੀ ਕੀਤੀ ਬਾਂਹ ਦੇ ਸਿਰੇ 'ਤੇ ਸੂਏ ਵਰਗੀ ਉਂਗਲੀ ਕੱਢ ਕੇ ਆੜ੍ਹਤੀਏ ਨੇ ਬਲਕਾਰ ਦੇ ਡੈਡੀ ਨੂੰ ਕਿਹਾ ਸੀ-

"ਜੁਆਕ ਤੇਰੇ ਮੈਂ ਤਾਂ ਨੀ ਜੰਮੇ ਸਾਧਾ ਸਿਆਂ! ਜੰਮੇ ਵੀ ਤੈਂ, ਵਿਆਹੇ ਵੀ ਤੈਂਓ ਸੀ। ਵਿਆਹ ਘੱਟ ਕਰ ਲੈਂਦਾ..."

"ਵਿਆਹ ਕਿਹੜੇ ਕਰਤੇ ਜਸਜੀਤ ਸਿਆਂ...ਦੂਜੀ ਕੁੜੀ ਵਾਰੀ ਤਾਂ ਜੰਨ 'ਚ ਵੀ ਸਾਰੇ ਵੀਹ ਬੰਦੇ ਸੀ...ਤੂੰ ਵੀ ਤਾਂ ਵਿਆਹ 'ਚ ਸੀਗਾ ਈ...ਦੱਸ ਕੀ ਫਾਲਤੂ ਕੀਤੈ..."

"ਫਾਲਤੂ ਤਾਂ ਸਭ ਕੁਸ਼ ਆੜ੍ਹਤੀਆਂ ਨੇ ਈ ਕੀਤੈ। ਨਾਲੇ ਗਰਜ ਸਾਰੀ ਐ ਨਾਲੇ ਮਿੰਨਤਾਂ ਕਰਾਂਗੇ...ਰਹਾਂਗੇ ਫੇਰ ਮਾੜੇ ਦੇ ਮਾੜੇ..."

ਸਾਹਮਣੇ ਖੜ੍ਹੇ ਮੁੰਡੇ ਵਾਂਗ ਹੀ, ਆੜ੍ਹਤੀਏ ਅੱਗੇ ਖੜ੍ਹਾ ਬਲਕਾਰ ਦਾ ਡੈਡੀ ਵੀ ਸਿਰ ਚੜ੍ਹੇ ਕਰਜ਼ੇ ਨੂੰ ਜ਼ਮੀਨ ਦੇ ਠੇਕੇ ਤੇ ਖਾਦ ਤੇਲ ਦੀਆਂ ਕੀਮਤਾਂ ਨਾਲ ਜੋੜਦਾ ਰਿਹਾ ਸੀ। ਆੜ੍ਹਤੀਆ ਤਾਂ, ਜਿਵੇਂ ਉਹਦਾ ਡੈਡੀ ਕਹਿੰਦਾ ਹੁੰਦਾ ਸੀ, 'ਲੋਹੇ ਦਾ ਥਣ' ਬਣਿਆ ਖੜ੍ਹਾ ਰਿਹਾ ਸੀ ਪਰ ਬਲਕਾਰ ਤੋਂ ਲੋਹੇ ਦਾ ਥਣ ਨਹੀਂ ਸੀ ਬਣ ਹੋਇਆ। ਜੇ ਮੀਤ ਵਿਚ ਨਾ ਆਉਂਦਾ ਤਾਂ ਬਲਕਾਰ ਦੇ ਪਸੀਜੇ ਮਨ ਨੇ 'ਇਕ ਵੀ ਪੈਸਾ' ਲਏ ਬਿਨਾਂ ਲਾਸ਼ ਵਾਰਿਸਾਂ ਦੇ ਹਵਾਲੇ ਕਰ ਦੇਣੀ ਸੀ। ਮੀਤ ਨੇ ਰੁਪਈਏ

ਗਿਣ ਕੇ ਉਹਦੀ ਜੇਬ 'ਚ ਪਾਉਂਦਿਆਂ ਕਿਹਾ ਸੀ-

"ਦੁੱਖ ਅਰ ਭੁੱਖ ਨੂੰ ਵੱਖ ਵੱਖ ਰੱਖਣਾ ਸਿੱਖ ਲੈ, ਜੇ ਨਹਿਰ 'ਤੇ ਰਹਿ ਕੇ ਜਿਉਂਦਾ ਰਹਿਣੈ..."

... ਮੋਬਾਈਲ ਦੀ ਫੇਰ ਵੱਜੀ ਬੈੱਲ ਨੇ ਬਲਕਾਰ ਨੂੰ ਸੋਚਾਂ 'ਚੋਂ ਕੱਢਿਆ। ਟਰੈਵਲ ਏਜੰਟ ਦਾ ਫੋਨ ਸੀ। ਉਹਨੇ ਰਿੰਗ 'ਸਾਈਲੈਂਟ' ਕੀਤੀ। ਹੱਥ 'ਚ ਫੜੇ ਅਖਬਾਰ 'ਤੇ ਨਿਗ੍ਹਾ ਮਾਰੀ। ਥੋੜ੍ਹੀ ਦੇਰ ਨਿਗ੍ਹਾ ਮੁੰਡੇ ਦੀ ਫੋਟੋ 'ਤੇ ਟਿਕੀ ਰਹੀ। ਫੇਰ ਉਹਨੇ ਖਬਰ ਦੇਖੀ। ਖਬਰ ਤਿੰਨ ਕਾਲਮਾਂ 'ਚ ਸੀ। ਉਹਨੇ ਪੂਰੀ ਖਬਰ ਪੜ੍ਹ ਕੇ ਹੀ ਫੋਨ ਸੁਣਨ ਦਾ ਫੈਸਲਾ ਕੀਤਾ।

ਨੌਜੁਆਨ ਵੱਲੋਂ ਖੁਦਕੁਸ਼ੀ। ਭਾਖੜਾ ਨਹਿਰ ਵਿਚ ਛਾਲ ਮਾਰ ਕੇ ਦਿੱਤੀ ਜਾਨ!

ਇਕ ਵਾਰ ਪੂਰੀ ਵੱਜ ਕੇ ਹਟਦੀ ਸਾਰ ਬੈੱਲ ਫੇਰ ਵੱਜਣੀ ਸ਼ੁਰੂ ਹੋ ਗਈ-

'ਚੋਰ ਨਾਲੋਂ ਪੰਡ ਕਾਹਲੀ ਹੋਈ ਪਈ ਐ', ਉਹਨੂੰ ਏਜੰਟ 'ਤੇ ਖਿਝ ਆਈ।

ਖਬਰ ਅਨੁਸਾਰ ਮੁੰਡੇ ਨੇ ਮੋਰਿੰਡੇ ਦੇ ਨੇੜੇ ਕਿਤੇ ਛਾਲ ਮਾ

ਰੀ ਸੀ। ਰੈਸਟੋਰੈਂਟਾਂ ਅਤੇ ਪਟਰੌਲ ਪੰਪਾਂ ਦੇ ਮਾਲਕਾਂ ਦਾ ਮੁੰਡਾ ਸੀ। ਜਾਣੀ ਮੀਤ ਦੇ ਸ਼ਬਦਾਂ ਵਿਚ 'ਕਮਾਊ ਬੌਡੀ' ਸੀ।

ਮੌਸਮ ਵਿਚ ਅਜੇ ਗਰਮੀ ਸੀ। ਪਹਾੜਾਂ 'ਤੇ ਬਰਫ ਅਜੇ ਪਿਘਲ ਰਹੀ ਸੀ। ਨਹਿਰ ਦੀ ਹੇਠਲੀ ਤਹਿ ਦਾ ਪਾਣੀ ਅਜੇ ਠੰਡਾ ਤੇ ਉਤਲੀ ਤਹਿ 'ਤੇ ਪਾਣੀ ਦੀ ਚਾਲ ਤੇਜ਼ ਹੋਣੀ ਸੀ... 'ਚੌਥੇ ਦਿਨ ਉਠੂ ਮੁੰਡਾ', ਬਲਕਾਰ ਨੇ ਸੌਰ ਵਿਚਾਰਿਆ- 'ਜੇ ਲਾਸ਼ ਕਿਤੇ ਨਾ ਅੜਕੀ ਤਾਂ ਉੱਠਣ ਤੋਂ ਬਾਅਦ ਤਿੰਨ,ਹੱਦ ਚਾਰ ਹੋਰ ਦਿਨਾਂ 'ਚ ਪੁਲ਼ਾਂ 'ਤੇ ਪਹੁੰਚੂ। ਜਾਣੀ ਸੱਤ ਅੱਠ ਦਿਨ। ਅਗਲਾ ਬੁੱਧਵਾਰ'।

ਬਲਕਾਰ ਨੇ ਏਜੰਟ ਨੂੰ ਸ਼ੁਕਰਵਾਰ ਦਾ ਟਾਈਮ ਦੇ ਦਿੱਤਾ। ਇਕ ਲਾਸ਼ ਦੀ ਅੱਜ ਕਿਸੇ ਘੜੀ ਵੀ ਪਹੁੰਚਣ ਦੀ 'ਉਮੀਦ' ਸੀ। ਅਖਬਾਰ ਪੜ੍ਹਦੇ ਦਾ ਵੀ ਉਹਦਾ ਧਿਆਨ ਪੁਲ਼ਾਂ ਤੋਂ ਆਉਣ ਵਾਲੇ ਫੋਨ ਵੱਲ ਈ ਲੱਗਿਆ ਰਿਹਾ ਸੀ। ਏਜੰਟ ਦਾ ਫੋਨ ਕੱਟਦੀ ਸਾਰ ਉਹਦਾ ਮਨ ਫਿਰ ਹਿਸਾਬ-ਕਿਤਾਬ 'ਚ ਪੈ ਗਿਆ-

'ਪਿਛਲੇ ਹਫਤੇ ਪੈਸੇ ਦੇਣ ਵਾਲੀਆਂ ਤਿੰਨ ਬੌਡੀਆਂ ਆ ਗਈਆਂ ਸਨ...ਕੀ ਪਤੈ ਐਤਕੀਂ...ਨਾਲੇ... ਮੀਤ ਵੀ ਤਾਂ ਘਟ ਗਿਆ...' ਮੀਤ ਦੇ ਘਟ ਜਾਣ ਵਾਲੀ ਆਪਣੀ ਸੋਚ 'ਤੇ ਬਲਕਾਰ ਨੂੰ ਬੇ-ਚੈਨੀ ਹੋਈ। ਉਸਨੇ ਅਜਿਹੀ ਕਮੀਣੀ ਸੋਚ ਤੋਂ ਖਹਿੜਾ ਛੁਡਾਉਣ ਲਈ ਸਿਰ ਝਟਕਿਆ। ਪਰ ਓਨੇ ਸਮੇਂ ਵਿਚ ਵੀ ਓਹ ਸੋਚ ਗਿਆ ਕਿ ਹੁਣ ਤਾਂ ਉਹ ਤੇ ਰਤਨਾ ਈ ਹੋਣਗੇ।... ਜਿੰਨੀ ਦੇਰ ਨਹਿਰ ਚੜ੍ਹੀ ਰਹੂ ਰਤਨਾ ਝਾਲ 'ਚ 'ਕੱਲਾ ਊਂ ਨੀ ਉੱਤਰਦਾ... ਉਂਝ ਵੀ ਨਹਿਰ ਤਾਂ 'ਸਿਰ ਖੜ੍ਹੇ ਦਾ ਖਾਲਸਾ' ਸੀ। ਨਹਿਰ 'ਤੇ ਹਾਜ਼ਰ ਰਹਿਣ ਦੇ ਮਾਮਲੇ 'ਚ ਉਹਨੂੰ ਰਤਨੇ ਨਾਲੋਂ ਸੌਖ ਸੀ। ਉਹਨੇ ਕਿਹੜਾ ਹਰ ਰੋਜ਼ ਘਰ ਜਾਣਾ ਹੁੰਦਾ ਸੀ। ਪੰਦਰੀਂ ਦਿਨੀਂ ਘਰ ਜਾਂਦਾ...ਰਾਤ ਰਹਿੰਦਾ...ਮੰਮੀ ਤੇ ਦਾਦੀ ਨੂੰ 'ਫੈਕਟਰੀ' ਦੀ ਨੌਕਰੀ ਬਾਰੇ ਝੂਠੀਆਂ-ਸੱਚੀਆਂ ਸੁਣਾ ਕੇ ਦਿਲ ਧਰਾ ਆਉਂਦਾ...

...ਫੋਨ ਦੀ ਬੈੱਲ ਵੱਜੀ ।ਫੋਨ ਪੁਲ ਤੋਂ ਸੀ। ਬਲਕਾਰ ਸਮਝ ਗਿਆ ਕਿ ਚਾਚੇ ਦੀ ਭਤੀਜੀ ਦੀ ਬੌਡੀ ਆ ਗਈ ਸੀ। ਬਿਨਾਂ ਕਿਸੇ ਵੱਲ ਦੇਖਿਆਂ ਉਹ ਉੱਠ ਕੇ ਬਾਹਰ ਆ ਗਿਆ।

"ਬੱਸ ਚਾਚਾ...ਪਹੁੰਚਿਆ ਸਮਝ", ਗੱਲ ਪੂਰੀ ਸੁਣੇ ਬਿਨਾਂ ਹੀ ਬਲਕਾਰ ਨੇ ਫੋਨ ਕੱਟ ਦਿੱਤਾ। ਕੱਚੀ ਪਹੀ ਤੋਂ ਸੜਕ ਚੜ੍ਹਨ ਤਕ ਉਹਨੇ ਸਮੇਂ ਦਾ ਹਿਸਾਬ ਲਾ ਲਿਆ।ਲਾਸ਼ ਨੇ ਪੰਦਰਾਂ ਮਿੰਟ ਤਕ ਪੁਲ਼ਾਂ 'ਤੇ ਪਹੁੰਚਣਾ ਸੀ ਤੇ ਉਹਨੇ ਦਸ ਮਿੰਟ 'ਚ। ਲਾਸ਼ ਝਾਲ ਤੋਂ ਬਾਹਰ ਹੀ ਰੋਕੀ ਜਾ ਸਕਦੀ ਸੀ।

ਪਰ ਲਾਸ਼ ਪਹਿਲਾਂ ਪਹੁੰਚ ਗਈ ਸੀ। ਮੋਟਰਸਾਈਕਲ ਦਾ ਸਟੈਂਡ ਲਾਉਂਦੇ ਬਲਕਾਰ ਨੇ



ਦੇਖਿਆ ਕਿ ਨਹਿਰ ਚੜ੍ਹੀ ਹੋਈ ਸੀ ਤੇ ਝਾਲ ਤੋਂ ਖੱਬੇ ਵੱਲ ਪਾਟਦੀ ਛੋਟੀ ਨਹਿਰ ਦਾ ਫੱਟਾ ਡਿਗਿਆ ਹੋਇਆ ਸੀ।ਖੌਰੂ ਪਾਉਂਦੇ ਪਾਣੀ ਦੀ ਛੱਲ ਤਿੰਨ ਫੁੱਟ ਤੋਂ ਵੀ ਵੱਧ ਉੱਚੀ ਉੱਠਦੀ। ਛੋਟੀ ਨਹਿਰ ਦੇ ਬੰਦ ਹੋਣ ਕਰਕੇ ਘੁੰਮ ਕੇ ਮੁੜਦੇ ਪਾਣੀ ਦੇ ਛੱਲੇ ਦੇ ਅੰਦਰ ਡੂੰਘਾ ਟੋਆ ਬਣਿਆ ਦੂਰੋਂ ਈ ਦਿਸਦਾ ਸੀ।

ਲਾਸ਼ ਝਾਲ 'ਤੇ ਚੜ੍ਹ ਰਹੀ ਸੀ। ਪਿੱਲਰ ਨੂੰ ਸਾਹਮਣੀ। ਹੁਣ ਤਕ ਲਾਸ਼ ਵੱਲ ਇਕ ਟੱਕ ਦੇਖਦਾ ਚਾਚਾ ਭੱਜ ਕੇ ਬਲਕਾਰ ਕੋਲ਼ ਆਇਆ-

"ਬਾਈ ਜੀ ਛੇਤੀ ਕਰੋ। ਕੱਲ੍ਹ ਇਕ ਮੁੰਡਾ ਇਸ ਤਰ੍ਹਾਂ ਈ ਲੰਘ ਗਿਆ। ਪੰਦਰਾਂ ਕਿਲੋਮੀਟਰ ਮਗਰ ਭੱਜਣਾ ਪਿਆ ਵਿਚਾਰਿਆਂ ਨੂੰ", ਬੰਦੇ ਨੂੰ ਸਾਹ ਚੜ੍ਹਿਆ ਪਿਆ ਸੀ। ਬਲਕਾਰ ਨੂੰ ਉਹਦੇ ਉਤਰੇ ਚਿਹਰੇ ਤੇ ਥਿੜਕਦੇ ਬੋਲ ਵਿਚਲੇ 'ਉਤਸ਼ਾਹ' 'ਤੇ ਤਰਸ ਆਇਆ। ਇਹਨੂੰ ਵਿਚਾਰੇ ਨੂੰ ਬੈਠੇ ਨੂੰ ਚੌਧਵਾਂ ਦਿਨ ਸੀ। ਚੌਦਾਂ ਦਿਨਾਂ 'ਚ ਸੱਠ ਲਾਸ਼ਾਂ ਉਹਦੇ ਸਾਹਮਣੇ ਨਿਕਲੀਆਂ ਸਨ ਪਰ ਉਹਦੀ ਭਤੀਜੀ ਦੀ ਲਾਸ਼ ਨਹੀਂ ਸੀ ਆਈ।

"ਨਹੀਂ ਲੰਘਣ ਨੀ ਦਿੰਦੇ,ਚਾਚਾ। ਊਂ ਦੇਖ ਲੈ ਬਈ ਬੌਡੀ ਆਪਣੀਓ ਐ", ਆਪਣੀ ਭਤੀਜੀ ਦੀ ਲਾਸ਼ ਉਡੀਕਦੇ ਉਸ ਬੰਦੇ ਨੂੰ ਉੱਥੇ ਸਾਰੇ ਚਾਚਾ ਈ ਕਹਿਣ ਲੱਗ ਪਏ ਸਨ। ਉਂਝ ਬਲਕਾਰ ਨੇ ਦੇਖ ਲਿਆ ਸੀ ਕਿ ਲਾਸ਼ ਕੁੜੀ ਦੀ ਨਹੀਂ, ਕਿਸੇ ਅਨਦਾੜ੍ਹੀਏ ਮੁੰਡੇ ਦੀ ਸੀ। 14 ਦਿਨ ਪਾਣੀ 'ਚ ਰਹੀ ਦੇਹ ਤਾਂ ਪੂਰੀ ਤਰ੍ਹਾਂ ਬੇ-ਪਛਾਣ ਹੋ ਗਈ ਹੋਣੀ ਸੀ। ਬਲਕਾਰ ਇਹ ਵੀ ਸਮਝ ਗਿਆ ਕਿ ਇਹ ਮੁੰਡਾ ਕੱਲ੍ਹ ਸ਼ਾਮੀਂ ਗੇੜਾ ਮਾਰ ਕੇ ਮੁੜ ਗਏ ਬੰਦਿਆਂ ਦਾ ਸੀ। ਉਹ ਦੋ ਹਜ਼ਾਰ ਰੁਪੱਈਆ ਤੇ ਫੋਨ ਨੰਬਰ ਦੇ ਗਏ ਸਨ। ਅਜੇ ਤਿੰਨ ਦਿਨ ਪਹਿਲਾਂ ਈ ਮੁੰਡੇ ਨੇ ਛਾਲ਼ ਮਾਰੀ ਸੀ। ਇਸ ਲਈ ਲਗਾਤਾਰ ਬੈਠਣ ਤੋਂ ਪਹਿਲਾਂ ਇਕ ਦੋ ਦਿਨ ਰੁਕ ਸਕਦੇ ਸਨ। ਮੁੰਡਾ ਛਾਲ਼ ਮਾਰਨ ਤੋਂ ਚੌਥੇ ਦਿਨ ਈ ਪੁਲ਼ਾਂ 'ਤੇ ਆ ਲੱਗਿਆ ਸੀ। ਪਰ ਬਲਕਾਰ ਦਾ ਚਾਚੇ ਨੂੰ ਦੱਸਣ ਦਾ ਹੌਸਲਾ ਨਾ ਪਿਆ... ਲਾਸ਼ ਪਹਿਲੀ ਵਾਰ ਪਾਰ ਲੰਘਣ ਵਾਲੀ ਲਹਿਰ 'ਤੇ ਨਹੀਂ ਸੀ-

'ਇਹਨੇ ਤਾਂ ਝਾਲ ਦੇ ਵਿਚੋਂ ਗੇੜਾ ਖਾ ਕੇ ਮੁੜ ਆਉਣੈ। ਤੇ ਫੇਰ ਜੇ ਛੱਲੇ 'ਚ ਜਾ ਵੜੀ ਤਾਂ ਇੱਥੇ ਈ ਘੁੰਮਦੀ ਰਹਿਣੈ-' ਸ਼ਰਟ ਉਤਾਰਦੇ ਬਲਕਾਰ ਨੇ ਸੋਚਿਆ।

"ਓਹੀ ਐ!" ਚਾਚੇ ਨੇ ਲਾਸ਼ ਦੀ ਨੰਗੀ ਪਿੱਠ 'ਤੇ ਅਤੇ ਪਾਣੀ 'ਤੇ ਦੂਰ ਤਕ ਫੈਲੇ ਵਾਲ਼ਾਂ ਵੱਲ ਦੇਖਦਿਆਂ ਹਉਕਾ ਭਰਿਆ, "ਵਾਲ਼ਾਂ ਦੀ ਦੂਹਰੀ ਗੁੱਤ ਵੀ ਲੱਕ ਤੋਂ ਹੇਠ ਤਕ ਆਉਂਦੀ ਸੀ ਇਹਦੀ", ਉਹਨੇ ਲੱਕ ਤੋਂ ਹੇਠ ਦੇਖਣ ਤੋਂ ਪਹਿਲਾਂ ਈ ਅੱਖਾਂ ਲਾਸ਼ ਤੋਂ ਪਰੇ ਕਰ ਲਈਆਂ-

"ਕੋੜ੍ਹਨ ਕਿਹੋ ਜੀ ਮੌਤ ਲਿਖਾ ਕੇ ਲਿਆਈ ਐ...ਔਹ...ਅਅਅ ਗਈ", ਇਕ ਦਮ ਝਾਲ ਦੇ ਹੇਠ ਚਲੀ ਗਈ ਲਾਸ਼ ਵੱਲ ਦੇਖਦਿਆਂ ਚਾਚੇ ਦਾ ਬੋਲ ਕੰਬਿਆ। ਉਹਨੇ ਪਰਨੇ ਦਾ ਲੜ ਅੱਖਾਂ 'ਤੇ ਫੇਰਿਆ ਤੇ ਫੇਰ ਬਲਕਾਰ ਨੂੰ ਪੁੱਛਿਆ-

"ਪਿੱਛੇ ਫੋਨ ਕਰਦਾਂ? ਟੈਮ ਨਾਲ ਤੁਰ ਪੈਣਗੇ..."

"ਰੁਕ ਜੋ ਘੜੀ। ਬੌਡੀ ਦਾ ਪਤਾ ਨੀ ਹੁੰਦਾ, ਉਪਰ ਆਈ 'ਤੇ ਪਛਾਣ ਲਈਏ। ਐਧਰੇ ਰੋਕ ਲੈਣੀ ਐ ਆਪਾਂ ਨੇ", ਬਲਕਾਰ ਨੇ ਜੁੱਤੀ ਮੋਟਰਸਾਈਲ ਦੇ ਨਾਲ ਕਰਕੇ ਰੱਖੀ। ਮੋਟਰਸਾਈਕਲ ਦੇ ਹੈਂਡਲ ਤੋਂ ਲਾਹ ਕੇ ਰੱਸਾ ਲੱਕ ਨਾਲ ਬੰਨ੍ਹ ਲਿਆ-

"ਓਹ! ਇਹ ਤਾਂ ਮੁੰਡੈ ਕੋਈ", ਮੂਹਰੇ ਆ ਖੜ੍ਹੇ ਬੰਦਿਆਂ ਦੇ ਉੱਤੋਂ ਦੀ ਬਲਕਾਰ ਵੱਲ ਦੇਖ ਕੇ ਚਾਚੇ ਨੇ ਕਿਹਾ। ਝਾਲ ਦੇ ਨਾਲ ਹੀ ਗੇੜਾ ਖਾ ਗਈ ਲਾਸ਼ ਸਿੱਧੀ ਹੋ ਗਈ ਸੀ। ਉਦੋਂ ਤਕ ਬਲਕਾਰ ਨੇ ਪਾਣੀ ਵਿਚ ਛਾਲ਼ ਮਾਰ ਦਿੱਤੀ ਸੀ। ਲੋਕਾਂ ਨੇ ਤਾਂ ਉਹ ਝਾਲ ਤੋਂ ਪਿੱਛੇ, ਜਿੱਥੇ ਕੁ ਪਾਣੀ ਪੁਲ ਹੇਠੋਂ ਲੰਘਣ ਲਈ ਝਾਲ ਦੀ ਚੜ੍ਹਾਈ ਚੜ੍ਹਦਾ ਦੋਫਾੜ ਹੁੰਦਾ ਸੀ, ਪਾਣੀ ਹੇਠੋਂ ਉੱਤੇ ਆਉਂਦਾ ਦੇਖਿਆ। ਬਲਕਾਰ ਘੜੀ ਕੁ ਥਾਏਂ ਤੈਰਦਾ ਰਿਹਾ। ਮੁੰਡਾ ਉਹਦੇ ਬਰਾਬਰੋਂ ਘੁੰਮ ਕੇ ਫਿਰ ਪਾਣੀ 'ਚ

ਲਹਿ ਗਿਆ। ਬਲਕਾਰ ਉਹਦਾ ਰੁਕ ਦੇਖ ਕੇ ਸਮਝ ਗਿਆ ਕਿ ਅਗਲੀ ਵਾਰੀ ਉਹ ਚੱਕਰ ਦੇ ਬਾਹਰਲੇ ਪਾਸੇ ਆਵੇਗਾ। ਹੱਥ ਵਧਾ ਕੇ ਫੜਿਆ ਜਾ ਸਕਦਾ ਸੀ। ਬਲਕਾਰ ਝੱਗੋ ਝੱਗ ਹੋਏ ਪਾਣੀ ਦੇ ਛੱਲੇ ਦੇ ਕੰਢੇ 'ਤੇ ਤੈਰਦਾ ਰਿਹਾ। ਉਹਦੀ ਛਾਤੀ ਤੇ ਲੱਕ ਨਾਲ ਖਹਿ ਕੇ ਵਾਹੋ-ਦਾਹ ਲੰਘਦਾ ਪਾਣੀ ਉਹਨੂੰ ਨਾਲ ਲਿਜਾਣ ਦੀ ਵਾਹ ਲਾਉਂਦਾ। ਲਾਸ਼ ਛੱਲੇ ਦੇ ਥੋੜ੍ਹਾ ਅੰਦਰ ਕਰ ਕੇ ਆਈ ਤੇ ਘੁੰਮਣ ਲੱਗ ਪਈ। ਬਲਕਾਰ ਤੇ ਮੁੰਡੇ ਵਿਚਕਾਰ ਪਾਣੀ ਦਾ ਛੱਲਾ ਤੇਜ਼ੀ ਨਾਲ ਘੁੰਮ ਰਿਹਾ ਸੀ। ਬਲਕਾਰ ਥੋੜ੍ਹਾ ਛੱਲੇ ਵੱਲ ਹੋਇਆ ਤਾਂ ਕੋਈ ਕੰਢੇ ਤੋਂ ਚੀਕਆ -

"ਬਚਾ ਕੇ...ਪਾਣੀ ਨਾਲੇ ਲੈ ਜੂ..."

ਬੋਲਣ ਵਾਲੇ ਨੂੰ ਵਿਚੋਂ ਈ ਟੋਕ ਕੇ ਕੋਈ ਹੋਰ ਬੋਲਿਆ-

"ਉਹਨੂੰ ਸਭ ਪਤੈ...ਨਾਲੇ ਡਬੋਲੀਆ ਨੀ ਡੁੱਬਦਾ ਹੁੰਦਾ...ਖੁਆਜਾ ਰੱਖਿਆ ਕਰਦੈ...ਮੱਛੀ ਵਾਂਗ ਚਮੜੀ ਸਾਹ ਲੈਂਦੀ ਐ ਇਹਨਾਂ ਦੀ "

ਝਾਲ ਦੇ ਡਿਗਦੇ ਪਾਣੀ ਦੀ ਮਾਰ ਹੇਠ ਆਉਣ ਤੋਂ ਬਚਣ ਲਈ ਪਿੱਛੇ ਹਟੇ ਬਲਕਾਰ ਨੂੰ ਕੰਢੇ ਤੋਂ ਰਤਨੇ ਦੀ ਹਾਕ ਸੁਣੀ। ਰਤਨਾ ਪੁੱਛ ਰਿਹਾ ਸੀ-

"ਢਾਂਗੇ ਨਾਲ ਪਾਰ ਨਾ ਕੱਢਲੀਏ ?...ਮੈਂ ਪਹਿਲਾਂ ਉਤਰ ਜਾਨੈਂ ਪਰਲੇ ਪਾਸੇ"

"ਨਹੀਂ, ਕੁੰਡੀ ਲਿਆਇਓ ਕੋਈ ਮੇਰਾ ਵੀਰ...ਏਹਦਾ ਵਾਰਿਸ ਹੈ ਨੀ ਕੋਈ ਐਥੇ..."

ਬਲਕਾਰ ਨੇ ਚੱਕਰ ਤੋਂ ਬਾਹਰ ਰਹਿ ਕੇ ਕੁੰਡੀ ਮੁੰਡੇ ਦੇ ਵਾਲਾਂ ਨੂੰ ਪਾਈ ਤਾਂ ਮੁੰਡੇ ਦਾ ਸਿਰ ਘੁੰਮ ਕੇ ਬਲਕਾਰ ਵੱਲ ਹੋ ਗਿਆ। ਉਹਨੇ ਪਾਣੀ ਦੀ ਧੱਕ ਦਾ ਅੰਦਾਜ਼ਾ ਲੱਗਣ ਤਕ ਮੁੰਡਾ ਥਾਏਂ ਰੋਕੀ ਰੱਖਿਆ। ਡੁੱਬਿਆ ਨਾ ਹੋਣ ਕਰਕੇ ਮੁੰਡੇ ਦੀ ਖੋਪਰੀ ਨਹੀਂ ਸੀ ਫੁੱਲੀ। ਵਾਲਾਂ ਦੀਆਂ ਜੜ੍ਹਾਂ ਕਾਇਮ ਸਨ। ਹੁਣ ਉਹ ਦੋਵੇਂ ਪਾਣੀ ਦੇ ਘੁੰਮਦੇ ਛੱਲੇ ਦੇ ਐਧਰ ਓਧਰ ਤੈਰ ਰਹੇ ਸਨ-

"ਮੈਂ ਆਵਾਂ?" ਪਿੱਲਰ ਨਾਲ ਵੱਜ ਕੇ ਮੁੜਦੇ ਅਤੇ ਫੇਰ ਝਾਲ ਦੀ ਉਚਾਈ ਤੋਂ ਪੁਲ਼ ਹੇਠ ਡਿਗਦੇ ਪਾਣੀ ਦੇ ਖੜਕੇ 'ਚ ਵੀ ਬਲਕਾਰ ਨੂੰ ਰਤਨੇ ਦਾ ਹੋਕਰਾ ਸੁਣ ਗਿਆ।

"ਨਹੀਂ...ਲੋੜ ਹੋਈ ਮੈਂ ਹਾਕ ਮਾਰੂੰ ", ਬਲਕਾਰ ਨੂੰ ਪਤਾ ਸੀ ਰਤਨੇ ਨੇ ਪੈਸਿਆਂ ਦਾ ਰੌਲ਼ਾ ਪਾ ਕੇ ਬਹਿ ਜਾਣਾ ਸੀ। ਉਹਨੇ ਬਾਂਸ ਸੂਤ ਭਰ ਖਿੱਚਿਆ ਤਾਂ ਚਮੜੀ ਪਾਟਦੀ ਮਹਿਸੂਸ ਹੋਈ। ਕੁੰਡੀ ਵਾਲ਼ਾਂ ਦੀ ਥਾਂ ਮੁੰਡੇ ਦੀ ਗਰਦਨ 'ਚ ਜਾ ਪਈ ਸੀ। ਇਕ ਵਾਰ ਤਾਂ ਉਹਦੇ ਮਨ 'ਚ ਆਈ, 'ਕਿਹੜਾ ਕੋਈ ਵਾਰਿਸ ਹਾਜ਼ਿਰ ਐ। ਕੁੰਡੀ ਖਿੱਚ ਕੇ, ਦੁਬਾਰਾ ਮੋਢੇ ਦੀ ਹੱਡੀ 'ਚ ਅੜਾ ਲਵੇ, ਪਰ ਹੌਸਲਾ ਨਾ ਪਿਆ।

'ਬੇ-ਵਾਹ ਨੂੰ ਦੇਖੀ ਜਾਊ', ਸੋਚ ਕੇ ਉਹਨੇ ਬਾਂਸ ਨੂੰ ਖੱਬੇ ਹੱਥ 'ਚ ਫੜਿਆ ਤੇ ਸੱਜੀ ਬਾਂਹ ਪਾਣੀ ਤੋਂ ਬਾਹਰ ਕੱਢ ਲਈ। ਪਲ ਕੁ ਘੁੰਮਦੇ ਪਾਣੀ ਦੀ ਚਾਲ ਦਾ ਅੰਦਾਜ਼ਾ ਲਾਇਆ ਤੇ ਪਾਣੀ ਦੇ ਉੱਤੋਂ ਬਾਂਹ ਵਧਾ ਕੇ ਮੁੰਡੇ ਦੇ ਵਾਲ਼ ਫੜ ਲਏ। ਹੁਣ ਪਾਣੀ ਦੀ ਧੱਕ ਅਤੇ ਉਹਦੀਆਂ ਲੱਤਾਂ ਦੇ ਦਮ ਵਿਚਾਲ਼ੇ ਸਿੱਧਾ ਮੁਕਾਬਲਾ ਸੀ। ਟਾਵਾਂ-ਟੱਲਾ ਈ ਕੋਈ ਪਾਣੀ ਦੀ ਇਸ ਧੱਕ 'ਚ ਪੈਰਾਂ ਦੇ ਆਸਰੇ ਥਾਏਂ ਤੈਰਦਾ ਰਹਿ ਸਕਦਾ ਸੀ। ਬਹੁਤੀ ਵਾਰ ਪਾਣੀ ਆਪਣੇ ਜ਼ੋਰ ਲਾਸ਼ ਛੁਡਾ ਲੈਂਦਾ ਜਾਂ ਡਬੋਲੀਆ ਲਾਸ਼ ਦੇ ਨਾਲ ਈ ਪਾਣੀ ਹੇਠ ਜਾ ਵੜਦਾ। ਛੱਲ ਦਾ ਰੁਕ ਆਪਣੇ ਵੱਲ ਦੇਖ ਕੇ ਉਹਨੇ ਸਾਹ ਕੇ ਮੁੰਡਾ ਚੱਕਿਆ ਤੇ ਛੱਲ 'ਤੇ ਚੜ੍ਹਾ ਕੇ ਆਪਣੇ ਪਾਸੇ ਲਿਆ ਲਾਹਿਆ-

'ਜੇ ਕਿਤੇ ਮਾਲਕ ਦੇਖਦੇ ਹੁੰਦੇ...ਮੂੰਹ ਮੰਗੇ ਪੈਸੇ ਮਿਲਦੇ', ਪਾਣੀ ਦੇ ਨਾਲ ਹੀ ਮੁੰਡੇ ਦੇ ਘੁੰਮਣ ਤੋਂ ਪਹਿਲਾਂ ਉਹਨੇ ਬਾਂਸ ਵਾਲੀ ਬਾਂਹ ਮੁੰਡੇ ਦੇ ਉੱਤੋਂ ਵਲਾਈ ਤੇ ਧਾਰ ਦੇ ਉਲਟ ਰੁਖ ਤੈਰ ਕੇ ਨਹਿਰ ਦੇ ਮਹਿਲ ਨਾਲ ਆ ਲੱਗਿਆ। ਆਪਣੇ ਲੱਕ ਤੋਂ ਰੱਸਾ ਖੋਲ੍ਹਿਆ ਤੇ ਮੁੰਡੇ ਦੀਆਂ ਦੋਵੇਂ ਲੱਤਾਂ ਪੌੜੀ ਦੇ ਸਰੀਏ ਨਾਲ ਬੰਨ੍ਹ ਕੇ ਕੰਧੀ 'ਤੇ ਆ ਚੜ੍ਹਿਆ। ਵਟਸ'ਐਪ 'ਚੋਂ ਫੋਟੋ ਦੇਖ ਕੇ ਮੁੰਡੇ ਨਾਲ ਸ਼ਕਲ ਮਿਲਾਈ ਤੇ ਵਾਰਿਸਾਂ ਨੂੰ ਫੋਨ ਕਰ ਦਿੱਤਾ-



"ਜੀਹਦੇ ਕਰਮ ਚੰਗੇ ਨੇ...ਅਜੇ ਕੱਲ੍ਹ ਆ ਕੇ ਗਏ ਨੇ...ਅੱਜ ਦੇਹ ਮਿਲਗੀ... ਇਕ ਘੰਟਾ ਨੀ ਬੈਠਣਾ ਪਿਆ...ਐਥੇ 14 ਦਿਨ ਹੋ'ਗੇ ਪਾਣੀ 'ਚ ਅੱਖਾਂ ਪਾੜ ਪਾੜ ਦੇਖਦਿਆਂ ਨੂੰ"। ਬਲਕਾਰ ਨੂੰ ਚਾਚੇ ਦਾ ਬਹੁਤਾ ਈ ਹਰਾਸਿਆ ਬੋਲ ਸੁਣਿਆ। ਉਹਨੂੰ ਚਾਚੇ 'ਤੇ ਤਰਸ ਆਇਆ। ਕੁਝ ਕਹਿਣ ਤੋਂ ਪਹਿਲਾਂ ਈ ਉਹਦਾ ਧਿਆਨ ਮੁੰਡੇ ਵੱਲ ਫੇਰ ਚਲਿਆ ਗਿਆ...

'ਇਹ ਤਾਂ, ਮੁੰਡਾ ਕਿਤੇ ਪਾਣੀ ਤਕ ਜਾਣ ਤੋਂ ਪਹਿਲਾਂ ਈ ਮਰ ਗਿਆ। ਬੌਡੀ 'ਚ ਭੋਰਾ ਪਾਣੀ ਨੀ...ਹੇਠਾਂ ਗਿਆ ਈ ਨੀ...' ਖਿਆਲ 'ਚ ਆਈ ਇਹ ਗੱਲ ਬਲਕਾਰ ਨੇ ਅੰਦਰੇ ਰੋਕ ਲਈ ਕਿ ਹੋ ਸਕਦੈ ਮੁੰਡਾ ਕਿਸੇ ਨੇ ਮਾਰ ਕੇ ਸੁੱਟਿਆ ਹੋਵੇ। ਐਵੇਂ ਵਾਰਿਸਾਂ ਤਕ ਗੱਲ ਚਲੀ ਜਾਵੇ, ਬੰਦਾ ਗਵਾਹੀਆਂ ਦਿੰਦਾ ਈ ਹੰਭ ਜਾਂਦੈ। ਪੌੜੀ ਨਾਲ ਬੰਨ੍ਹਿਆਂ ਮੁੰਡਾ ਆਪਣੀ ਪੂਰੀ ਲੰਬਾਈ ਵਿਚ ਤੈਰ ਰਿਹਾ ਸੀ। ਬਾਹਾਂ ਦੋਵੇਂ ਪਾਸੇ ਸਿਰ ਤੋਂ ਅੱਗੇ, ਜਿਵੇਂ ਕੋਈ ਸੱਚੀਂ ਤੈਰ ਰਿਹਾ ਹੋਵੇ। ਮੁੰਡੇ ਦੇ ਲੰਮੇ ਵਾਲ਼ ਬਾਹਾਂ ਤੋਂ ਵੀ ਅਗਾਂਹ ਨਿਕਲੇ ਦਿਸ ਰਹੇ ਸਨ। ਕਦੇ ਮਹਿਲ ਵੱਲੋਂ ਛੱਲ ਉਠਦੀ। ਮੁੰਡਾ ਡੋਲਦਾ...

...ਬਲਕਾਰ ਦਾ ਮਨ ਵੀ ਨਾਲ ਹੀ ਡੋਲ ਗਿਆ...

ਏਥੇ ਹੀ, ਏਸੇ ਤਰ੍ਹਾਂ ਬੰਨ੍ਹਿਆ ਬਲਕਾਰ ਦਾ ਬਾਪ ਸਾਧੂ, ਦਿਨ ਭਰ ਡੋਲਦਾ ਰਿਹਾ ਸੀ।

ਸਾਧਾ ਸਿੰਘ। ਜਿਹਨੂੰ ਲੋਕ ਸਾਧੂ ਕਹਿੰਦੇ! ਸਾਧੂ ਜਿਹੜਾ ਸਾਰੀ ਉਮਰ ਡੋਲਣ ਨੂੰ ਗੁਨਾਹ ਕਹਿੰਦਾ ਰਿਹਾ। ਸਾਧੂ ਜਿਹੜਾ ਉਦੋਂ ਵੀ ਅਡੋਲ ਰਿਹਾ ਸੀ ਜਦੋਂ ਉਹਦੇ ਛੋਟੇ ਵੱਡੇ ਭਰਾਵਾਂ ਨੇ ਰਲ਼ਕੇ ਉਹਨੂੰ ਇਕੱਲੇ ਨੂੰ ਅੱਡ ਕੀਤਾ ਸੀ। ਉਸ ਸਾਲ ਦੀ ਹਾੜ੍ਹੀ ਵਿਆਹ ਵੱਟੇ ਛੋਟੇ ਨੂੰ ਦੇ ਦਿੱਤੀ ਗਈ ਸੀ ਤੇ ਟਰੈਕਟਰ ਤੇ ਟਰਾਲੀ ਮਕਾਨ ਦੇ ਬਦਲੇ ਵੱਡੇ ਦੇ ਹਿੱਸੇ ਆ ਗਏ ਸਨ। ਛੜੇ ਚਾਚੇ ਦੇ 'ਸਮਝਾਏ' ਉਹਦੇ ਦੋਵੇਂ ਭਰਾ ਇਕ ਥਾਂ ਹੋ ਗਏ। ਸਾਧੂ ਆਪਣੀ ਤਿੰਨ ਕੀਲਿਆਂ ਦੀ 'ਢੇਰੀ' ਲੈ ਕੇ ਇਕੱਲਾ ਰਹਿ ਗਿਆ ਸੀ-

"ਨਾ, ਮੇਰੀਆਂ ਕੁੜੀਆਂ ਨੇ ਜਿਹੜੇ ਹੱਡ ਤੁੜਾਏ ਨੇ ਉਹ! ਜੈ ਖਾਣੇ ਦੇ ਪੰਦਰਾਂ ਪੰਦਰਾਂ ਕੀਲਿਆਂ ਦੀ ਕਪਾਹ ਚੁਗਦੀਆਂ ਦੇ ਫੁੱਲ ਘਸੇ ਪਏ ਨੇ..."

ਮਿਹਣੇ 'ਚ ਉੱਠਿਆ ਚੰਦੋ ਦਾ ਹੱਥ ਸਾਧੂ ਨੇ ਫੜ ਲਿਆ ਸੀ-

"ਕੋਈ ਨੀ...ਐਵੇਂ ਨੀ ਡੋਲੀਦਾ...ਹੱਥਾਂ ਦੀਆਂ ਖੋਹ ਲੈਣਗੇ...ਮੱਥੇ ਦੀਆਂ ਤਾਂ ਨੀ ਕੋਈ ਖੋਹ ਸਕਦਾ...ਦਿਲ ਛੱਡਣ ਵਾਲੀ ਕਿਹੜੀ ਗੱਲ ਐ...ਕੰਮ 'ਕੱਠਿਆਂ 'ਚ ਵੀ ਮੈਂ ਕਰਦਾ ਸੀ...ਹੁਣ ਵੀ ਮੈਂ ਕਰਨੈਂ...ਨਾਲੇ ਬੀਬੀ ਖੁਸ਼ ਰਹੂ...ਕਹੀ ਜਾਂਦੀ ਸੀ, 'ਮੇਰੇ ਸਾਧੂ ਪੁੱਤ ਦਾ ਨੀ ਕੁਸ਼ ਬਣਨਾ'...ਹੁਣ ਜਿਹੜੇ ਚਾਰ ਮਣ ਦਾਣੇ ਆਉਣਗੇ ਸਾਧੂ ਪੁੱਤ ਦੇ ਘਰ ਤਾਂ ਆਉਣਗੇ..."।

ਇਸੇ ਗੱਲ 'ਤੇ ਉਹਨਾਂ ਦੇ ਘਰ ਪਹਿਲੀ ਵਾਰ ਲੜਾਈ ਹੋਈ ਸੀ। ਦਾਣਿਆਂ ਦਾ ਨਾਂ ਲਏ ਤੋਂ ਚੰਦੋ ਭੜਕ ਪਈ ਸੀ-

"ਖੇਤੀ ਦਾ ਖਹਿੜਾ ਛੱਡ ਦੇ ਹੁਣ...'ਕੱਠ 'ਚੇ ਪੁੱਗਗੀ...ਲਾਣੇ 'ਚ ਗੱਲ ਹੋਰ ਸੀ...ਕੁੜੀਆਂ ਵਿਚਾਰੀਆਂ ਫਿਰੀ ਜਾਣਗੀਆਂ ਫਿੜੀ ਫਿੜੀ ਹੁੰਦੀਆਂ...ਮੁੰਡੇ ਦੀ ਪੜ੍ਹਾਈ ਰੁਲ਼ ਜੂ...ਕੋਈ ਹੋਰ ਛੋਟਾ ਮੋਟਾ ਧੰਦਾ ਦੇਖ ਲੈਨੇ ਐਂ...ਤਿੰਨ ਕੀਲਿਆਂ 'ਚੋਂ ਕਿਹੜੇ ਮਹਿਲ ਉਸਾਰਲੇਂਗਾ..."

ਗੱਲ ਚੰਦੋ ਦੀ ਸਾਧੂ ਦੇ ਵੀ ਮਨ-ਚਿੱਤ ਲਗਦੀ। ਉਹਦਾ ਮਨ ਵੀ ਕਹਿੰਦਾ, 'ਕੱਲੇ ਦੀ ਕਾਹਦੀ ਖੇਤੀ ਹੁੰਦੀ ਐ'। ਪਰ ਉਹਨੂੰ ਖੇਤੀ ਤੋਂ ਬਿਨਾਂ ਹੋਰ ਕੁਸ਼ ਕਰਨਾ ਨੀ ਸੀ ਆਉਂਦਾ। ਸਕੂਲੋਂ ਭੱਜਿਆ ਉਹ ਸਿੱਧਾ 'ਖੂਹ ਹੱਕਣ' ਜਾ ਲੱਗਿਆ ਸੀ। ਪਹਿਲਾਂ ਹਲ਼-ਸੁਹਾਗੇ ਨੂੰ ਜੁੜੇ ਬਲ਼ਦਾਂ ਦੀਆਂ ਟੱਲੀਆਂ ਤੇ ਫੇਰ ਟਰੈਕਟਰ ਦੀ ਲਗਾਤਾਰ ਗੂੰਜ ਉਹਦੇ ਹਿੱਸੇ ਦਾ ਸੰਗੀਤ ਰਹੀ ਸੀ। ਤਿੱਖੀ ਤੋਰ ਤੁਰਦੇ ਬਲ਼ਦਾਂ ਮਗਰ, ਭੱਜੇ ਜਾਂਦੇ ਹਲ਼ ਦੇ ਫਾਲ਼ੇ ਨਾਲ ਦੋਫਾੜ ਹੁੰਦੀ ਜ਼ਮੀਨ ਤੇ ਸੁਹਾਗੇ ਹੇਠ ਭੁਰਦੇ ਮੋਟੇ ਡਲ਼ਿਆਂ ਉਹਲੇ ਲੁਕੇ ਸਰੂਰ ਨੇ ਉਹਨੂੰ ਆਲ਼ਾ ਦੁਆਲ਼ਾ ਦੇਖਣ ਹੀ ਨਹੀਂ ਸੀ ਦਿੱਤਾ।

...ਬਹੁਤੀ ਹੱਦ ਉਹਦੀ ਸੋਚ ਚਾਰ ਮੱਝਾਂ ਵੱਧ ਰੱਖ ਲੈਣ 'ਤੇ ਆ ਕੇ ਰੁਕ ਜਾਂਦੀ। ਮਨ ਦੀ

ਤਾਰ ਖੇਤੀ 'ਤੇ ਈ ਫੇਰ ਆ ਖੜਕਦੀ–

"ਤਿੰਨ ਨੀ...ਤੀਹ ਕੀਲਿਆਂ ਦੀ ਕਰੂੰ...ਮੁੰਡੇ ਦੀ ਪੜ੍ਹਾਈ ਦੀ ਫਿਕਰ ਨਾ ਕਰ...ਖੇਤ ਰੋਟੀ ਲਈ ਹਾਕ ਮਾਰਨ ਵੀ ਨਾ ਭੇਜੀਂ ਭਾਵੇਂ"।

ਬਲਕਾਰ ਉਦੋਂ ਦਸਾਂ ਸਾਲਾਂ ਦਾ ਸੀ।ਆਪਣੇ ਮੰਮੀ ਤੇ ਡੈਡੀ ਲੜਦੇ ਉਹਨੇ ਪਹਿਲੀ ਵਾਰ ਦੇਖੇ ਸਨ। ਕਈ ਦਿਨ ਕਲੇਸ਼ ਹੁੰਦਾ ਰਿਹਾ ਸੀ। ਦਾਦੀ ਵਿਚ-ਬਚਾਅ ਕਰਦੀ ਕਦੇ ਕਿਸੇ ਗੱਲ ਤੇ 'ਫੋਟ ਥੋਡੇ ਐਹੋਜਿਆਂ ਦੇ' ਕਹਿ ਕੇ ਹੱਸਣ ਲੱਗ ਜਾਂਦੀ ਤੇ ਕਦੇ ਰੋਣ ਲੱਗ ਜਾਂਦੀ। ਲੜਦੇ ਝਗੜਦੇ ਸਾਧੂ ਨੇ ਨਵੇਂ ਵਰਗਾ ਫੋਰਡ ਟਰੈਕਟਰ ਅਤੇ ਟਰਾਲੀ ਤੋਂ ਬਿਨਾਂ ਸਾਰੇ ਸੰਦ ਘਰ ਲਿਆ ਖੜ੍ਹਾਏ ਸਨ। ਟਰੈਕਟਰ ਪਹਿਲੀ ਵਾਰ ਵਿਹੜੇ 'ਚ ਵਾੜਨ ਵੇਲੇ ਚੰਦੋ, ਕੌਲ਼ਿਆਂ 'ਤੇ ਤੇਲ ਵੀ ਚੋਈ ਗਈ ਸੀ ਤੇ ਬੁੜ ਬੁੜ ਵੀ ਕਰੀ ਗਈ ਸੀ।

"ਮੋੜਨਾ ਤਾਂ ਰੁਪਈਆ ਇਕ ਔਖੈ...ਤੂੰ ਤਾਂ ਪੰਡ ਚੜ੍ਹਾ ਲੀ ਸਿਰ 'ਤੇ..."

ਸਾਧੂ ਦੀ ਮਾਂ ਸਾਧੂ ਦੀ ਮੱਦਦ 'ਤੇ ਆਈ ਸੀ–

"ਕੁੜੇ ਬੱਸ ਵੀ ਕਰੀਦਾ ਹੁੰਦੈ...ਦੇਣਾ ਤਾਂ ਕਹਿੰਦੇ ਹੁੰਦੇ ਨੇ ਚੰਦ ਸੂਰਜ ਨੇ ਵੀ ਐ...ਆਪੇ ਉਤਰਜੂ...ਕਿਸੇ ਘੜੀ ਚੰਗਾ ਵੀ ਸੋਚੀਦੈ..."।

ਮੋਢਿਓਂ ਲਾਹੇ ਪਰਨੇ ਨਾਲ ਟਰੈਕਟਰ ਝਾੜਦਿਆਂ ਸਾਧੂ ਨੇ ਆਪਣੀ ਮਾਂ ਦੇ ਮੋਢੇ ਤੋਂ ਹੱਥ ਵਲਾ ਕੇ ਹੱਸਦਿਆਂ ਕਿਹਾ ਸੀ–

"ਆਹ ਤਾਂ ਹੋਈ ਨਾ ਕੋਈ ਗੱਲ...ਪਾਈ ਪਾਈ ਨਿਬੇੜੂੰ ਮਾਈ...ਬੱਸ ਤੂੰ ਧਰਮਰਾਜ ਮੂਹਰੇ ਦਸ ਕੁ ਸਾਲ ਹੋਰ ਅੜੀ ਰਹੀਂ। ਚਾਰ ਫਸਲਾਂ 'ਚ ਕਰਜਾ। ਅੱਠ ਫਸਲਾਂ 'ਚ ਕੁੜੀਆਂ ਦੇ ਵਿਆਹ ਤੇ ਇਕ ਸੌਣੀ ਜਾਂ ਹਾੜੀ ਤੇਰੇ ਹੰਗਾਮੇ 'ਤੇ...ਬਲਕਾਰ ਦਾ ਵਿਆਹ ਦੋ ਖਣ ਚੰਗੇ ਛੱਤ ਕੇ ਕਰਾਂਗੇ"

"ਵੇ ਫੋਟ ਤੇਰੇ! ਮਾਂ ਨੂੰ ਮੁੰਡੇ ਦੇ ਵਿਆਹ ਤੋਂ ਪਹਿਲਾਂ ਈ ਤੋਰਨ ਨੂੰ ਫਿਰਦੈਂ..." ਮਾਈ ਨੇ ਝੂਠੀ ਮੂਠੀ ਦਾ ਹਰਖ ਕੀਤਾ ਸੀ

"ਜੇ ਆਹ ਗੱਲ ਐ ਮਕਾਨ ਪਹਿਲਾਂ ਛੱਤਲਾਂ'ਗੇ..."

ਹੱਸਦੇ ਹੱਸਦੇ ਸਾਧੂ ਨੇ ਖਰਚੇ ਤੇ ਆਮਦਨ ਦੀ ਬੈਲੈਂਸ ਸ਼ੀਟ ਦੀਆਂ ਮੱਦਾਂ ਉਂਗਲਾਂ 'ਤੇ ਈ ਐਧਰ ਓਧਰ ਕਰ ਦਿੱਤੀਆਂ ਸਨ। ਫਿਰ ਟਰੈਕਟਰ ਦੀ ਛਤਰੀ ਨਾਲ ਬੰਨ੍ਹਿਆ ਹੋਇਆ ਲੱਡੂਆਂ ਵਾਲਾ ਝੋਲਾ ਲਾਹ ਕੇ ਚੰਦੋ ਨੂੰ ਫੜਾਉਂਦਿਆਂ ਕਿਹਾ ਸੀ–

"ਜੀਆਂ ਦੀ ਸੁੱਖ ਮੰਗ ਉਪਰ ਵਾਲੇ ਤੋਂ...ਕਰ ਕੇ ਖਾਣ ਵਾਲੇ ਨੂੰ ਕਾਹਦਾ ਘਾਟੈ...ਕਿਰਤ ਕਰਤਾਰ ਦਾ ਹੱਥ ਹੁੰਦੀ ਐ। ਉੱਪਰ ਵਾਲੇ 'ਤੇ ਭਰੋਸਾ ਰੱਖ...ਐਵੇਂ ਨੀ ਡੋਲੀਦਾ"

ਸੰਦ ਬਣਨ ਨਾਲ ਸਾਧੂ ਹੌਸਲੇ 'ਚ ਆ ਗਿਆ ਸੀ। ਪਰ ਜਦ ਕਦੇ ਬਲਕਾਰ ਟਰੈਕਟਰ ਚਲਾਉਣ ਦੀ ਜ਼ਿੱਦ ਕਰਦਾ ਤਾਂ ਮੰਮੀ ਰੋਣ-ਹਾਕੀ ਹੋ ਜਾਂਦੀ–

"ਪੜ੍ਹ ਲੈ ਪੁੱਤ...ਖੇਤੀ ਤਾਂ ਕਰਜੇ ਦੀ ਪੰਡ ਐ ਜਦ ਮਰਜੀ ਸਿਰ ਧਰਲੀਂ। ਤੇਰੇ ਸਾਹਮਣੇ ਈ ਐ...ਕਦੇ ਫਸਲ ਨੀ ਘੱਟ ਨਿਕਲੀ...ਚੌਂਹ ਜਣਿਆਂ ਜਿੰਨਾ ਕੰਮ ਤੇਰਾ ਬਾਪ ਕਰਦੈ...ਐਬ ਦੇਖ ਲੈ ਇਹਨੂੰ ਕੋਈ ਨੀ...ਲੜ ਫੇਰ ਨੀ ਜੁੜਦੇ... ਪੜ੍ਹ ਲੈ ਮੇਰਾ ਪੁੱਤ...ਤਿੰਨਾਂ ਭਾਈਆਂ 'ਚੋਂ ਤੇਰਾ ਤਾਇਆ ਈ ਪੜ੍ਹਿਆ ਸੀ...ਮੌਜਾਂ ਕਰਦੈ...ਦੇਖ ਲੈ...ਪੈਂਸ਼ਨ ਮਿਲਦੀ ਐ", ਪਰ ਚੰਦੋ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਈ ਸਾਧੂ ਬੋਲ ਪੈਂਦਾ...ਬਲਕਾਰ ਦੀ ਪਿੱਠ 'ਤੇ ਮੁਲਾਇਮ ਜਿਹਾ ਹੱਥ ਫੇਰਦਾ–

"ਕੋਰਸ ਕਰਾਵਾਂਗੇ...ਮੇਰੇ ਪੁੱਤ ਨੂੰ ਐਂਜਨੀਅਰ ਦਾ...ਜਿਹੜਾ ਆਪਣੇ ਆੜ੍ਹਤੀਏ ਦੇ ਮੁੰਡੇ ਨੇ ਕੀਤੈ...ਫੇਰ ਤੇਰਾ ਬਲਕਾਰ ਸਿਉਂ ਚਾਹੇ ਮੇਰੇ ਵੀਰ ਵਾਲੀਓ ਕਰੇ...ਜ਼ਮੀਨ ਵੇਚ ਕੇ ਘਰ ਪਾ ਲਿਆ...ਮੁੰਡਾ ਪ੍ਰਾਪਰਟੀ ਡੀਲਰੀ ਕਰਦੈ...ਦਲਾਲੀ ਨੂੰ ਏ ਕੰਮ ਕਹੀ ਜਾਂਦੇ ਨੇ ਪਿਓ ਪੁੱਤ...ਆਪਣੀ ਵੇਚਲੀ...ਲੋਕਾਂ ਦੀਆਂ ਵਕਾਉਣ ਤੁਰੇ ਰਹਿੰਦੇ ਨੇ...ਲਗਦੇ ਕੰਮ ਦੇ ਹੋਏ ਨੇ..."



...'ਜੇ ਜਿਉਂਦਾ ਹੁੰਦਾ...ਮੇਰੇ ਕੰਮ ਨੂੰ ਪਤਾ ਨੀ ਕੀ ਕਹਿੰਦਾ', ਬਲਕਾਰ ਨੇ ਉਦਾਸ ਮਨ ਨਾਲ ਸੋਚਿਆ–

"ਮੁਰਦਾਰ ਖਾਨੇ ਓਂ...ਲੋਕਾਂ ਦੇ ਦੁੱਖ 'ਚੋਂ ਸੁੱਖ ਭਾਲਦੇ ਓਂ ...ਹੋਰ ਕਰਦੇ ਓਂ ਕਮਾਈਆਂ ਤੁਸੀਂ...", ਉਹਦੇ ਅੰਦਰ ਸਾਧੂ ਬੋਲਦਾ। ਇਹ ਅਹਿਸਾਸ ਖਾਸ ਤੌਰ 'ਤੇ ਉਦੋਂ ਉਹਦੇ ਅੰਦਰ ਜ਼ੋਰ ਮਾਰਦਾ ਜਦੋਂ ਉਹਨੂੰ ਕਿਸੇ ਲਾਸ਼ ਦੇ ਪੈਸੇ 'ਮੂੰਹ ਅੱਡ ਕੇ' ਮੰਗਣੇ ਪੈਂਦੇ ਜਾਂ ਕਦੇ ਕਦੇ...

...ਨਹੀਂ ਕਦੇ ਕਦੇ ਨਹੀਂ ਉਹਨੇ ਤਾਂ ਬੱਸ ਇਕੋ ਵਾਰੀ ਇੰਝ ਕੀਤਾ ਸੀ...ਉਹਦੀ ਵੱਡੀ ਭਾਣਜੀ ਦਾ ਵਿਆਹ ਸੀ। ਪਲੇਠੀ ਨਾਨਕ ਛੱਕ। ਹੋਣ ਵਾਲੇ ਖਰਚ ਦਾ ਹਿਸਾਬ ਲਾ ਕੇ ਬਲਕਾਰ ਡੋਲਿਆ ਫਿਰਦਾ ਸੀ ਕਿ ਉਹ ਸਬੱਬ ਬਣ ਗਿਆ–

"ਲੈ ਨਾਨਕ ਛੱਕ ਦਾ ਤਾਂ ਹੋ ਗਿਆ ਪ੍ਰਬੰਧ", ਮੀਤ ਨੇ ਉਹਦੇ ਮੋਢੇ 'ਤੇ ਹੱਥ ਰੱਖਿਆ ਸੀ–

"ਨਾਲੇ 'ਗੁਰਮੰਤਰ' ਸਿੱਖ'ਜੇਂਗਾ"

ਮੀਤ ਦਾ ਦੱਸਿਆ 'ਗੁਰ-ਮੰਤਰ' ਉਹਨੇ ਪਹਿਲੀ ਵਾਰ ਵਰਤਿਆ ਸੀ...

ਸੱਤਰ ਪੰਝੱਤਰ ਸਾਲ ਦਾ ਇਕ ਆੜ੍ਹਤੀਆ ਆਤਮਹੱਤਿਆ ਕਰ ਗਿਆ ਸੀ। ਮੀਤ ਨੇ ਗੱਲ ਕੱਢ ਲਈ ਸੀ ਕਿ ਬੁੜ੍ਹਾ ਸਾਮੀਆਂ ਦੀਆਂ ਅਮਾਨਤਾਂ ਮਾਰ ਕੇ, ਜਾਇਦਾਦ ਪੋਤਿਆਂ ਦੇ ਨਾਂ ਕਰਵਾ ਕੇ ਮਰਿਆ ਸੀ ਜਾਂ ਮਾਰਿਆ ਗਿਆ ਸੀ। ਇਸ ਲਈ ਅਗਲੇ ਹਰ ਹਾਲਤ ਲਾਸ਼ ਲੱਭਣਾ ਚਾਹੁਣਗੇ। ਪਹਿਲੇ ਦਿਨ ਤੋਂ ਹੀ ਉਹਨਾਂ ਦੇ ਦੋ ਬੰਦੇ ਪੱਕੇ ਨਹਿਰ 'ਤੇ ਬੈਠੇ ਸਨ।

ਬਲਕਾਰ ਨੇ ਨਹਿਰ ਦੀ ਆਪਣੀ ਵਾਰੀ ਮੀਤ ਨੂੰ ਦਿੱਤੀ ਤੇ ਦੂਜੇ ਦਿਨ ਆੜ੍ਹਤੀਏ ਦੀ ਲਾਸ਼ ਭਾਲ਼ ਕੇ ਪੁਲ਼ਾਂ ਤੋਂ ਦੋ ਕਿਲੋਮੀਟਰ ਪਿੱਛੇ ਪੌੜੀ ਦੇ ਸਭ ਤੋਂ ਹੇਠਲੇ ਡੰਡੇ ਨਾਲ ਬੰਨ੍ਹ ਆਇਆ।

ਪਾਰਟੀ ਨਾਲ ਸੌਦਾ ਮੀਤ ਨੇ ਕੀਤਾ। ਬਲਕਾਰ ਨੇ ਚਾਰ ਦਿਨ ਨਹਿਰ ਫੋਲਣ ਦਾ ਦਿਖਾਵਾ ਕੀਤਾ ਤੇ ਪੰਜਵੇਂ ਦਿਨ, ਪੰਜਾਹ ਹਜ਼ਾਰ 'ਚ ਲਾਸ਼ ਖੋਲ੍ਹ ਕੇ ਵਾਰਿਸਾਂ ਨੂੰ ਫੜਾ ਦਿੱਤੀ। ਮੀਤ ਨੂੰ ਦਸ ਹਜ਼ਾਰ ਅਗਲੇ 'ਖੁਸ਼ੀ-ਨਾਮੇ' ਦੇ ਗਏ।

"ਪੈਸੇ ਕਿੰਨੇ ਕੀਤੇ ਨੇ ਇਹਦੇ...", ਰਤਨੇ ਨੇ ਉਹਦੇ ਮੋਢੇ 'ਤੇ ਹੱਥ ਰੱਖਿਆ।

"...ਮੈਂ ਕਿਹਾ ਤੂੰ ਤਾਂ ਭੋਗ 'ਤੇ ਜਾਣਾ ਹੋਊ...ਜੇ ਇਹਦਾ ਮਗਰੋਂ ਆ ਗਿਆ ਕੋਈ?" ਰਤਨੇ ਨੇ ਮੁੰਡੇ ਵੱਲ ਇਸ਼ਾਰਾ ਕੀਤਾ ਤਾਂ ਬਲਕਾਰ ਦੇ ਉਹਦੀ ਗੱਲ ਸਮਝ ਪਈ...

ਬਲਕਾਰ ਨੇ ਰਤਨੇ ਦੇ ਮੂੰਹ ਵੱਲ ਦੇਖਿਆ। ਮੁਰਦਾਰ ਖਾਣ ਵਾਲੀ ਗੱਲ ਉਹਦੇ ਮਨ 'ਚੋਂ ਇਕ ਵਾਰ ਫੇਰ ਲੰਘੀ। ਰਤਨਾ ਹਮੇਸ਼ਾ ਸੌਦਾ ਕਰਕੇ ਨਹਿਰ 'ਚ ਉਤਰਦਾ। ਲਾਸ਼ ਦੀ ਸਪੁਰਦਗੀ ਤੋਂ ਪਹਿਲਾਂ ਸਾਰੀ ਰਕਮ ਮਾਲਕਾਂ ਤੋਂ ਹੱਥ 'ਤੇ ਧਰਾਉਂਦਾ। ਲੈਂਦਾ ਬਲਕਾਰ ਤੇ ਮੀਤ ਤੋਂ ਘੱਟ–

"ਤੈਅ ਤਾਂ ਕੁਛ ਨੀ ਕੀਤਾ...ਨਾਲੇ ਮੈਂ ਮੁੜ ਆਉਣੈ ਜਦ ਤਕ...ਦੂਰੋਂ ਆਉਣੈ ਉਹਨਾਂ ਨੇ ਤਾਂ ...ਫੇਰ ਵੀ ਪੁੱਛ ਲੈਨੇ ਐਂ..."

ਤੁਰਨ ਤੋਂ ਪਹਿਲਾਂ ਮਾਲਕਾਂ ਨਾਲ ਗੱਲ ਕਰਕੇ ਬਲਕਾਰ ਨੇ ਮੋਟਰ-ਸਾਈਕਲ ਸਟਾਰਟ ਕੀਤਾ। ਇਕ ਸੂਮੋ ਗੱਡੀ ਉਹਦੇ ਬਰਾਬਰ ਆ ਰੁਕੀ–

"ਬਾਈ ਜੀ ਰੁਕਿਓ ਇਕ ਮਿੰਟ...ਸਾਡੀ ਲਾਸ਼ ਆਉਂਦੀ ਐ...ਚਾਰ ਕੁ ਮੀਲ ਪਿੱਛੇ..."

ਗੱਡੀ ਦੀ ਛੱਤ 'ਤੇ ਬੈਠੇ ਬੰਦੇ ਨੇ ਹਾਕ ਮਾਰੀ। ਬਲਕਾਰ ਉਹਨਾਂ ਬੰਦਿਆਂ ਨੂੰ ਪਛਾਣਦਾ ਸੀ। ਉਹਨਾਂ ਦੀ ਅਇਲਟਸ ਕਰਦੀ ਕੁੜੀ ਨੇ ਛੇ ਸੱਤ ਦਿਨ ਪਹਿਲਾਂ ਨਹਿਰ 'ਚ ਛਾਲ ਮਾਰੀ ਸੀ। ਉਹ ਰਾਤ ਨੂੰ ਪੁਲ਼ਾਂ 'ਤੇ ਬੈਠੇ ਰਹਿੰਦੇ ਤੇ ਦਿਨੇਂ ਦਿਨੇਂ ਗੱਡੀ ਲੈ ਕੇ ਨਹਿਰ ਦੀ ਪਟੜੀ 'ਤੇ ਫਿਰਦੇ। ਬਲਕਾਰ ਨੇ ਰਤਨੇ ਵੱਲ ਇਸ਼ਾਰਾ ਕੀਤਾ ਤੇ ਤੁਰਨ ਤੋਂ ਪਹਿਲਾਂ ਉਹਨੇ ਰਤਨੇ ਨੂੰ ਹਾਕ ਮਾਰੀ–

"10 ਤੋਂ ਪੰਦਰਾਂ ਮਿੰਟਾਂ 'ਚ ਆਊ ਕੁੜੀ...ਪਿੱਛੇ ਈ ਫੜ ਲੈ..."।

ਰਤਨੇ ਨੂੰ ਕਹਿ ਕੇ ਮੀਤ ਦੇ ਭੋਗ 'ਤੇ ਜਾਣ ਲਈ ਤੁਰੇ ਬਲਕਾਰ ਨੂੰ ਕੁੜੀ ਦੇ ਮਾਮੇ ਦੀ ਦੱਸੀ

ਗੱਲ ਯਾਦ ਆਈ ਤਾਂ ਸਹਿ-ਸੁਭਾਅ ਉਹਦੇ ਮੂੰਹੋਂ ਨਿਕਲਿਆ-

'ਕਰੇ ਕੋਈ ਭਰੇ ਕੋਈ'।

ਚਾਰ ਮੀਲ ਪਿੱਛੇ ਨਹਿਰ 'ਚ ਆਉਂਦੀ ਕੁੜੀ ਦੀ ਲਾਸ਼ ਉਡੀਕਦੇ ਕੁੜੀ ਦੇ ਮਾਮੇ ਦਾ ਰੋਸਾ ਵੀ ਬਲਕਾਰ ਦੇ ਯਾਦ ਆਇਆ। ਫੋਟੋ 'ਚ ਦੇਖਿਆ ਕੁੜੀ ਦਾ ਗੋਰਾ, ਸੁਨੱਖਾ ਮੂੰਹ ਦਿਖਿਆ ਤੇ ਧਮਕੀਆਂ ਵਰਗੀਆਂ ਮਿੰਨਤਾਂ ਕਰਦੇ ਕੁੜੀ ਦੇ ਬਾਪ ਦੀ ਆਵਾਜ਼ ਸੁਣੀ:

"ਹੁਣ ਤਾਂ ਆੜ੍ਹਤੀਏ ਵੀ ਹੱਥ ਖੜ੍ਹੇ ਕਰ'ਗੇ...ਟੱਬਰ ਤਰ ਜੂ ਤੇਰੀ ਹਿੰਮਤ ਨਾਲ...ਮੁੰਡੇ ਦਾ ਫਿਕਰ ਨੀ ਰਹੂ...ਵਿਆਹ 'ਤੇ ਖਰਚਾ ਅਗਲੇ ਕਰਨਗੇ...ਤੈਨੂੰ ਤਾਂ ਸਗੋਂ ਮੁਫਤ ਦੀ ਕਨੇਡਾ ਮਿਲਦੀ ਐ...ਕੀ ਹਰਜ ਐ...ਮੁੰਡਾ ਨਾ ਠੀਕ ਹੋਇਆ ਤਾਂ ਕਨੇਡਾ ਵੜਦਾ ਕਰਕੇ ਛੱਡ ਦੀਂ...ਮੈਂ ਕਰੂੰ ਤੇਰਾ ਵਿਆਹ ਫੇਰ ਗੱਜ ਵੱਜ ਕੇ ...ਜਿੱਥੇ ਕਹੇਂਗੀ...ਬੱਸ ਤੂੰ ਮੇਰੀ ਧੀ ਬਣ ਕੇ 'ਕੇਰਾਂ 'ਅਟਲਸ' ਚਾੜ੍ਹ ਦੇ ਸਿਰੇ...ਛੇ ਮਹੀਨੇ ਲੱਗ ਜਾਣ ਚਾਹੇ..."

"ਬੱਸ!...ਤੀਜੀ ਵਾਰ ਆਇਲਟਸ ਦਾ ਨਤੀਜਾ ਆਉਣ ਤੋਂ ਪਹਿਲਾਂ ਈ ਕੁੜੀ ਨੇ ਨਹਿਰ 'ਚ ਛਾਲ ਮਾਰ'ਤੀ", ਕੁੜੀ ਦੇ ਮਾਮੇ ਨੇ ਅਫਸੋਸ ਵਿਚ ਸਿਰ ਮਾਰਿਆ ਸੀ।

ਕੁੜੀ ਦੀ ਫੋਟੋ ਬਲਕਾਰ ਨੂੰ ਛੋਟੀ ਨਹਿਰ ਦਾ ਪੁਲ਼ ਆਉਣ ਤਕ ਦਿਸੀ ਗਈ।

ਫੱਟਾ ਬੰਦ ਹੋਣ ਕਰਕੇ ਖੜ੍ਹੇ ਪਾਣੀ 'ਚ ਫੁੱਲੀਆਂ ਹੋਈਆਂ ਦੋ ਦੇਹਾਂ ਤੈਰ ਰਹੀਆਂ ਸਨ। ਆਦਮ ਨੰਗੀਆਂ। ਦੋਹਾਂ ਦੇ ਪੈਰ ਅਜੇ ਤਕ ਆਪਸ ਵਿਚ ਬੰਨ੍ਹੇ ਹੋਏ ਸਨ। ਮਰਦ ਤੇ ਔਰਤ। ਦੋਹਾਂ ਨੇ ਲੱਤਾਂ ਬੰਨ੍ਹ ਕੇ ਇਕੱਠੀ ਛਾਲ ਮਾਰੀ ਸੀ ਜਾਂ ਕਿਸੇ ਨੇ ਸਿੱਟੇ ਸਨ। ਗੋਰੀ ਚਿੱਟੀ ਔਰਤ ਦੇ ਸਾਰੇ ਵਾਲ ਪਾਣੀ ਨੇ ਝਾੜ ਦਿੱਤੇ ਸਨ ਤੇ ਇਕ ਬਾਂਹ ਕੁੱਤੇ ਖਾ ਗਏ ਸਨ। ਪਿਛਲੇ ਦਿਨਾਂ 'ਚ ਇਸ ਪੁਲ਼ 'ਤੇ ਵੀਹ ਵੀਹ ਲਾਸ਼ਾਂ ਇਕੱਠੀਆਂ ਹੋਈਆਂ ਬਲਕਾਰ ਨੇ ਦੇਖੀਆਂ ਸਨ। ਕਿੰਨੀ ਵਾਰ ਇਸ 'ਬੰਦਿਆਂ ਦੀ ਹੱਡਾ-ਰੋੜੀ' 'ਚੋਂ ਕੁੱਤਿਆਂ ਤੋਂ ਛੁਡਾ ਕੇ ਲਾਸ਼ ਵਾਰਿਸਾਂ ਨੂੰ ਦਿੱਤੀ ਸੀ। ਪੁੱਠੀ ਤੈਰਦੀ ਔਰਤ ਦੀ ਨੰਗੀ ਲਾਸ਼ ਦੇਖਦਿਆਂ ਉਹਦਾ ਮਨ ਬੋਲਿਆ ਸੀ, 'ਖਬਰੈ ਜਿਉਂਦੇ ਜੀਅ ਕਿੰਨਾ ਢਕ ਢਕ ਕੇ ਰੱਖਦੀ ਹੋਊ ਆਪਣੇ ਆਪ ਨੂੰ'। ਉਹਨੇ ਹਉਕਾ ਲਿਆ ਤੇ ਸੁਤੇ ਸਿੱਧ ਉਹਦੇ ਮੂੰਹੋਂ ਨਿਕਲਿਆ-

"ਕੁੜੀ ਨਾ ਮਰਦੀ, ਬਾਪ ਮਰਦਾ। ਅਜੇ ਵੀ ਕੀ ਪਤੈ...", ਰਹਿੰਦੇ ਲਫਜ਼ ਅੰਦਰੇ ਰੋਕ ਕੇ ਉਹਨੇ ਆਪਣੇ ਆਪ ਨੂੰ ਦਿਲਾਸਾ ਦਿੱਤਾ,'ਚਲ ਰਹਿ'ਗੇ ਪੰਜ ਸੱਤ ਦਿਨ ਹੋਰ...ਆਪਾਂ ਕਿਹੜਾ ਏਥੇ ਰਹਿਣੈ...ਕੋਈ ਮਰੀ ਜਾਵੇ...ਕੋਈ ਕੱਢੀ ਜਾਵੇ...ਚਾਹੇ...' ਮਨ 'ਚ ਆਉਂਦੀ ਅਗਲੀ ਗੱਲ, 'ਕਿ ਚਾਹੇ ਕਿਸੇ ਨੂੰ ਕੁੱਤੇ ਖਾਣ', ਸੋਚਦਿਆਂ ਉਹਨੂੰ ਧੁੜਧੁੜੀ ਆਈ। ਹੁਣੇ ਦੇਖੀ ਔਰਤ ਦੀ ਕੁੱਤਿਆਂ ਦੀ ਖਾਧੀ ਬਾਂਹ ਦਾ ਮੋਢੇ ਦੇ ਨਾਲ ਲਟਕਦਾ ਰਹਿ ਗਿਆ ਹਿੱਸਾ ਉਹਦੇ ਚੇਤੇ 'ਚ ਆਪਣੇ ਪਿਤਾ ਜੀ ਦੀ ਕੂਹਣੀ ਤੋਂ ਲਟਕਦੀ ਬਾਂਹ ਨਾਲ ਰਲ ਗੱਡ ਹੋ ਗਿਆ ਸੀ...

ਸ਼ਾਹ ਕਪੂਰ ਦੇ ਮੇਲੇ 'ਤੇ ਲੱਗੀ ਸ਼ਰਤ ਤੋਂ ਸਾਲ ਪਹਿਲਾਂ ਦੀ ਗੱਲ ਸੀ...

ਜੀਰੀ ਦੇ ਖਾਦ ਪਾਣੀ ਤੋਂ ਵਿਹਲਾ ਹੋਇਆ ਸਾਧੂ ਕਿਸਾਨ ਯੂਨੀਅਨ ਦੇ ਮੁਜ਼ਾਹਰੇ 'ਚ ਚਲਿਆ ਗਿਆ ਸੀ। ਪ੍ਰਾਈਵੇਟ ਕੰਪਨੀਆਂ ਦੇ ਹੱਕ 'ਚ ਉਤਰੀ ਸਰਕਾਰ ਨੇ ਮੁਹਾਲੀ ਚੰਡੀਗੜ੍ਹ ਦੀ ਹੱਦ ਨੂੰ ਬਾਰਡਰ ਬਣਾ ਦਿੱਤਾ ਸੀ। ਮੁਜ਼ਾਹਰਾਕਾਰੀਆਂ 'ਤੇ ਹੋਏ ਲਾਠੀਚਾਰਜ ਦੌਰਾਨ ਪੁਲੀਸ ਨਾਲ ਹੋਈ ਲੜਾਈ 'ਚ ਉਹਦੀ ਬਾਂਹ 'ਤੇ ਡਾਂਗ ਆ ਵੱਜੀ ਸੀ-

"ਬਾਂਹ ਦਾ ਤਾਂ ਪਤਾ ਈ ਐ...ਵੱਢਣੀਓ ਪੈਣੀ ਐ...ਜੁੜਨ ਜੋਗੀ ਤਾਂ ਬਚੀ ਨੀ...ਉਹ ਮੁੰਡਾ ਸਹੁਰੀ ਦਾ ਇਕੋ ਥਾਂ ਦੋ ਸੱਟਾਂ ਮਾਰ ਗਿਆ...ਉਂ ਜਿਨ੍ਹਾਂ ਦੇ ਅਸੀਂ ਮਾਰੀਐਂ, ਹੈ ਤਾਂ ਉਹ ਵੀ ਆਪਣੇ ਈ ਮੁੰਡੇ ਨੇ...ਕਿਹੜਾ ਕਿਸੇ ਵਜ਼ੀਰ ਦੇ ਭਾਈ ਭਣੋਈਏ ਨੇ...ਪਰਲੇ ਵਾਰਡ 'ਚ ਤਿੰਨ ਜਣੇ ਉਹ ਪਏ ਨੇ...ਪਤਾ ਨੀ ਲਗਦਾ ਬੰਦਾ ਲੜੇ ਕੀਹਦੇ ਨਾਲ"-

"ਲੜਾਈ ਐ ਸੁਆਹ ਸੱਤਾਂ ਚੁੱਲ੍ਹਿਆਂ ਦੀ", ਘਰ ਆਏ ਸਾਧੂ ਨੂੰ ਸੁਣਾ ਕੇ ਚੰਦੋ ਬੋਲੀ ਸੀ, "ਹਾੜ੍ਹੀ ਵਿਆਜ 'ਚ ਲਾਂਘੀ, ਸਾਉਣੀ ਹਸਪਤਾਲ ਵਾਲੇ ਲੈ'ਗੇ। ਠੇਕਾ ਅਜੇ ਸਿਰ ਖੜ੍ਹੈ...ਨਾਲੇ ਤੇਰੇ ਮਗਰੋਂ ਮੋਟਰ ਛੱਡਗੀ ਪਾਣੀ ...ਬੜੀ ਪੁਆ ਹੋਊ.. ... ਮੈਂ ਕਹਿਨੀ ਐਂ ਖੇਤੀ ਛੱਡ ਪਰੇ...ਸੰਦ ਵੇਚ ਕੇ ਆੜ੍ਹਤੀਏ ਦਾ ਲਾਹ ਦੇ...ਬਹੁਤੀ ਗੱਲ ਐ, ਬਿੱਘਾ ਦੋ ਬਿੱਘੇ ਵੇਚ ਕੇ ਵਿਹਲਾ ਹੋ ਪਰੇ..ਇਕ ਬਾਂਹ ਨਾਲ ਹੁਣ ਤੂੰ ਕੀ ਕਰੇਂਗਾ"-

"ਵਥੇਰਾ ਕਰੂੰ...ਕੰਮ ਬਾਂਹ ਨੇ ਥੋੜ੍ਹਾ ਕਰਨਾ ਹੁੰਦੈ...ਬੰਦੇ ਦੀ ਨੀਤ ਕਰਦੀ ਹੁੰਦੀ...ਨਾਲੇ ਖੇਤੀ ਤਾਂ ਛੱਡੇ ਦੇਣੀ ਐ...ਬਲਕਾਰ ਲੱਗ ਜ'ਵੇ ਕਿਸੇ ਕੰਢੇ..."

ਉਸ ਦਿਨ ਪਹਿਲੀ ਵਾਰ ਬਲਕਾਰ ਨੇ ਆਪਣੇ ਦਿਲ ਦੀ ਗੱਲ ਪਰਿਵਾਰ ਨੂੰ ਦੱਸਣ ਦੀ ਹਿੰਮਤ ਕੀਤੀ ਸੀ। ਸਾਧੂ ਤੇ ਚੰਦੋ ਦੀਆਂ ਗੱਲਾਂ 'ਚ ਜਾਂ ਫਿਰ ਹਸਪਤਾਲ 'ਚ ਕੀਤੀ ਸਾਧੂ ਦੀ ਗੱਲਬਾਤ ਵਿਚ, ਜਾਂ ਸਾਧੂ ਦੀ ਅਰਕ 'ਤੇ ਦੋ ਵਾਰ ਵੱਜੀ ਡਾਂਗ 'ਚ, ਕੁੱਛ ਅਜਿਹਾ ਸੀ ਕਿ ਸਾਲ ਤੋਂ ਲੁਕੋਈ ਹੋਈ ਗੱਲ ਬਲਕਾਰ ਨੇ ਆਰਾਮ ਨਾਲ ਕਹਿ ਦਿੱਤੀ ਸੀ-

"ਮੇਰਾ ਨੀ ਕੁਸ਼ ਬਣਨਾ ਡੈਡੀ...ਮੈਥੋਂ ਤਾਂ ਅਜੇ ਪਹਿਲੇ ਸਮੈਸਟਰ ਵਾਲੇ ਮੈਥ ਤੇ ਫਿਜ਼ਿਕਸ ਵੀ ਪਾਸ ਨੀਂ ਹੋਏ...ਤਿੰਨ ਸਪਲੀਆਂ ਤੀਜੇ ਚੌਥੇ ਸਮੈਸਟਰ ਦੀਆਂ ਪਈਐਂ...ਸੱਚੀ ਗੱਲ ਐ...ਸਟੇਟ ਦਾ ਬੈਸਟ ਸਵਿਮਰ ਹੋਣ ਤੋਂ ਬਿਨਾਂ ਮੈਂ ਕੁਛ ਨੀ ਖੱਟਿਆ...ਮੈਂ ਨੀ ਪੜ੍ਹਨਾ...ਥੱਕ ਗਿਆ ਮੈਂ ਝੂਠ ਬੋਲ ਬੋਲ ਫੀਸਾਂ ਮੰਗਦਾ...", ਗੱਲ ਪੂਰੀ ਹੋਣ ਤਕ ਬਲਕਾਰ ਮੰਜੇ 'ਤੇ ਬੈਠ ਕੇ ਰੋਣ ਲੱਗ ਪਿਆ ਸੀ।

ਕੱਚੇ ਵਿਹੜੇ 'ਚ ਜਿਵੇਂ ਬੰਬ ਫਟਿਆ ਸੀ। ਬੰਬ ਵਾਂਗ ਫਟੇ ਸਾਧੂ ਦੇ ਬੋਲ, ਬਿਨਾਂ ਪਲਸਤਰ ਤੋਂ ਖੜ੍ਹੀਆਂ ਕੰਧਾਂ 'ਚ ਰੱਖੇ ਦਰਵਾਜ਼ੇ ਖਿੜਕੀਆਂ 'ਤੇ ਟੰਗੇ ਪੱਲੜਾਂ ਤੋਂ ਵੀ ਪਾਰ ਲੰਘ ਗਏ ਸਨ-

"ਕੀ ਕਿਹੈ ..." ਤੇ ਫਿਰ ਇਕ ਦਮ ਖਾਮੋਸ਼ੀ ਛਾ ਗਈ ਸੀ। ਸਾਧੂ ਦੀ ਕੜਕਦੀ ਆਵਾਜ਼ ਤੋਂ ਡਰ ਕੇ ਇਕ ਦਮ ਖੜ੍ਹਾ ਹੋ ਗਿਆ ਬਲਕਾਰ, ਕੌਲੇ ਨਾਲ ਢੋਅ ਲਾਈਂ ਖੜ੍ਹੀ ਚੰਦੋ ਤੇ ਪੌੜੀ ਦੇ ਡੰਡੇ 'ਤੇ ਪੈਰ ਰੱਖੀ ਖੜ੍ਹਾ ਸਾਧੂ, ਸਾਰੇ ਫਰੀਜ਼ ਹੋ ਗਏ ਸਨ। ਝਟਕੇ ਨਾਲ ਹਿੱਲਣ ਕਰਕੇ ਸਾਧੂ ਦੇ ਜ਼ਖਮ 'ਚੋਂ ਲਹੂ ਸਿੰਮ ਆਇਆ ਸੀ। ਲਹੂ ਦੇਖ ਕੇ ਬਲਕਾਰ ਉਹਦੇ ਵੱਲ ਅਹੁਲ਼ਿਆ ਸੀ-

"ਐਥੀ ਖੜ੍ਹ ਜਾ...ਮੈਥੋਂ ਹੋ ਜੂ ਕੁਸ਼...", ਸਾਧੂ ਦਾ ਬੋਲ ਕੰਬਿਆ ਸੀ। ਫੇਰ ਪਤਾ ਨੀ ਕਿੰਨੀ ਦੇਰ ਸਾਧੂ ਤੇ ਬਲਕਾਰ ਇਕ ਦੂਜੇ ਦੇ ਸਾਹਮਣੇ, ਲੜਦੇ ਸੱਪਾਂ ਵਾਂਗ ਖੜ੍ਹੇ ਰਹੇ ਸਨ। ਕੀ ਕੁਛ ਨਹੀਂ ਸੀ ਕਿਹਾ ਸੁਣਿਆਂ ਗਿਆ। ਤਬਾਹ ਹੋਈਆਂ ਉਮੀਦਾਂ ਦਾ ਖੰਡਾਹਰ ਪਰਿਵਾਰ ਤੋਂ ਕਈ ਮਹੀਨੇ 'ਚ ਸਾਂਭਿਆ ਗਿਆ ਸੀ। ਸਾਧੂ ਇਕ ਵਾਰ ਫੇਰ ਸੰਭਲ਼ ਗਿਆ ਸੀ। ਪੈਸੇ ਨਵੇਂ ਪੁਰਾਣੇ ਕਰਦਿਆਂ ਆੜ੍ਹਤੀਆ ਇਕ ਵਾਰ ਫੇਰ ਬਦਲ ਲਿਆ ਗਿਆ ਸੀ-

"ਜਿੱਥੇ ਐਨਾ ਦੇਖਿਐ ਓਥੇ ਸਾਲ ਹੋਰ ਦੇਖ ਲੈ...ਸ਼ੇਰ ਬਣਕੇ", ਕਹਿ ਕੇ ਬਲਕਾਰ ਨੂੰ ਦੋ ਟਿਊਸ਼ਨਾਂ ਹੋਰ ਰੱਖ ਦਿੱਤੀਆਂ ਗਈਆਂ ਸੀ। ਨੌਕਰੀ ਨਾ ਮਿਲੀ ਤਾਂ ਵਿਦੇਸ਼ ਦਾ ਕੋਈ 'ਬੰਨ੍ਹ-ਸੁੱਬ' ਕਰ ਲੈਣ ਦੀਆਂ ਸਕੀਮਾਂ ਨਵੇਂ ਸਿਰੇ ਤੋਂ ਵਿਚਾਰੀਆਂ ਗਈਆਂ ਸਨ। ਸਗੋਂ ਜਾਂਦੀ ਵਾਹ ਨੂੰ ਕਿਸੇ ਛੋਟੀ ਮੋਟੀ ਵਰਕਸ਼ਾਪ ਦੇ ਰੂਪ 'ਚ 'ਸਵੈ-ਰੁਜ਼ਗਾਰ' ਦੀ ਸਕੀਮ ਨਵੀਂ ਸ਼ਾਮਿਲ ਹੋ ਗਈ ਸੀ...

... "ਹੂੰ ਸਵੈ-ਰੁਜ਼ਗਾਰ!" ਇਕ ਹੱਥ ਨਾਲ ਅੱਖਾਂ 'ਚ ਆਇਆ ਪਾਣੀ ਪੂੰਝਦਿਆਂ ਬਲਕਾਰ ਆਪਣੇ ਆਪ 'ਤੇ ਹੱਸਿਆ

"ਸਵੈ-ਰੁਜ਼ਗਾਰ' ਤਾਂ ਸ਼ੁਰੂ ਹੋਏ ਗਿਆ...ਨਾ ਲਸੰਸ ਲੈਣ ਦੀ ਲੋੜ ਨਾ ਟੈਕਸ ਦੇਣ ਦੀ...ਲਾਸ਼ ਕੱਢੋ, ਪੈਸੇ ਫੜੋ...ਮੌਜਾਂ ਮਾਣੋਂ...ਨਾਲੇ..."

ਇਸ 'ਨਾਲੇ' ਤੋਂ ਬਾਅਦ ਦੀ ਗੱਲ ਮੇਜਰ ਕੱਬੇ ਨੇ ਪੂਰੀ ਕੀਤੀ। ਜਦੋਂ ਬਲਕਾਰ ਵਾਪਸ ਪਹੁੰਚਿਆ ਤਾਂ ਸਾਰੇ ਜਣੇ ਗੁਰਦੁਆਰੇ ਜਾ ਚੁੱਕੇ ਸਨ। ਬੰਦੇ ਰੋਟੀ ਖਾ ਹਟੇ ਸਨ ਤੇ 'ਬੁੜ੍ਹੀਆਂ' ਨੇ ਖਾਣ ਲੱਗਣਾ ਸੀ। ਕੀਰਤਨ ਸ਼ੁਰੂ ਹੋ ਗਿਆ ਹੋਇਆ ਸੀ। ਰੋਟੀ ਵਾਲੇ ਟੈਂਟ ਦੇ ਬਾਹਰ ਹੀ ਕੁਰਸੀ 'ਤੇ ਬੈਠੇ ਮੇਜਰ ਨੇ ਅਪਣੀ ਪੱਗ ਦਾ ਲੰਮਾ ਲੜ ਟੰਗਦਿਆਂ ਗੱਲ ਉਥੋਂ ਹੀ ਸ਼ੁਰੂ ਕਰ ਲਈ ਸੀ ਜਿੱਥੋਂ

ਛੱਡ ਕੇ ਰੋਟੀ ਖਾਣ ਉੱਠਿਆ ਸੀ-

"...ਨਾਲੇ ਜੇ ਸਰਕਾਰ ਏਸੇ ਤਰ੍ਹਾਂ 'ਸੇਵਾ' ਕਰਦੀ ਰਹੀ ਤਾਂ ਇਹ ਕੰਮ ਤਾਂ ਵਧਣਾ ਈ ਵਧਣੈ ...ਆਹ ਪੜ੍ਹ ਲੈ ਅਖ਼ਬਾਰ 'ਚ...ਚਾਰ ਮਰੇ ਨੇ ਅੱਜ", ਅਖ਼ਬਾਰ ਬਲਕਾਰ ਵੱਲ ਖੋਲ੍ਹਦਿਆਂ ਮੇਜਰ ਦੇ ਮੂੰਹ ਤੋਂ ਮੁਸਕਰਾਹਟ ਪੋਚੀ ਗਈ ਸੀ, "ਮੀਤ ਤਾਂ ਉਂ ਐਵੇਂ ਡੋਲ ਗਿਆ ਕੋੜ੍ਹੀ... ਸਹੁਰਿਆ! ਸੌ ਹੀਲਾ ਹੋ ਜਾਂਦੈ ਹੁੰਦੈ। ਦੁੱਖ-ਸੁੱਖ ਤਾਂ ਧੁੱਪ ਛਾਂ ਵਾਂਗ ਆਉਣੀ ਜਾਣੀ ਚੀਜ ਐ..."

ਅਖ਼ਬਾਰ ਫੜਦਿਆਂ ਬਲਕਾਰ ਦੇ ਯਾਦ ਆਇਆ ਕਿ ਐਨ ਇਹੀ ਗੱਲ ਤਾਂ ਉਹਨੇ ਮੀਤ ਨੂੰ ਕਹੀ ਸੀ। ਮਰਨ ਤੋਂ ਦੋ ਕੁ ਦਿਨ ਪਹਿਲਾਂ ਇਕ ਲਾਸ਼ ਕੱਢਣ ਲਈ ਤਿਆਰ ਮੀਤ ਨੇ ਐਨ ਆਖ਼ਰੀ ਮੌਕੇ ਬਲਕਾਰ ਨੂੰ ਨਹਿਰ 'ਚ ਉਤਰਨ ਲਈ ਕਹਿ ਦਿੱਤਾ ਸੀ। ਏਨੀ ਕੁ ਸਾਂਝ ਉਹਨਾਂ ਦੀ ਦੋ ਸਾਲਾਂ ਤੋਂ ਚਲੀ ਆਉਂਦੀ ਸੀ। ਏਸੇ ਸਾਂਝ ਵਿਚੋਂ ਵਿਦੇਸ਼ ਚਲੇ ਜਾਣ ਦੀ ਸਲਾਹ ਉਹਨੂੰ ਮੀਤ ਨੇ ਦਿੱਤੀ ਸੀ। ਬਲਕਾਰ ਦੇ ਮੂਹੋਂ 'ਇਸ ਕੰਮ' 'ਚੋਂ ਬਣਨ ਵਾਲੇ ਪੈਸਿਆਂ ਦੀਆਂ ਗੱਲਾਂ ਵਾਰ ਵਾਰ ਸੁਣ ਕੇ ਹੱਸਦਾ ਮੀਤ ਇਕ ਦਿਨ ਉਹਨੂੰ ਆਪਣੇ ਘਰ ਲੈ ਗਿਆ ਸੀ। ਭੀੜੀ ਗਲ਼ੀ ਦੇ ਸਿਰੇ 'ਤੇ ਬਣੀ ਹੋਈ ਬੈਠਕ ਤੋਂ ਬਿਨਾਂ ਦੋਨੋਂ ਕਮਰੇ ਪੁਰਾਣੇ ਸਨ। ਬੈਠਕ 'ਤੇ ਵੀ 'ਇੱਟ-ਬਾਲਾ' ਹੀ ਪਾਇਆ ਹੋਇਆ ਸੀ। ਚਾਹ ਦੀ ਘੁੱਟ ਭਰਦਿਆਂ ਮੀਤ ਨੇ ਕਿਹਾ ਸੀ-

"ਗਿਆਰਵੇਂ ਸਾਲ 'ਚ ਸੀ ਜਦ ਪਹਿਲੀ ਲਾਸ਼ ਫੜੀ ਸੀ...ਆਹ ਦੋ ਖਣ ਪੱਕੇ ਪਾਉਂਦੇ ਦੇ ਵੀਹ ਸਾਲ ਲਾ'ਗੇ ਮੇਰੇ...ਹਾਂ, ਰੋਟੀ ਜਰੂਰ ਚੱਲੀ ਜਾਂਦੀ ਹੈ...ਬਹੁਤਾ ਤਾਂ ਪੁੰਨ ਲੇਖੇ ਈ ਐ...ਝੂਠ ਬੋਲਣ ਵਰਗੀ ਗੱਲ ਐ...ਡੇੜ ਲੱਖ ਲਾਸ਼ਾਂ ਨੂੰ ਹੱਥ ਲੱਗਿਐ ਹੋਣੈ ਮੇਰਾ...ਬੀਬੀ ਨੋਂਹ 'ਡੀਕੀ ਜਾਂਦੀ ਐ..."

"ਚਲ ਨੋਂਹ ਤਾਂ ਹੁਣ ਆ ਏ ਜਾਣੀ ਐ...ਛੇ ਮਹੀਨੇ ਨੀ ਸਾਲ ਨੂੰ ਦੇ ਦੇਣਗੇ ਵਿਆਹ ।ਆ ਜਾਣੈ ਰਾਣੀ ਨੇ", ਬਲਕਾਰ ਮੀਤ ਵੱਲ ਟੇਢਾ ਝਾਕਿਆ ਸੀ। ਨਾਂ ਤਾਂ ਮੀਤ ਦੀ ਮੰਗੇਤਰ ਦਾ ਤਾਰੋ ਸੀ ਪਰ ਮੀਤ ਨੇ ਮੋਬਾਈਲ 'ਚ ਉਹਦਾ ਨਾਂ ਰਾਣੀ ਸੇਵ ਕੀਤਾ ਹੋਇਆ ਸੀ। ਗੱਲ ਕਰਨ ਲੱਗਿਆ ਵੀ ਉਹਨੂੰ ਰਾਣੀ ਕਹਿੰਦਾ। ਰਾਣੀ ਦਾ ਜ਼ਿਕਰ ਕਰ ਕੇ ਬਲਕਾਰ ਨੇ ਗੱਲ ਹਾਸੇ 'ਚ ਟਾਲ਼ੀ ਸੀ ਪਰ ਮੀਤ ਕਿਤੇ ਡੂੰਘਾ ਉਤਰਿਆ ਹੋਇਆ ਸੀ, ਬੋਲੀ ਗਿਆ...

"ਜਦ ਕੋਈ ਟਿਕਾਣਾ ਮਿਲੇ, ਨਿਕਲਜੀਂ ਐਥੋਂ...ਕਹਿੰਦੇ ਨੇ ਡਬੋਲ਼ੀਏ ਦੀ ਲਾਸ਼ ਨੀ ਮਿਲਦੀ ਹੁੰਦੀ...ਤੂੰ ਤਾਂ ਪੜ੍ਹਿਆ ਲਿਖਿਐਂ..."

...ਡਿਪਲੋਮੇ 'ਚ ਚਾਰ ਸਾਲ ਲਾ ਕੇ ਮੈਥ ਤੇ ਫਿਜ਼ਿਕਸ 'ਚੋਂ ਅੱਠ ਵਾਰ ਫੇਲ੍ਹ ਹੋ ਕੇ ਆਖਿਰ ਪੜ੍ਹਨੋਂ ਹਟ ਗਿਆ 'ਪੜ੍ਹਿਆ ਲਿਖਿਆ' ਬਲਕਾਰ, ਦੋ ਸਾਲਾਂ ਤੋਂ ਪੈਸਾ ਪੈਸਾ ਜੋੜਦਾ ਆਇਆ ਸੀ। ਤੇ ਜੋੜਿਆ ਪੈਸਾ ਤਿੜਕੇ ਹੋਏ ਘੜੇ 'ਚੋਂ ਪਾਣੀ ਵਾਂਗ ਰਿਸਦਾ ਆਇਆ ਸੀ। ਕਰਜ਼ਾ ਲਾਹ ਕੇ ਬਚੀ ਰਹਿ ਗਈ ਦਸ ਕਨਾਲ ਵੇਚ ਕੇ ਇਟਲੀ ਜਾਣ ਜੋਗੇ ਪੈਸੇ ਵੀ ਨਹੀਂ ਸੀ ਬਣੇ। ਮੀਤ ਮਦਦ ਦਾ ਹੌਸਲਾ ਦਿੰਦਾ ਆਇਆ ਸੀ। ਇਸ ਲਈ ਮਰਨ ਤੋਂ ਥੋੜ੍ਹੀ ਦੇਰ ਪਹਿਲਾਂ ਜਦੋਂ ਮੀਤ ਨੇ ਉਹਨੂੰ ਆਪਣੇ ਹਿੱਸੇ ਦੀ ਲਾਸ਼ ਫੜਨ ਲਈ ਕਿਹਾ ਸੀ ਤਾਂ ਉਹਨੂੰ ਹੈਰਾਨੀ ਨਹੀਂ ਸੀ ਹੋਈ ਸਗੋਂ ਹੱਸ ਪਿਆ ਸੀ-

"ਚਲ ਤੂੰ ਸੌਂ ਲੈ ਘੜੀ...ਰਾਤ 'ਰਾਣੀ' ਖਿੜੀ ਖੜ੍ਹੀ ਹੋਣੀ ਐ..."

ਮੀਤ ਦੇ ਢਿੱਲੇ ਜਿਹੇ ਤੌਰ ਦੇਖ ਕੇ ਬਲਕਾਰ ਉਹਨੂੰ 'ਰਾਤ ਦੀ ਰਾਣੀ ਦਾ ਰਾਜਾ' ਕਹਿ ਕੇ ਛੇੜਦਾ ਰਿਹਾ ਸੀ। ਇਕ ਦਿਨ ਪਹਿਲਾਂ ਉਹਦੇ ਕੋਲ਼ੋਂ ਈ ਮੀਤ ਤਾਰੋ ਨੂੰ ਲੈਣ ਗਿਆ ਸੀ। ਪਰ ਮੀਤ, ਵਾਰਿਸਾਂ ਤੋਂ ਪੈਸੇ ਫੜਨ ਲਈ ਵੀ ਨਾ ਉੱਠਿਆ ਤਾਂ ਜਾ ਕੇ ਬਲਕਾਰ ਨੂੰ ਕਿਸੇ 'ਐਹੋਜੀ' ਗੱਲ ਦਾ ਅਹਿਸਾਸ ਹੋਇਆ ਸੀ। ਬਲਕਾਰ ਨੇ ਨੀਵੀਂ ਪਾਈਂ ਬੈਠੇ ਮੀਤ ਦੇ ਮੋਢੇ ਥਪਥਪਾਏ ਤਾਂ ਉਹਨੇ ਗੋਡਿਆਂ 'ਚੋਂ ਸਿਰ, ਖਿੱਚ ਕੇ ਕੱਢਿਆ ਸੀ। ਪਰ ਪਾਣੀ 'ਚੋਂ ਨਿਕਲੀ ਲਾਸ਼ ਵਾਂਗ ਉਹਦੀ ਧੌਣ ਫਿਰ ਲੁੜ੍ਹਕ ਗਈ ਸੀ। ਰੁੱਧੇ ਗਲ਼ 'ਚੋਂ ਘੱਗੀ ਜਿਹੀ ਆਵਾਜ਼ ਆਈ ਸੀ-



"ਤਾਰੋ ਡੋਬਾ ਦੇ'ਗੀ ਬਲਕਾਰ ਵੀਰਿਆ,ਆਉਣੋਂ ਮੁਕਰ'ਗੀ ਕੱਲ੍ਹ..."

"ਕਿਓਂ! ਮੈਂ ਤਾਂ ਅਜੇ ਸੋਚਦਾ ਸੀ ਬਈ...ਕਹਿੰਦੀ ਕੀ ਐ...?"

"ਮੈਨੂੰ ਕਹਿੰਦੀ ਤੇਰੀ ਦੇਹ 'ਚੋਂ ਮੁਰਦਿਆਂ ਦੀ ਬਾਸ ਮਾਰਦੀ ਐ..."

ਮੀਤ ਦੇ ਮੋਢੇ ਵੱਲ ਵਧਦਾ ਬਲਕਾਰ ਦਾ ਹੱਥ ਥਾਏਂ ਰੁਕ ਗਿਆ ਸੀ। ਉਹਦੀ ਦੇਹ ਇਕਦਮ ਝੂਠੀ ਪੈ ਗਈ ਸੀ। ਉਹਨੂੰ ਆਪਾ ਸਾਂਭਣ ਨੂੰ ਸਮਾਂ ਲੱਗਿਆ ਸੀ। ਮੀਤ ਦਾ ਸਿਰ ਉਹਦੇ ਮੋਢੇ ਨਾਲ ਆ ਲੱਗਿਆ ਸੀ-

"ਇਕ ਜੀਅ ਕਰਦੈ... ਡੁੱਬ ਮਰੇ ਬੰਦਾ..."

"ਫੇਰ ਤਾਰੋ ਮਿਲਜੂ? ਹੈ ਮੂਰਖਾਂ ਵਾਲੀ ਗੱਲ!" ਬਲਕਾਰ ਨੇ ਮੀਤ ਨੂੰ ਫੜ ਕੇ ਖੜ੍ਹਾ ਕਰ ਲਿਆ ਸੀ। ਮਜ਼ਾਕ ਕੀਤਾ-

"ਨਾਲੇ ਤੂੰ ਕਹਿਨੈ ਹੁੰਨੈ ਬਈ ਜੀਹਨੂੰ ਤੈਰਨਾ ਆਉਂਦਾ ਹੋਵੇ, ਉਹ ਜਾਣਕੇ ਨੀ ਡੁੱਬ ਸਕਦਾ..."

"ਫੇਰ ਤੇਰਾ ਬਾਪ ਕਿਵੇਂ ਡੁੱਬ ਗਿਆ? ਉਹ ਤਾਂ ਤੂੰ ਕਹਿਨੈ ਬਈ ਹੜ੍ਹ ਆਇਆ ਦਰਿਆ ਆਪਣੀ ਇਕੋ ਬਾਂਹ ਨਾਲ ਤੈਰ ਜਾਂਦਾ ਸੀ!" ਮੀਤ ਦੇ ਹੰਝੂਆਂ ਨਾਲ ਭਿੱਜੇ ਚਿਹਰੇ 'ਤੇ ਵਿਅੰਗ 'ਚ ਮੁਸਕਰਾਉਣ ਲਈ ਖੁੱਲ੍ਹੇ ਬੁਲ੍ਹ ਦੇਖ ਕੇ ਬਲਕਾਰ ਨੂੰ ਭੈਅ ਆਇਆ। ਮੀਤ ਦਾ ਮਨ ਹੋਰ ਪਾਸੇ ਲਾਉਣ ਲਈ ਉਹ ਡੈਡੀ ਦੀ ਗੱਲ ਸੁਣਾਉਣ ਲੱਗ ਪਿਆ ਸੀ...

"ਤੈਨੂੰ ਲਗਦੈ ਮੈਂ ਗੱਪ ਮਾਰਦੈਂ? ਡੈਡੀ ਦੀ ਇਕੋ ਬਾਂਹ ਤਾਂ ਤੂੰ ਆਪ ਦੇਖੀ ਐ..."

ਗੱਲੀਂ ਪਏ ਮੀਤ ਦੇ ਮਨ ਨੂੰ ਬਲਕਾਰ ਭਾਦੋਂ ਦੀ ਇਕਾਦਸ਼ੀ ਨੂੰ ਭਰਦੇ ਸ਼ਾਹ ਕਪੂਰ ਦੇ ਮੇਲੇ 'ਤੇ ਲੈ ਗਿਆ ਸੀ ਜਿੱਥੇ ਉਹ ਸ਼ਰਤ ਲੱਗੀ ਸੀ। ਦਰਿਆ ਦੇ ਕੰਢੇ ਲਗਦੇ ਇਸ ਮੇਲੇ 'ਤੇ ਹਰ ਵਾਰ ਅੰਨ੍ਹੀ ਭੀੜ ਹੁੰਦੀ ਤੇ ਭਾਂਤ ਭਾਂਤ ਦੇ ਲੋਕਾਂ 'ਚ ਭਾਂਤ ਭਾਂਤ ਦੇ ਮੁਕਾਬਲੇ ਹੁੰਦੇ। ਗੁੱਟ ਛੁਡਾਉਣ ਤੋਂ ਲੈ ਕੇ ਅਣਤੋਲਿਆ ਭਾਰ ਚੱਕਣ ਤਕ ਦੇ। ਛੋਟੀਆਂ ਸ਼ਰਤਾਂ ਵੱਡੇ ਸ਼ੁਗਲ ਤੇ ਵੱਡੀਆਂ ਸਾਂਝਾਂ ਦਾ ਪੜੁੱਲ ਬਣਦੀਆਂ। ਸਦੀਆਂ ਤੋਂ ਸ਼ਾਹ ਕਪੂਰ ਦੇ ਮੇਲੇ 'ਤੇ ਪਈਆਂ ਦੋਸਤੀਆਂ ਤੇ ਦੁਸ਼ਮਣੀਆਂ ਸਿਰਾਂ ਨਾਲ ਨਿਭਦੀਆਂ ਆਈਆਂ ਸਨ।

ਉਸ ਸਾਲ ਦਰਿਆ ਵਿਚ ਹੜ੍ਹ ਆਇਆ ਹੋਇਆ ਸੀ ਤੇ ਸ਼ਰਤ ਧਰਤੀ ਤੋਂ ਉਤਰ ਕੇ ਦਰਿਆ 'ਚ ਲਹਿ ਗਈ ਸੀ। ਛੋਟੇ ਮਾਜਰੇ ਵਾਲਾ ਜੀਤ ਤੇ ਕਿਸੇ ਦੁਰਾਡੇ ਪਿੰਡ ਤੋਂ ਮਹਿੰਗੀ ਦਿਸਦੀ ਲਿਸ਼ਕਦੀ ਕਾਰ 'ਚ ਆਇਆ ਕੋਈ ਸਰਦਾਰ ਆਪਸ ਵਿਚ ਖਹਿ ਪਏ ਸਨ। ਜੀਤ ਨੇ ਦਰਿਆ ਤੈਰ ਕੇ ਪਾਰ ਕਰਨਾ ਸੀ ਤੇ ਸਰਦਾਰ ਨੇ ਬੈਲ ਗੱਡੀਆਂ ਦੀ ਦੌੜ 'ਚ ਪਹਿਲੇ ਨੰਬਰ 'ਤੇ ਰਹੀ ਆਪਣੀ ਜੋੜੀ ਨੂੰ ਮਿਲਿਆ ਸਾਰਾ ਇਨਾਮ ਜੀਤ ਨੂੰ ਦੇਣਾ ਸੀ। ਜੇ ਜੀਤ ਹਾਰਿਆ ਤਾਂ ਉਹਦੀ ਪੱਗ ਸਰਦਾਰ ਨੇ ਲੈ ਜਾਣੀ ਸੀ। ਹੁਣ ਤਕ ਚੁੱਪ ਖੜ੍ਹੇ ਆਪਣੇ ਡੈਡੀ ਦਾ ਬੋਲ, ਭੀੜ ਤੋਂ ਥੋੜ੍ਹਾ ਹਟ ਕੇ ਖੜ੍ਹੇ ਮੋਟਰਸਾਈਕਲ 'ਤੇ ਬੈਠੇ ਕੁਲਫੀ ਖਾਂਦੇ ਬਲਕਾਰ ਨੂੰ ਸੁਣਿਆਂ ਸੀ-

"ਇਹ ਕਾਹਦੀ ਸ਼ਰਤ ਹੋਈ...ਸ਼ਰਤ ਸਰਦਾਰ ਨਾਲ ਤੇ ਟੱਕਰ ਖੁਆਜੇ ਨਾਲ...ਇਨਾਮ ਖੋਹਣੈ ਗਊ ਦੇ ਜਾਇਆਂ ਤੋਂ...ਬਰਾਬਰ ਦੀ ਸੱਟ ਤਾਂ, ਤਾਂ ਬਣਦੀ ਐ ਜੇ ਦੋਏ ਜਣੇ ਮਾਰਨ ਛਾਲ਼..."

ਪਰ ਤਮਾਸ਼ਬੀਨ ਬਣੀ ਭੀੜ ਨੇ ਸਾਧੂ ਦੀ ਗੱਲ ਵਿਚੇ ਰੋਲ਼ ਦਿੱਤੀ ਸੀ। ਜੈਕਾਰਿਆਂ, ਲਲਕਾਰਿਆਂ ਦੇ ਸ਼ੋਰ 'ਚ ਜੀਤ, ਗੁੱਸੇ 'ਚ ਗਰਜਦੇ ਦਰਿਆ ਦੀ ਹਿੱਕ 'ਤੇ ਜਾ ਚੜ੍ਹਿਆ ਸੀ-

"ਤੈਰਾਕ ਤਾਂ ਚੰਗੈ ਪਰ ਇਹ ਪਿੱਛੇ ਕਿਉਂ ਮੁੜੀ ਜਾਂਦੈ..." ਸਾਧੂ ਨੇ ਪਾਣੀ ਦੇ ਵਹਾਅ ਨਾਲ ਵਹਿ ਗਏ ਜੀਤ ਨੂੰ ਦੂਜੀ ਵਾਰ ਉਲਟ ਰੁਖ ਮੁੜਦਿਆਂ ਦੇਖ ਕੇ ਕੋਲ਼ ਖੜ੍ਹੇ ਬੰਦੇ ਤੋਂ ਪੁੱਛਿਆ ਸੀ। ਅਗਲਾ ਬੰਦਾ ਪਹਿਲਾਂ ਪੱਬਾਂ ਤੋਂ ਪੈਰਾਂ ਸਿਰ ਹੋਇਆ ਤੇ ਫੇਰ ਐਂ ਬੋਲਿਆ ਜਿਵੇਂ ਜੀਤ ਦੀ ਥਾਂ ਉਹ ਆਪ ਤੈਰਦਾ ਰਿਹਾ ਹੁੰਦੈ-

"ਪਾਣੀ ਲੈ ਜਾਂਦੈ ਰੋੜ੍ਹ ਕੇ...ਸ਼ਰਤ ਇਹ ਐ ਬਈ ਪੁਲ਼ ਤੋਂ ਐਧਰਲੇ ਪਾਸੇ ਈ ਪਾਰ

ਜਾਣੈ…!"

"ਫੇਰ ਪਾਣੀ ਅੱਗੇ ਅੜਨਾ ਚਾਹੀਦੈ ਉਹਨੂੰ…ਐਂ ਉਲਟੇ ਰੁਖ ਤੈਰਦਾ ਤਾਂ ਅੱਧ ਤੋਂ ਪਹਿਲਾਂ ਈ ਹਫ ਜੂ", ਸਾਧੂ ਨੇ ਫਿਕਰ ਸਾਂਝਾ ਕੀਤਾ।

ਪਰ ਜੀਤ ਹਫਣ ਤੋਂ ਪਹਿਲਾਂ ਈ ਗੋਤਾ ਖਾ ਗਿਆ।

"ਡੁਬਕੀ ਮਾਰ ਗਿਆ…ਹੇਠਾਂ ਹੇਠਾਂ ਜਾਊ…" ਕਈ ਆਵਾਜ਼ਾਂ ਆਈਆਂ। ਅਗਲੇ ਹੀ ਪਲ ਜੀਤ ਦੇ ਹੱਥ ਪਾਣੀ ਤੋਂ ਬਾਹਰ ਬੇ-ਬਸੀ ਵਿਚ ਹਿੱਲਦੇ ਦਿਸੇ-

"ਇਹ ਤਾਂ ਰੁੜ੍ਹ ਗਿਆ…ਪਾਣੀ ਲੈ ਗਿਆ ਰੋੜ੍ਹ ਕੇ…ਮੈਂ ਕਹਿਨੈ…" ਕਿਸੇ ਨੇ ਲੇਰ ਮਾਰੀ। ਠੀਕ ਅਗਲੇ ਹੀ ਪਲ ਲੋਕਾਂ ਨੇ ਦੇਖਿਆ ਕਿ ਪਤਾ ਨੀ ਕਿਹੜੇ ਵੇਲ਼ੇ 'ਇਕ ਬਾਂਹ ਵਾਲਾ' ਸਾਧੂ ਦਰਿਆ 'ਚ ਜਾ ਕੁੱਦਿਆ ਸੀ। ਭੀੜ ਤੋਂ ਕੀਲੇ ਕੁ ਦੇ ਫਰਕ ਨਾਲ ਉਹਨੇ ਜੀਤ ਨੂੰ ਕੰਢੇ ਨਾਲ ਲਿਆ ਲਾਇਆ। ਸੁਰਤ ਸਿਰ ਹੋਏ ਜੀਤ ਦੇ ਸਾਹਮਣੇ ਸਰਦਾਰ ਖੜ੍ਹਾ ਵੰਗਾਰ ਰਿਹਾ ਸੀ-

"ਲਿਆ ਬਈ ਜੁਆਨਾ…ਪੱਗ ਫੜਾ ਆਪਣੇ ਹੱਥ ਨਾਲ…ਜੋੜੀ ਦੇ ਸਿੰਗਾਂ 'ਤੇ ਲਜਾਊਂ ਸਜਾ ਕੇ…"

"ਸ਼ਰਮ ਕਰ ਜਾਰ! ਬੰਦਾ ਮਰ ਕੇ ਬਚਿਐ , ਤੈਨੂੰ ਹਾਰ-ਜਿੱਤ ਦੀ ਪਈ ਐ…" ਜੀਤ ਦੇ ਕੱਪੜੇ ਲੈ ਕੇ ਆਏ ਬੰਦੇ ਨੇ ਸਰਦਾਰ ਨੂੰ ਕਿਹਾ।

"ਸ਼ਰਮ ਵਾਲੀ ਕਿਹੜੀ ਗੱਲ ਐ…ਇਹਨੂੰ ਪਾਧੇ ਨੇ ਕਿਹਾ ਸੀ ਬਈ ਸ਼ਰਤ ਲਾ…ਮੇਰਾ ਵੀ ਤਾਂ 'ਕਵੰਜਾ ਸੌ ਜਾਣਾ ਸੀ"-

"ਗਲਤੀ ਤਾਂ ਜੀਤ ਦੀ ਵੀ ਐ…ਐਹੋ ਜੀ ਸ਼ਰਤ ਥੋੜ੍ਹੋ ਲਾਈਦੀ ਐ…ਪੱਗ ਸੌਆਂ ਸੈਂਕੜਿਆਂ ਨਾਲੋਂ ਬੜੀ ਵੱਡੀ ਚੀਜ਼ ਹੁੰਦੀ ਐ ਸਰਦਾਰ ਜੀ…ਛੱਡੋ ਖਹਿੜਾ…" ਨੇੜੇ ਕਿਸੇ ਦੇ ਤਾਣੇ ਹੋਏ ਚਾਦਰੇ ਉਹਲੇ ਆਪਣਾ ਕੁੜਤਾ ਪਜਾਮਾ ਨਚੋੜਦਿਆਂ ਸਾਧੂ ਨੇ ਰੱਬ ਲਗਦੀ ਗੱਲ ਕੀਤੀ ਸੀ। ਪਰ ਸਰਦਾਰ ਰੱਬ ਤੋਂ ਦੋ ਕੁ ਹੱਥ ਉੱਪਰ ਪੀਂਘ ਝੂਟ ਰਿਹਾ ਸੀ-

"ਤੂੰ ਫੜਾ ਦੇ ਆਪਣੀ…ਪੰਜ ਸੌ ਬੰਦੇ 'ਚ ਅੜਿਐ ਇਹ ਮੇਰੇ ਮੂਹਰੇ…ਸੁੱਕਾ ਕਿਵੇਂ ਚਲਿਆ ਜਾਊ…"

"ਚਲ ਵਥੇਰਾ ਗਿੱਲਾ ਹੋ ਲਿਆ ਹੁਣ…ਭੁਗਤ ਲੀ ਗ਼ਲਤੀ…ਤੁਸੀਂ ਬੜੱਪਣ ਦਿਖਾਓ…"

"ਬਹੁਤੀ ਹਮਦਰਦੀ ਐ…ਤੂੰ ਖੜ੍ਹ ਜਾ ਏਹਦੇ ਥਾਂ…ਪੈਸੇ ਤੇਰੇ…ਨਹੀਂ… ਸੋਚਲੈ…"

ਚਾਰੇ ਪਾਸੇ ਛਾਈ ਚੁੱਪ 'ਚ ਸਰਦਾਰ, ਨੀਵੀਂ ਪਾਈ ਬੈਠੇ ਜੀਤ ਦੇ ਸਿਰ 'ਤੇ ਖੜ੍ਹਾ ਸੀ ਤੇ ਭੀੜ ਚਾਦਰੇ ਉਹਲਿਓਂ ਨਿਕਲਦੇ ਸਾਧੂ ਵੱਲ ਦੇਖ ਰਹੀ ਸੀ। ਸਾਧੂ, ਸਰਦਾਰ ਦੇ ਸਾਹਮਣੇ ਜਾ ਖੜ੍ਹਿਆ ਸੀ-

"ਅੱਤ ਤੇ ਰੱਬ ਦਾ ਵੈਰ ਹੁੰਦੈ…ਪਰ ਜੇ…ਫੜੀਂ ਉਏ ਬਲਕਾਰ ਕੱਪੜੇ…" ਸਾਧੂ, 'ਹੇ ਰਾਮ' ਕਹਿ ਕੇ ਦਰਿਆ 'ਚ ਉੱਤਰ ਗਿਆ ਸੀ ਤੇ ਮੇਲੇ ਨੇ ਦਰਿਆ ਦੇ ਦੋਵਾਂ ਪਾਸਿਆਂ ਤੋਂ ਬਿਨਾਂ ਪੁਲ ਵੀ ਰੋਕ ਲਿਆ ਸੀ।

ਲੋਕਾਂ ਨੇ ਦੇਖਿਆ ਸਾਧੂ ਨੂੰ ਤੇਜ਼ ਵਗਦੇ ਪਾਣੀ ਦੇ ਉੱਤੇ ਟਿਕ ਕੇ ਤੈਰਨਾ ਆਉਂਦਾ ਸੀ। ਤੈਰਦਾ, ਤਾਂ ਉਹਦਾ ਟੁੰਡ ਪਾਣੀ 'ਤੇ ਵਦਾਣ ਵਾਂਗ ਵੱਜਦਾ ਦਿਸਦਾ। ਦੋ-ਚਾਰ ਵਾਰ ਦਰਿਆ ਸਾਧੂ 'ਤੇ ਹਾਵੀ ਹੁੰਦਾ ਵੀ ਲੋਕਾਂ ਨੇ ਦੇਖਿਆ ਪਰ ਹਰ ਵਾਰ ਪਾਣੀ ਦੀਆਂ ਲਗਾਤਾਰ ਸੱਟਾਂ ਨਾਲ ਲਹੂ ਲੁਹਾਣ ਉਹਦੇ ਟੁੰਡ ਦਾ ਨਰਮ ਮਾਸ ਵਾਲਾ ਸਿਰਾ, ਤੇ ਦੂਜਾ ਵੱਡਾ ਸਾਰਾ ਕਾਲਾ ਹੱਥ, ਛੱਲ ਦੀ ਮੈਲ਼ੀ ਝੱਗ 'ਚੋਂ ਕਾਲ਼ੇ ਨਾਗ ਵਾਂਗ ਉਭਰ ਆਉਂਦੇ। ਭੀੜ ਪਹਿਲਾਂ ਅੰਦਾਜ਼ੇ ਨਾਲ ਦੂਜੇ ਕੰਢੇ 'ਤੇ ਓਥੇ ਕੁ ਇਕੱਠੀ ਹੋ ਗਈ ਜਿੱਥੇ ਕੁ ਸਾਧੂ ਦੇ ਨਿਕਲਣ ਦੀ ਉਮੀਦ ਸੀ ਤੇ ਫੇਰ ਉਹਦੇ ਨਾਲ ਨਾਲ ਪੁਲ ਵੱਲ ਖਿਸਕਦੀ ਚਲੀ ਗਈ ਸੀ।



ਕਿਸੇ ਦੀ ਸੁੱਟੀ ਰੱਸੀ ਫੜ ਕੇ ਸਾਧੂ ਦਰਿਆ ਦੀ ਕੰਧੀ 'ਤੇ ਚੜ੍ਹਿਆ ਤਾਂ ਉਹਦਾ ਕੁੜਤਾ ਪਜਾਮਾ ਲਈ ਖੜ੍ਹੇ, ਡਰ ਨਾਲ ਲਗਾਤਾਰ ਕੰਬੀ ਜਾ ਰਹੇ ਬਲਕਾਰ ਨੂੰ ਲੋਕਾਂ ਨੇ ਪਲੋ ਪਲੀ ਰਾਹ ਦੇ ਦਿੱਤਾ ਸੀ। ਕੱਪੜੇ ਸਿੱਟ ਕੇ ਸਾਧੂ ਨੂੰ ਜੱਫੀ ਪਾ ਕੇ ਬਲਕਾਰ ਦੀ ਮਾਰੀ ਭੁੱਬ 'ਚ ਸਾਰਾ ਰੌਲ਼ਾ ਦਬ ਗਿਆ ਸੀ। ਸਾਧੂ ਦੇ ਟੁੰਡ ਦੇ ਨਰਮ ਮਾਸ 'ਚੋਂ ਨੁਚੜਦਾ ਲਹੂ ਬਲਕਾਰ ਦੀ ਤਪਦੀ ਗੱਲ੍ਹ ਨੂੰ ਵੀ ਨਿੱਘਾ ਲੱਗਿਆ ਸੀ। ਉਸੇ ਘੜੀ ਸਰਦਾਰ ਆਇਆ ਸੀ। ਲੋਕਾਂ ਨੂੰ ਦਿਖਾ ਕੇ ਉਹਨੇ ਸ਼ਰਤ ਦੇ ਪੈਸੇ ਸਾਧੂ ਵੱਲ ਵਧਾਏ ਤਾਂ ਸਾਹੋ ਸਾਹ ਹੋਏ ਸਾਧੂ ਨੇ ਬਲਕਾਰ ਨੂੰ ਆਪਣੇ ਨਾਲ ਘੁੱਟਦਿਆਂ ਸਰਦਾਰ ਵੱਲ ਦੇਖਿਆ ਸੀ-

"ਉਹਨਾਂ ਨੂੰ ਚਾਰਦੀਂ ਜਿਨ੍ਹਾਂ ਦੀ ਕਮਾਈ ਐ…ਪੈਸੇ ਪਿੱਛੇ ਨੀ ਜਾਨ 'ਤੇ ਖੇਲ੍ਹਿਆ ਮੈਂ…ਸਿਰ ਦੀ ਪੱਗ ਤੇਰੇ ਵਰਗੇ ਬੰਦੇ ਦੇ ਹੱਥ ਤਾਂ ਨੀ ਛੱਡਦੇ" ਤੇ ਫੇਰ ਸਰਦਾਰ ਵੱਲੋਂ ਮੂੰਹ ਫੇਰ ਕੇ ਹੁਬਕੀਂ ਰੋਂਦੇ ਬਲਕਾਰ ਦੀਆਂ ਅੱਖਾਂ 'ਚ ਦੇਖਦਿਆਂ ਹੱਸਿਆ ਸੀ-

"ਲੈ ਹੈ ਕਮਲ਼ਾ…ਡੁੱਬ ਕੇ ਨੀ ਮਰਦਾ ਆਪਣਾ ਟੱਬਰ", ਸਾਧੂ ਦੀ ਗੱਲ ਸੁਣਕੇ ਰੋਂਦਾ ਰੋਂਦਾ ਬਲਕਾਰ ਹੱਸ ਪਿਆ ਸੀ। ਫੇਰ ਰੋਣ ਲੱਗ ਪਿਆ ਸੀ ਤੇ ਫੇਰ ਉਹਦੇ ਰੋਣ-ਹੱਸਣ ਇਕ ਦੂਜੇ ਵਿਚ ਰਲ਼ ਗਏ ਸਨ…

ਬਲਕਾਰ ਨੇ ਗੱਲ ਮੁਕਾਈ ਸੀ ਤਾਂ ਮੀਤ ਤੋਂ ਨਾ ਰੋ ਹੋਇਆ ਸੀ ਤੇ ਨਾ ਹੱਸ ਹੋਇਆ ਸੀ। ਬੱਸ ਉਸ ਦੀਆਂ ਹੈਰਾਨ ਦਿਸਦੀਆਂ ਅੱਖਾਂ ਨਵੇਂ ਸਿਰਿਓਂ ਭਰ ਆਈਆਂ ਸਨ। ਕਿੰਨੀ ਹੀ ਦੇਰ ਮੀਤ ਚੁੱਪ ਰਿਹਾ ਸੀ। ਫਿਰ ਰੁੱਧੇ ਹੋਏ ਗਲ਼ੇ 'ਚੋਂ ਬੋਲਿਆ ਸੀ-

"ਐਹੋ ਜੇ ਬੰਦੇ ਨੂੰ ਮਰਨਾ ਨੀ ਸੀ ਚਾਹੀਦਾ ਯਾਰ…ਔਖੈ! ਐਹੋ ਜੇ ਵੇਲ਼ੇ ਬਾਹਾਂ-ਲੱਤਾਂ ਨੂੰ 'ਬੰਨ੍ਹ' ਕੇ ਰੱਖਣਾ ਔਖਾ ਕੰਮ ਐ"।

ਮੀਤ ਦੀ ਗੱਲ ਨਾਲ ਪਹਿਲੀ ਵਾਰ ਬਲਕਾਰ ਨੂੰ ਆਪਣੇ ਡੈਡੀ ਦੀ ਮੌਤ ਦੀ ਗਹਿਰਾਈ ਸਮਝ ਆਈ ਸੀ। ਲੋਹੇ ਵਰਗੇ ਆਪਣੇ ਟੁੰਡ ਨੂੰ ਤੇ ਆਮ ਬੰਦੇ ਤੋਂ ਡੂਢੇ ਆਪਣੇ ਇਕੋ ਹੱਥ ਨੂੰ ਉਹਨੇ ਕਿਵੇਂ ਪਾਣੀ ਦੇ ਖਿਲਾਫ ਨਾ ਉਠਣ ਲਈ ਮਨਾਇਆ ਹੋਵੇਗਾ! ਕਿਵੇਂ ਰੁਕੇ ਹੋਣਗੇ ਉਹਦੇ ਉਹ ਹੱਥ ਪੈਰ ਜਿਨ੍ਹਾਂ 'ਤੇ ਉਹਨੂੰ ਹਮੇਸ਼ਾ ਮਾਣ ਰਿਹਾ ਸੀ!…

…ਤੇ ਮੇਜਰ ਕਹਿ ਰਿਹਾ ਸੀ 'ਡੁੱਬਣ ਦਾ ਕੀ ਐ…ਇਹ ਕੰਮ ਤਾਂ ਜਦ ਮਰਜ਼ੀ ਕਰਲੈ…'

ਬਲਕਾਰ ਦਾ ਜੀਅ ਕੀਤਾ ਕਿ ਹਉਕਾ ਭਰ ਕੇ ਆਖੀ ਹੋਈ ਮੀਤ ਦੀ ਉਹਦੇ ਡੈਡੀ ਬਾਰੇ ਗੱਲ, ਮੇਜਰ ਨੂੰ ਦੱਸੇ। ਇਹ ਵੀ ਦੱਸੇ ਕਿ ਖੁਸ਼ੀ-ਗ਼ਮੀ ਕਦੇ ਕਦੇ ਇਕ ਦੂਜੀ ਦੇ ਉਹਲੇ 'ਚ ਵੀ ਆਉਂਦੀਆਂ ਨੇ। ਤਾਰੋ ਮੀਤ ਦੀ ਜ਼ਿੰਦਗੀ 'ਚ ਖੁਸ਼ੀ ਦੇ ਓਹਲੇ 'ਚ ਆਈ ਹੋਈ ਗ਼ਮੀ ਹੀ ਤਾਂ ਸੀ। ਪਤਾ ਨੀ ਕਦੋਂ ਕੁ ਦਾ ਸ਼ੁਰੂ ਹੋਇਆ ਉਹਦੇ ਡੈਡੀ ਦਾ ਮਰਨਾ ਵੀ ਤਾਂ ਦੋ ਦੋਹਤੀਆਂ ਤੋਂ ਬਾਅਦ ਜਨਮੇ, ਦੋਹਤੇ ਦੀ ਖੁਸ਼ੀ ਦੇ ਭੇਸ 'ਚ ਹੀ ਆਇਆ ਸੀ-

"ਚਲ ਕੁੜੀਆਂ ਢਕੀਆਂ ਗਈਆਂ…" ਪਿੰਡ ਦੇ ਜੀਓ ਜੀਅ ਨੇ ਵਧਾਈਆਂ ਦਿੱਤੀਆਂ ਸਨ…

…ਘਰ ਵਿਚ ਕੁੜੀ ਨੂੰ 'ਦਾਬੜੇ' 'ਚ ਦਿੱਤੀ ਜਾਣ ਵਾਲੀ ਪੰਜੀਰੀ ਤੇ ਕੱਪੜੇ ਲੀੜੇ ਦੀ ਗੱਲ ਉਸੇ ਦਿਨ ਤੋਂ ਚੱਲ ਪਈ ਸੀ। 'ਟੂਮ-ਟੱਲੇ' ਦੇ ਨਾਂ 'ਤੇ ਘਰ 'ਚ ਇਕੋ ਇਕ ਬਚੀ ਰਹਿ ਗਈ ਮੁੰਦਰੀ ਧੁਆ ਕੇ ਮੁੰਡੇ ਨੂੰ ਪਾ ਦੇਣ ਦਾ ਫੈਸਲਾ ਹੋ ਗਿਆ ਸੀ। ਕੱਪੜੇ 'ਉਧਾਰ' ਆ ਜਾਣੇ ਸਨ। ਆੜ੍ਹਤੀ ਤੋਂ ਲੈਣ ਨੂੰ ਦੋ ਹਜ਼ਾਰ ਰਹਿ ਗਿਆ ਸੀ। ਬਸ।

"ਬੱਸ!" ਆੜ੍ਹਤੀਆ ਸਾਧੂ ਦੇ ਕਹੇ, "ਦੋ ਕੁ ਹਜ਼ਾਰ ਚਾਹੀਦੈ ਬੱਸ…" ਦੇ ਆਖਰੀ ਸ਼ਬਦ ਨੂੰ ਦੂਹਰਾ ਕੇ ਪਹਿਲਾਂ ਚੁੱਪ ਕਰ ਰਿਹਾ ਸੀ ਤੇ ਫੇਰ ਕੰਪਿਊਟਰ 'ਚੋਂ ਨਿਕਲੀ ਸਾਧੂ ਦੀ 'ਬੈਲੇਂਸ ਸ਼ੀਟ' ਦਿਖਾ ਕੇ ਬੋਲਿਆ ਸੀ-

"ਅਠਾਰਾਂ ਲੱਖ,ਸੱਠ ਹਜ਼ਾਰ ਸੱਤ ਸੌ ਛਿਆਸੀ ਰੁਪੱਈਏ, 'ਬੱਸ' ਤੋਂ ਪਹਿਲਾਂ ਖੜ੍ਹੇ ਨੇ ਤੇ

ਜੀਰੀ ਆਉਣੀ ਐ ਤੇਰੀ, ਜੇ ਤੇਰੀ ਦੱਸੀ ਬਿਜਾਂਦ ਮੰਨ ਲਈਏ, ਤੇਈ ਕੀਲਿਆਂ 'ਚੋਂ ਛੇ ਲੱਖ ਦੀ...ਲਿਮਟਾਂ ਦਾ ਵਿਆਜ ਅਜੇ ਅੱਡ ਹੋਣੈ... ਬੱਸ ਤਾਂ ਸਾਡੀ ਹੋਈ ਪਈ ਐ ਸਾਧਾ ਸਿਆਂ।"

ਖਾਲੀ ਹੱਥ ਮੁੜੇ ਸਾਧੂ ਨੇ ਸੌਣ ਤੋਂ ਪਹਿਲਾਂ ਬਲਕਾਰ ਨੂੰ 'ਆਧਾਰ ਕਾਰਡ' ਉਹਦੇ ਬਟੂਏ 'ਚ ਪਾ ਦੇਣ ਲਈ ਕਿਹਾ ਸੀ। ਇਹੀ ਆਧਾਰ ਕਾਰਡ ਉਸ ਥਾਂ 'ਤੇ ਇੱਟ ਉੱਤੇ ਰੱਖਿਆ ਮਿਲਿਆ ਸੀ ਜਿੱਥੇ ਸਾਧੂ ਨੇ ਨਹਿਰ 'ਚ ਛਾਲ਼ ਮਾਰੀ ਸੀ। ਬਟਨ ਲੱਗੀ ਉਪਰਲੀ ਜੇਬ 'ਚ ਪਾਏ ਬਟੂਏ 'ਚੋਂ ਕਿਸਾਨ ਯੂਨੀਅਨ ਦਾ ਹਰਾ ਬਿੱਲਾ ਤੇ ਮੋਮੀ ਕਾਗ਼ਜ਼ 'ਚ ਲਪੇਟੀਆਂ ਸਾਧੂ ਦੀਆਂ ਦੋ ਪਾਸਪੋਰਟ ਸਾਈਜ਼ ਦੀਆਂ ਫੋਟੋਆਂ ਤੋਂ ਬਿਨਾਂ ਵੀਹ ਰੁਪਈਏ ਲਾਸ਼ ਦੇ ਨਾਲ ਮਿਲੇ ਸਨ। ਮੀਤ ਨੂੰ ਦਿੱਤੇ ਦਸ ਹਜ਼ਾਰ ਬਲਕਾਰ ਦੇ ਵੱਡੇ ਤਾਏ ਨੇ 'ਕਿਸੇ ਤੋਂ ਵਿਆਜੂ ਫੜ ਕੇ' ਦਿੱਤੇ ਸਨ। ਸਾਧੂ ਦੀ ਲਾਸ਼ ਦੀ ਸਪੁਰਦਗੀ ਲਈ ਥਾਣੇਦਾਰ ਨੂੰ ਉਡੀਕਦੇ ਉਹ ਨਹਿਰ ਦੇ ਕੰਢੇ ਰੱਖੇ ਬੈਂਚ 'ਤੇ ਹੀ ਬੈਠੇ ਰਹੇ ਸਨ। ਉਹਨਾਂ ਦੇ ਬੈਠੀ ਬੈਠੀ ਇਕ ਦਸ ਕੁ ਸਾਲ ਦੇ ਬੱਚੇ ਦੀ ਲਾਸ਼ ਆ ਗਈ ਸੀ ਤੇ ਬੱਚੇ ਦੇ ਵਾਰਿਸ ਨਾਂਹ ਨਾਂਹ ਕਰਦੇ ਮੀਤ ਨੂੰ ਪੰਜ ਹਜ਼ਾਰ 'ਖੁਸ਼ੀ-ਖੁਸ਼ੀ' ਦੇ ਗਏ ਸਨ। ਫਾਈਨਾਂਸ ਕੰਪਨੀ ਦਾ ਮਾਲਕ, ਬਲਕਾਰ ਦਾ ਫੁੱਫੜ ਬੋਲਿਆ ਸੀ-

"ਜੇ ਦੋ ਦੇ ਭਾਅ ਨੂੰ ਵੀ ਲਾਈਏ ਪੰਝਤਰ ਲੱਖ ਦਾ ਦਿਹਾੜੀ ਦਾ ਵਿਆਜ ਬਣਦੈ ਪੰਦਰਾਂ ਹਜ਼ਾਰ। ਆਪਣੇ ਨਾਲੋਂ ਤਾਂ ਇਹੀ ਵੀਹ ਐ। ਨਾ ਸਾਮੀ ਮਰਨ ਦਾ ਡਰ..."

ਥੋੜ੍ਹਾ ਰੁਕ ਕੇ ਉਹ ਬਲਕਾਰ ਦੇ ਤਾਏ ਵੱਲ ਮੂੰਹ ਕਰਕੇ ਫੇਰ ਬੋਲਿਆ ਸੀ-

"ਆਪਣਾ ਈ ਦੇਖ ਲੈ...ਸਾਧੂ ਵੱਲ ਛੇ ਲੱਖ ਸੀ...ਆਪ ਤਾਂ ਪਾਰ ਗਿਆ...ਕੀ ਕਰੂ ਬੰਦਾ"। ਗੱਲ ਖਤਮ ਕਰਕੇ ਉਹਨੇ ਬਲਕਾਰ ਵੱਲ ਦੇਖਿਆ ਸੀ। ਬਲਕਾਰ ਦਾ ਧਿਆਨ ਵੀ ਮੀਤ ਦੇ ਕਮਾਏ ਪੰਦਰਾਂ ਹਜ਼ਾਰ ਵੱਲ ਸੀ। ਪਰ...

...ਪਰ ਉਦੋਂ ਉਹਨੂੰ ਇਹ ਨਹੀਂ ਸੀ ਪਤਾ ਕਿ 'ਮੁਰਦਿਆਂ ਦੀ ਬਾਸ' ਨੇ ਇਸ ਕਮਾਈ ਦੇ ਉਪਰ ਦੀ ਪੈ ਜਾਣਾ ਸੀ। ਮੀਤ ਨੇ ਇਹ ਕਹਿਣਾ ਸੀ-

"ਤੈਨੂੰ ਨੀ ਪਤਾ ਬਲਕਾਰ ਤਾਰੋ ਦੇ ਬੋਲ ਭੁੱਲਦੇ ਈ ਨੀ...ਦੱਸ ਨੀ ਸਕਦਾ ਬਈ ਕਿਹੋ ਜਿਹਾ ਹੌਲ ਪੈਂਦੈ... ਸਾਹ ਰੁਕ ਜਾਂਦੈ...ਜਿਊਣਾ ਔਖੈ...", ਮੀਤ ਦੀਆਂ ਅੱਖਾਂ ਫਿਰ ਭਰ ਆਈਆਂ ਸਨ-

"ਜੱਟਾਂ ਦੇ ਮੁੰਡੇ ਦੇ ਡਬੋਲੀਆ ਬਣਨ ਨਾਲੋਂ ਵੀ? ਐਧਰ ਦੇਖ ਮੇਰੇ ਵੱਲ", ਬਲਕਾਰ ਨੇ ਉਹਦਾ ਮੂੰਹ ਫੜ ਕੇ ਆਪਣੇ ਵੱਲ ਘੁਮਾਇਆ ਸੀ-

"...ਤੈਨੂੰ ਕੀ ਲਗਦੈ...ਮੇਰਾ ਮਰਨ ਨੂੰ ਜੀਅ ਨਹੀਂ ਸੀ ਕੀਤਾ...ਕੀਤਾ ਸੀ ਪਰ..."

ਇਸ 'ਪਰ' ਨੂੰ ਪਾਰ ਕਰਨ ਲਈ ਬਲਕਾਰ ਨੂੰ ਬੜਾ ਸਮਾਂ ਲੱਗਿਆ ਸੀ...

ਆਪਣੇ ਡੈਡੀ ਦੇ ਅੰਤਿਮ ਸੰਸਕਾਰ ਤੋਂ ਪਹਿਲਾਂ ਈ ਫੁੱਫੜ ਦੇ ਸੁਣਾਏ ਛੇ ਲੱਖ ਤੋਂ ਸ਼ੁਰੂ ਹੋਈ ਗੱਲ ਭਿਆਨਕ ਦੇਣਦਾਰੀ ਵਿਚ ਬਦਲ ਗਈ ਸੀ। ਪਰਨੋਟਾਂ ਤੋਂ ਬਿਨਾਂ ਇਕ ਏਕੜ ਦਾ ਇਕਰਾਰਨਾਮਾ ਆੜ੍ਹਤੀਏ ਦੇ ਨਾਂ ਸੀ। ਤਿੰਨ ਕੀਲਿਆਂ ਵਿਚੋਂ ਚੌਦਾਂ ਕਨਾਲਾਂ ਤਾਂ, ਇਕ ਹੋਰ ਲਹਿਣੇਦਾਰ ਨੇ ਦੱਸਿਆ, ਉਹ ਕਦੋਂ ਦਾ ਬੈਅ ਕਰ ਗਿਆ ਸੀ। ਬਦਨਾਮੀ ਤੋਂ ਡਰਦਾ ਠੇਕੇ 'ਤੇ ਵਾਹੁੰਦਾ ਰਿਹਾ ਸੀ। ਆੜ੍ਹਤੀਏ ਨੇ ਇਕਰਾਰਨਾਮੇ ਵਾਲੇ ਏਕੜ 'ਤੇ 'ਸਟੇਅ' ਲੈ ਲਈ ਸੀ। ਸਾਧੂ ਦੇ ਭੋਗ ਤੋਂ ਦੂਜੇ ਦਿਨ ਹੀ ਸਥਿਤੀ ਦਿਨ ਵਾਂਗ ਸਾਫ ਕਰ ਦਿੱਤੀ ਸੀ-

"ਇਹ ਤਾਂ ਕਾਗਜ਼ੀ ਕਾਰਵਾਈ ਐ...ਊਂ ਆਪਾਂ ਕਿਹੜਾ ਤੈਥੋਂ ਬਾਹਰ ਐਂ, ਵਿਕਦੀ ਐ ਵੇਚ ਲੈ...ਮੇਰਾ ਮੂਲ ਮੋੜ'ਦੀਂ", ਆੜ੍ਹਤੀਏ ਨੇ ਬਲਕਾਰ ਦੀ ਪਿੱਠ 'ਤੇ ਹੱਥ ਫੇਰਿਆ ਸੀ। ਬਾਕੀ ਜਿਵੇਂ ਤੇਰੇ ਫੁੱਫੜ ਜੀ ਕਹਿਣਗੇ... ਇਕਰਾਰਨਾਮੇ 'ਤੇ ਇਹਨਾਂ ਦੀਓ ਗਵਾਹੀ ਐ..."

ਮੰਮੀ ਤੇ ਦਾਦੀ ਸਿਰ ਫੜ ਕੇ ਬੈਠ ਗਈਆਂ ਸਨ। ਬਲਕਾਰ 'ਕੱਲਾ ਰਹਿ ਗਿਆ ਸੀ। ਦੁੱਧ ਦਿੰਦੀ ਝੋਟੀ ਭੋਗ 'ਤੇ ਖਰਚੀ ਗਈ ਸੀ। ਬੌਲ਼ਿਆਂ ਹਾਰ ਫਿਰਦਾ ਬਲਕਾਰ ਕਦੇ ਖੇਤੀ ਕਰਨ



ਦੀਆਂ ਸਲਾਹਾਂ ਸੁਣਦਾ ਤੇ ਕਦੇ ਸੰਦ ਵੇਚ ਕੇ 'ਵਿਹਲਾ' ਹੋਣ ਦੀਆਂ। ਮਿਲ ਕੇ ਦਿੱਤੀਆਂ ਸਮਝੌਤੀਆਂ ਤੇ 'ਬਣਿਆ ਕੋਈ ਹੀਲਾ!' ਪੁੱਛਣ ਬਹਾਨੇ ਲਹਿਣੇਦਾਰਾਂ ਦੀਆਂ ਚਿਤਾਵਨੀਆਂ ਨੇ ਉਹਦੇ ਸਾਧੂ ਬਾਪ ਨੂੰ 'ਠੱਗ' ਲੱਗਣ ਲਾ ਦਿੱਤਾ ਸੀ। ਅਧੇੜ-ਬੁਣ ਦੀਆਂ ਅਜਿਹੀਆਂ ਘੜੀਆਂ ਵਿਚ ਫੋਨ ਦੀ ਘੰਟੀ ਵੱਜਣ 'ਤੇ ਉਸ ਦਾ ਦਿਲ ਬੈਠਣ ਲੱਗ ਪਿਆ ਸੀ...

...ਤੇ ਫੇਰ ਇਕ ਦਿਨ...

...ਅਜੇ ਥੋੜ੍ਹੀ ਦੇਰ ਪਹਿਲਾਂ ਈ ਮੰਮੀ 'ਸੌਦੇ ਮੁੱਕੇ' ਹੋਣ ਦੀ ਗੱਲ ਕਰ ਕੇ ਹਟੀ ਸੀ-

"ਤੂੰ ਕਿਤੇ ਪੰਜ ਚਾਰ ਹਜਾਰ ਦੀ ਨੌਕਰੀ ਦੇਖ ਲੈ...ਘਰ ਦਾ ਤੋਰਾ ਤਾਂ ਤੁਰੂ! ਤਿੰਨ ਹਜਾਰ ਤਾਂ ਅਪਣਾ ਪ੍ਰਚੂਨ ਵਾਲਾ ਈ ਦੇਣ ਨੂੰ ਤਿਆਰ ਐ"...

"ਉਹ ਕਿਹੜਾ ਪੁੰਨ ਨੂੰ ਕਹਿੰਦੈ... ਪੰਤਾਲੀ ਹਜਾਰ ਉਹਦਾ ਖੜ੍ਹੈ...ਤੇ ਕਰਜੇ ਦੀ ਪੰਡ ਦਾ ਕੀ ਬਣੂ...ਆਪ ਤਾਂ ਪਾਰ ਗਿਆ", ਬਲਕਾਰ ਨੇ ਗੁੱਸੇ 'ਚ ਕਿਹਾ ਸੀ ਪਰ ਇਹ ਖਿਆਲ ਆਉਂਦੀ ਸਾਰ ਉਹ ਰੋਣ ਲੱਗ ਪਿਆ ਸੀ ਕਿ ਉਹ ਆਪਣੇ ਫੁੱਫੜ ਦੀ ਬੋਲੀ ਬੋਲਣ ਲੱਗ ਪਿਆ ਸੀ।

ਉਦੋਂ ਹੀ ਖਿੜਕੀ ਦੀ ਚੁਗਾਠ 'ਤੇ ਪਿਆ ਫੋਨ ਵੱਜਿਆ ਸੀ। ਬਲਕਾਰ ਫੋਨ ਵੱਲ ਜਾਣ ਦੀ ਥਾਂ 'ਕੱਚੀ ਨਹਿਰ' ਵੱਲ ਚੱਲ ਪਿਆ ਸੀ-

"ਡੈਡੀ ਸਰਹਿੰਦ ਵੱਲ ਪਤਾ ਨੀ ਕਿਓਂ ਚਲਿਆ ਗਿਆ...ਨਹਿਰ ਤਾਂ..." ਉਹ ਲੱਤਾਂ ਲਟਕਾ ਕੇ ਪੁਲ਼ 'ਤੇ ਬੈਠ ਗਿਆ ਸੀ। ਇਸੇ ਪੁਲ਼ ਤੋਂ ਉਹਨੇ ਹਜ਼ਾਰਾਂ ਵਾਰ ਨਹਿਰ ਵਿਚ ਛਾਲ਼ਾਂ ਮਾਰੀਆਂ ਸਨ...ਡੁਬਕੀਆਂ ਲਾਈਆਂ ਸਨ ਤੇ ਤੈਰ ਕੇ ਕੰਢੇ 'ਤੇ ਆਇਆ ਸੀ। ਹਾਣੀਆਂ ਨਾਲ ਮੜ੍ਹਿਕਿਆ ਸੀ। ਕਿੰਨੇ ਐਤਵਾਰਾਂ ਤੇ ਬੁੱਧਵਾਰਾਂ ਨੂੰ ਸ਼ਰਤਾਂ ਲਾ ਕੇ ਜਿੱਤਿਆ ਸੀ, ਹਾਰਿਆ ਸੀ। ਖਾਸ ਤੌਰ 'ਤੇ ਐਤਵਾਰ ਵਾਲੇ ਦਿਨ ਲੋਕ ਤਾਂਬਾ ਨਹਿਰ ਦੀ ਭੇਟ ਕਰਨ ਆਉਂਦੇ ਤਾਂ ਤਾਂਬੇ ਦੇ ਸਿੱਕਿਆਂ ਜਾਂ ਪੱਤਰਾਂ ਪਿੱਛੇ ਉਹ ਸਾਹ ਮੁੱਕਣ ਤਕ ਨਹਿਰ ਦਾ ਪੱਤਣ ਫੋਲਦੇ। ਬੁੱਧਵਾਰ ਨੂੰ ਦੁਪਹਿਰੇ ਬਾਰਾਂ ਤੋਂ ਡੇਢ ਵਜੇ ਵਿਚਕਾਰ ਲੋਕ ਚਾਰ ਜਾਂ ਅੱਠ ਕਿਲੋ ਮਾਂਹ ਤੇ ਅੱਠ ਦੀ ਗਿਣਤੀ 'ਚ ਨਾਰੀਅਲ ਰੋੜ੍ਹਦੇ ਤਾਂ ਨਹਿਰ 'ਚ ਡੂੰਘੀ ਤੇ ਲੰਮੀ ਰੇਸ ਇਕੋ ਵੇਲੇ ਲਗਦੀ। ਨਾਰੀਅਲ ਫੜਨ ਪਿੱਛੇ ਹੋਈਆਂ ਗਹਿ ਗੱਚ ਲੜਾਈਆਂ 'ਚ ਕਈ ਵਾਰ ਕਿਸੇ ਦੇ ਹੱਥ ਆ ਕੇ ਉਤਰ ਗਈ ਨੀਕਰ ਯਾਦ ਕਰਕੇ ਉਹਦਾ ਅਜਿਹਾ ਹਾਸਾ ਨਿਕਲਿਆ ਕਿ ਉਹ ਛਾਲ਼ ਮਾਰਨੀ ਭੁੱਲ ਕੇ ਪੁਲ਼ 'ਤੇ ਬੈਠਾ ਰਿਹਾ। ਉਦੋਂ ਹੀ ਕਿਸੇ ਪਲ ਉਹਨੂੰ ਨਹਿਰ 'ਚੋਂ ਬੁੱਧਵਾਰ ਨੂੰ ਮਿਲਦੇ ਸਿੱਕਿਆਂ ਦੀ ਚਮਕ 'ਚ ਮੀਤ ਨੂੰ ਦਿੱਤਾ ਦਸ ਹਜ਼ਾਰ ਚਮਕਿਆ ਸੀ-

"ਇਕ ਲਾਸ਼ ਫੜੀਓ ਲਾਲੇ ਦੇ ਤਿੰਨ ਮਹੀਨਿਆਂ ਬਰਾਬਰ ਐ", ਉਹ ਚੱਕਵੇਂ ਪੈਰੀਂ ਘਰ ਮੁੜ ਆਇਆ ਸੀ। ਪਰ ਮੰਮੀ ਨਾਲ ਗੱਲ ਕਰਨ ਵੇਲੇ ਉਹਨੂੰ ਖਿਆਲ ਆਇਆ ਸੀ ਕਿ ਉਹ ਕਿਹੋ ਜਿਹੀ ਗੱਲ ਸੋਚ ਰਿਹਾ ਸੀ। ਉਹ ਚੁੱਪ ਕਰ ਕੇ ਰੋਟੀ ਖਾ ਕੇ ਸੌਂ ਗਿਆ ਪਰ ਨਹਿਰ 'ਤੇ ਕੰਮ ਕਰਨ ਦਾ ਖਿਆਲ ਜਾਗਦਾ ਰਿਹਾ। ਦੋ ਦਿਨ ਉਹ ਕੰਮ ਦੀ ਭਾਲ ਦੇ ਬਹਾਨੇ ਨਿਕਲਦਾ ਅਤੇ ਮੀਤ ਤੇ ਰਤਨੇ ਨੂੰ ਨਹਿਰ 'ਚ ਉਤਰਦਿਆਂ ਦੇਖਦਾ ਰਿਹਾ ਸੀ। ਜੀਰੀ ਵੱਢ ਕੇ ਉਹਨੇ ਟਰੈਕਟਰ ਤੇ ਪਿਛਲੇ ਸਾਲ ਗੰਨਾ ਮਿੱਲ ਲਿਜਾਣ ਲਈ ਬਣਾਈ ਟਰਾਲੀ ਵੇਚੀ...ਲਹਿਣੇਦਾਰਾਂ ਨਾਲ ਕਿਸ਼ਤਾਂ ਕੀਤੀਆਂ ਤੇ ਬਿਨਾਂ ਕਿਸੇ ਨੂੰ ਅਸਲੀ ਗੱਲ ਦੱਸੇ ਉਹ ਨਵਾਂ ਰੱਸਾ ਖਰੀਦ ਕੇ ਨਹਿਰ 'ਤੇ ਆ ਗਿਆ ਸੀ। ਪਰ...

...ਇਸ ਵਾਰ 'ਪਰ' ਬਹੁਤ ਵੱਡੀ ਸੀ। 'ਸਾਧੂ ਦੇ ਬਲਕਾਰ' ਦੇ ਰੂਪ 'ਚ ਉਹ ਨਹਿਰ 'ਤੇ ਕਦੇ ਵੀ ਪਛਾਣਿਆ ਜਾ ਸਕਦਾ ਸੀ। 'ਦਾਦੀ ਤੇ ਮੰਮੀ ਖਬਰੈ ਮਰ ਈ ਜਾਣ', ਸੋਚ ਕੇ ਉਹਦੇ ਹੌਲ ਪਿਆ ਸੀ। ਉਹ ਘਰ ਮੁੜ ਆਇਆ ਸੀ ਪਰ ਬਾਹਰੋਂ ਈ ਢਾਂਗੇ ਨਾਲ ਫੜੀ ਲਾਸ਼ ਦੇ ਮਿਲੇ ਤਿੰਨ ਹਜ਼ਾਰ ਫੜਦਾ ਰਤਨਾ ਵੀ ਉਹਦੇ ਨਾਲ ਹੀ ਆ ਗਿਆ ਸੀ। ਦੋ ਤਿੰਨ ਦਿਨ ਦੀਆਂ ਭੰਨਾਂ ਘੜਤਾਂ ਤੋਂ ਬਾਅਦ ਉਹਨੇ 'ਭੇਸ' ਬਦਲ ਲੈਣ ਦਾ ਫੈਸਲਾ ਲੈ ਲਿਆ ਪਰ...

...ਜਦੋਂ ਹੇਅਰ ਡਰੈੱਸਰ ਨੇ ਉਹਦੇ ਸੰਘਣੇ ਘੁੰਗਰਾਲੇ ਵਾਲ਼ ਖੋਲ੍ਹੇ ਤਾਂ ਸ਼ੀਸ਼ੇ 'ਚ ਦੇਖਦੇ ਬਲਕਾਰ ਦੀਆਂ ਅੱਖਾਂ ਸਾਹਮਣੇ ਡਿਪਲੋਮੇ ਦੀ ਕਲਾਸ ਫੈਲੋ ਰਮਨੀਤ ਆ ਖੜ੍ਹੀ ਸੀ-

"ਓ ਹੀਰੋ! ਬੰਨ੍ਹ ਕੇ ਰੱਖਿਆ ਕਰ ਵਾਲ਼...ਕੋਈ ਫਾਹੇ ਆ ਜੂ ਇਹਨਾਂ ਨਾਲ", ਰਮਨੀਤ ਦਾ ਕਮੈਂਟ ਯਾਦ ਕਰਕੇ ਬਲਕਾਰ ਦੇ ਹੰਝੂ ਆ ਗਏ ਸਨ-

"ਮੇਰਾ ਵੀ ਹੱਥ ਕੈਂਚੀ ਫੜਨ ਨੂੰ ਮੰਨਦਾ ਨੀ...ਰਹਿਣ ਦੇ...ਮੈਂ ਕਹਿਨੈ... ਐਡੇ ਸੋਹਣੇ ਵਾਲ਼ ਨੇ..." ਬਲਕਾਰ ਦੇ ਹੰਝੂ ਦੇਖ ਕੇ ਹੇਅਰ ਡਰੈੱਸਰ ਨੇ ਵਾਲ਼ਾਂ ਨੂੰ ਪਾਈ ਕੈਂਚੀ ਰੋਕ ਲਈ ਸੀ-

"ਨਹੀਂ! ਕੋਈ ਗੱਲ ਨੀ ਤੂੰ ਲੰਬੇ ਜਹੇ ਰੱਖ ਕੇ ਕੱਟ ਦੇ" ਬਲਕਾਰ ਨੇ ਪੁੱਠੇ ਹੱਥ ਨਾਲ ਹੰਝੂ ਪੂੰਝ ਲਏ ਸਨ।

ਸ਼ੀਸ਼ੇ 'ਚੋਂ ਦਿਖਦੇ, ਕੰਨਾਂ ਤਕ ਲੰਮੇ ਵਾਲ਼ ਤੇ ਕਾਲ਼ੀਆਂ ਐਨਕਾਂ ਵਾਲੇ ਆਪਣੇ ਚਿਹਰੇ ਨੂੰ ਬਲਕਾਰ ਵੀ ਨਹੀਂ ਸੀ ਪਛਾਣ ਸਕਿਆ-

"ਜੇ ਮੱਥੇ 'ਤੇ ਪੱਟੀ ਬੰਨ੍ਹ ਲਵੇਂ ਫਿਲਮਾਂ ਵਾਲੇ 'ਡੈਨੀ' ਵਿਲਨ ਵਰਗਾ ਲੱਗੇਂ", ਹੇਅਰ ਡਰੈੱਸਰ ਨੇ ਮਜ਼ਾਕ ਕੀਤਾ-

'ਬਣਨਾ ਸੀ ਹੀਰੋ ਤੇ...', ਉਹਨੇ ਆਪਣੇ ਅੰਦਰ ਉੱਠੀ ਗੱਲ ਅੰਦਰੇ ਰੋਕ ਲਈ ਸੀ। ਉਸ ਦਿਨ ਤੋਂ ਬਾਅਦ ਉਹਨੇ ਕਦੇ ਐਨਕਾਂ ਨਹੀਂ ਸੀ ਲਾਹੀਆਂ। ਘਰ ਜਾ ਕੇ ਕਦੇ ਸਿਰੋਂ ਕੱਪੜਾ ਨਹੀਂ ਸੀ ਲਾਹਿਆ...

"ਪੱਗ ਤਾਂ ਮਿੱਤਰਾ ਮੈਂ ਤੇਰੇ ਨਾਲੋਂ ਵੀ ਵਧੀਆ ਬੰਨ੍ਹਦਾ ਸੀ। ਹਰੀ ਪੱਗ ਤੇ ਪੀਲ਼ੀ ਫਿਫਟੀ...ਤੂੰ ਕਿਓਂ ਮਰ ਗਿਆ...!" ਮੋਰਿੰਡੇ ਨੇੜੇ ਨਹਿਰ 'ਚ ਛਾਲ ਮਾਰਨ ਵਾਲੇ ਮੁੰਡੇ ਦੀ ਫੋਟੋ ਵੱਲ ਦੇਖਕੇ ਸੋਚਦੇ ਬਲਕਾਰ ਦੀ ਸੋਚ ਫੇਰ ਮੇਜਰ ਨੇ ਤੋੜੀ-

..."ਗੱਲ ਇਹ ਐ ਬਈ ਲੋਕਾਂ 'ਚ ਨੀ ਰਿਹਾ ਤੰਤ...ਨਹੀਂ ਕਰਜਾ ਤਾਂ ਜੱਟਾਂ ਸਿਰ ਪਹਿਲੀਆਂ ਤੋਂ ਈ ਸੁਣਦੇ ਆਏ ਐਂ..."

ਰੋਟੀ ਵਾਲੇ ਟੈਂਟ ਦੇ ਬਾਹਰ ਕੁਰਸੀ 'ਤੇ ਬੈਠੇ ਮੇਜਰ ਦੀ ਗੱਲ 'ਚ ਵਿਘਨ ਪੈ ਗਿਆ ਸੀ। ਦੋ ਵਾਰ ਲਗਾਤਾਰ ਐੱਮ. ਐੱਲ. ਏ. ਹਾਰਿਆ ਸੱਤਾਧਾਰੀ ਪਾਰਟੀ ਦਾ 'ਹਲਕਾ ਇਨਚਾਰਜ' ਆਪਣਾ ਅਮਲਾ ਫੈਲਾ ਲੈ ਕੇ ਆ ਪਹੁੰਚਿਆ ਸੀ-

"ਆ'ਗੇ ਬਈ 'ਸੇਵਾਦਾਰ'...", ਚਿੱਟੇ ਕੁੜਤੇ ਪਜਾਮੇ ਵਾਲਿਆਂ ਦੇ ਚਿੱਟੇ ਬੂਟਾਂ ਵੱਲ ਦੇਖਦਿਆਂ ਮੇਜਰ ਨੇ ਆਪਣੇ ਆਪ ਨਾਲ ਈ ਗੱਲ ਕੀਤੀ-

"ਸ਼ਰਧਾਂਜਲੀਆਂ ਦੇਣਗੇ...ਨਹਿਰ 'ਤੇ ਲਾਈਟਾਂ ਲੁਆਉਣ ਦਾ ਵਾਅਦਾ ਕਰਨਗੇ ਤੇ ਫੇਰ ਉਦਘਾਟਨ ਪਿੱਛੇ ਪੱਗੋ-ਲੱਥੀ ਹੋਣਗੇ..."

ਸ਼ੁਰੂ ਹੋ ਗਈਆਂ ਸ਼ਰਧਾਂਜਲੀਆਂ ਤੇ ਫੇਰ ਬਲਕਾਰ ਦੇ ਫੋਨ ਦੀ ਘੰਟੀ ਨੇ ਮੇਜਰ ਦੀ ਗੱਲ ਰੋਕ ਦਿੱਤੀ। ਅਖਬਾਰ ਤੋਂ ਨਿਗ੍ਹਾ ਹਟਾ ਕੇ ਬਲਕਾਰ ਨੇ ਫੋਨ ਦੇਖਿਆ। ਪੁਲ਼ ਤੋਂ 'ਚਾਚੇ' ਦਾ ਫੋਨ ਸੀ...

...ਇਕ ਪਲ ਤਾਂ ਬਲਕਾਰ ਦਾ ਜਾਣ ਨੂੰ ਜੀਅ ਨਾ ਕੀਤਾ। ਸਰੀਰ ਥੱਕਿਆ ਤੇ ਮਨ ਅੱਕਿਆ ਪਿਆ ਸੀ। ਪਰ ਪੁਲ਼ 'ਤੇ ਕੁੜੀ ਦੀ ਲਾਸ਼ ਘੁੰਮਣ ਘੇਰੀ ਵਿਚ ਫਸੀ ਪਈ ਸੀ...ਚਾਚੇ ਦਾ ਹਰਾਸਿਆ ਮੂੰਹ ਉਹਦੇ ਸਾਹਮਣੇ ਆ ਗਿਆ...

...ਚਾਚਾ ਪੁਲ਼ ਤੋਂ ਪਿੱਛੇ ਹਟ ਕੇ ਖੰਭੇ ਨਾਲ ਢੋਅ ਲਾਈ ਖੜ੍ਹਾ ਸੀ। ਉਹਦੀ ਭਤੀਜੀ ਦੀ ਲਾਸ਼ ਝਾਲ 'ਤੇ ਘੁੰਮ ਰਹੀ ਸੀ। ਕੁੜੀ ਦੀ ਦੇਹ ਦਾ ਬਹੁਤਾ ਹਿੱਸਾ ਪਹਿਲਾਂ ਈ ਕਿਤੇ ਫਸ ਕੇ ਝੜ ਗਿਆ ਸੀ ਜਾਂ ਮੱਛੀਆਂ ਖਾ ਗਈਆਂ ਸਨ। ਰਤਨਾ ਕੰਧੀ 'ਤੇ ਖੜ੍ਹ ਕੇ ਕੁੰਡੀ ਵਾਲੇ ਢਾਂਗੇ ਨਾਲ ਫੜਨ ਦੀ ਕੋਸ਼ਿਸ਼ ਕਰ ਰਿਹਾ ਸੀ। ਚਾਚੇ ਨੂੰ ਖੜ੍ਹਾ ਦੇਖ ਕੇ ਬਲਕਾਰ ਨੂੰ ਤਰਸ ਵੀ ਆਇਆ ਤੇ ਪਾਣੀ ਦੇ ਜ਼ੋਰ ਤੋਂ ਡਰਦੇ ਰਤਨੇ 'ਤੇ ਗੁੱਸਾ ਵੀ-



'ਜਿਨ੍ਹਾਂ ਨੇ ਬਚਾਉਣੀ ਸੀ, ਮਰੀ ਹੋਈ ਵੱਲ ਵੀ ਪਿੱਠ ਕਰੀ ਖੜ੍ਹੇ ਨੇ...' ਉਹਨੇ ਸ਼ਰਟ ਲਾਹੁੰਦੇ ਸੋਚਿਆ-

"ਬੰਦਾ ਤਾਂ ਥੋਡਾ ਡਰਦਾ ਈ ਬਹੁਤੈ...ਘੰਟਾ ਹੋਣ ਵਾਲੈ...ਢਾਂਗਾ ਲਈ ਖੜ੍ਹੈ..."

ਨਹਿਰ 'ਤੇ ਆ ਕੇ ਕੁੜੀ ਵੱਲ ਪਿੱਠ ਕਰ ਕੇ ਖੜ੍ਹ ਗਏ ਚਾਚੇ ਨੇ ਉਲ਼ਾਂਭਾ ਦਿੱਤਾ...

...ਬਲਕਾਰ ਨੇ ਕੁੜੀ ਦੀ ਬਾਂਹ ਨੂੰ ਹੱਥ ਪਾਇਆ ਤਾਂ ਕੁੜੀ ਦੀ ਬੋਦੀ ਚਮੜੀ ਉਹਦੇ ਹੱਥ ਦੀ ਦਾਬ ਹੇਠ ਰੂੰ ਵਾਂਗ ਫਿੱਸ ਗਈ। ਉਹਨੇ ਇਕ ਦਮ ਪਕੜ ਢਿੱਲੀ ਕੀਤੀ। ਥੋੜ੍ਹੀ ਜਿਹੀ ਵੱਧ ਹੱਥ ਘੁੱਟ ਕੇ ਖਿੱਚਿਆਂ ਚਮੜੀ ਹੀ ਹੱਥ 'ਚ ਰਹਿ ਜਾਣੀ ਸੀ। ਬਲਕਾਰ ਨੇ ਲਹਿਰ ਦੇ ਸਹਾਰੇ ਕੁੜੀ ਝਾਲ 'ਚੋਂ ਕੱਢੀ ਤੇ ਕੁੜੀ ਦੀ ਫੁੱਲੀ ਹੋਈ ਲੱਤ ਕੱਛ ਹੇਠ ਲੈ ਲਈ...

ਪਾਣੀ ਤੋਂ ਰਤਾ ਕੁ ਉਪਰ ਉੱਠੇ ਕੁੜੀ ਦੇ ਪੈਰਾਂ ਦੀਆਂ ਵਿਚਕਾਰਲੀਆਂ ਉਂਗਲੀਆਂ ਦੇ ਫੁੱਲੇ ਹੋਏ ਮਾਸ 'ਚ ਖੁਭੇ ਚਾਂਦੀ ਦੇ ਬਿਛੂਏ ਚਮਕੇ। ਉਹਨਾਂ ਦੀ ਚਮਕ ਬਲਕਾਰ ਦੀਆਂ ਅੱਖਾਂ 'ਚ ਮੀਤ ਦੀ ਉਂਗਲੀ 'ਚ ਪਾਈ ਹੋਈ 'ਵਿਆਹ ਵਾਲੀ' ਸੋਨੇ ਦੀ ਮੁੰਦਰੀ ਬਣਕੇ ਰੜਕੀ। ਨੌਂ ਦਿਨ ਪਹਿਲਾਂ ਲਗਪਗ ਇਸੇ ਵੇਲ਼ੇ ਉਹਨੇ ਮੀਤ ਦੀ ਲਾਸ਼ ਫੜੀ ਸੀ। ਮੀਤ ਜਿਹੜਾ ਉਹਦੇ ਕੋਲ਼ੋਂ ਉੱਠ ਕੇ ਸਿੱਧਾ ਝਾਲ 'ਚ ਜਾ ਪਿਆ ਸੀ...ਬਲਕਾਰ ਦੇ ਝਾਲ ਤਕ ਪਹੁੰਚਦਿਆਂ ਪਹੁੰਚਦਿਆਂ ਪਾਣੀ ਮੀਤ ਨੂੰ ਫੱਟੇ ਹੇਠੋਂ ਵਹਾ ਕੇ ਪਰਲੇ ਪਾਸੇ ਲੈ ਗਿਆ ਸੀ...

ਮੁੰਡੇ ਦੀ ਲਾਸ਼ ਤੋਂ ਥੋੜ੍ਹਾ ਹਟ ਕੇ ਕੁੜੀ ਦੀ ਲਾਸ਼ ਬੰਨ੍ਹ ਕੇ ਕੰਧੀ 'ਤੇ ਚੜ੍ਹਨ ਤਕ ਬਲਕਾਰ ਦਾ ਸਰੀਰ ਝੂਠਾ ਪੈ ਗਿਆ। ਆਪਣੇ ਦੋ ਸਾਲਾਂ ਦੇ 'ਕੈਰੀਅਰ' 'ਚ ਪਹਿਲੀ ਵਾਰ ਉਹਤੋਂ ਬੈਠ ਕੇ, ਉੱਠ ਨਾ ਹੋਇਆ-

"ਚਾਚਾ ਪੈਸੇ ਪੁੱਛਦੈ! ਕਿੰਨੇ ਕਹਾਂ?" ਰਤਨੇ ਨੇ ਬਲਕਾਰ ਦੇ ਕੋਲ਼ ਆ ਕੇ ਪੁੱਛਿਆ। ਫੇਰ ਆਪੇ ਬੋਲਿਆ-

"ਤੂੰ ਪਹਿਲਾਂ ਕਿਉਂ ਨੀ ਤੈਅ ਕਰਦਾ ਹੁੰਦਾ...?"

ਥੱਕ ਕੇ ਨਿਢਾਲ ਹੋਏ ਬਲਕਾਰ ਨੂੰ ਰਤਨੇ ਦੀ ਗੱਲ ਅੱਧੀ ਕੁ ਸੁਣੀ। ਉਹ ਅੱਖਾਂ ਬੰਦ ਕਰਕੇ ਲੇਟ ਗਿਆ। ਬਿੰਦ ਕੁ ਲਈ ਏਜੰਟ ਨੂੰ ਦੇਣ ਲਈ ਥੁੜਦੇ ਪੈਸਿਆਂ ਦਾ ਖਿਆਲ ਆਇਆ। ਫੇਰ ਉਹਨੂੰ ਲੱਗਿਆ ਜਿਵੇਂ ਰਤਨੇ ਨੇ ਕੋਈ ਹੋਰ ਲਾਸ਼ ਆਉਣ ਦੀ ਗੱਲ ਕੀਤੀ ਸੀ। ਉਹਨੇ ਰਤਨੇ ਨੂੰ, ਜਾਂ ਖਬਰੈ ਆਪਣੇ ਆਪ ਨੂੰ ਕਿਹਾ-

"ਜਿਹੜੇ ਦਊ ਲੈ ਲੀਂ! ਆਪਣੀ ਤਾਂ ਬੱਸ ਐ ਬਈ...ਹੋਰ ਨੀ ਹੁਣ...", ਬੇ-ਸੁਰਤੀ ਜਿਹੀ ਵਿਚ ਏਜੰਟ ਨਾਲ ਹਿਸਾਬ 'ਚ ਪਏ ਦੀ ਉਹਦੀ ਅੱਖ ਲੱਗ ਗਈ...

...ਬੋਲ ਬੁਲਾਰਾ ਜਿਹਾ ਸੁਣਕੇ ਉਹਨੇ ਅੱਖਾਂ ਖੋਲ੍ਹੀਆਂ। ਉੱਠ ਕੇ ਬੈਠਿਆ ਤਾਂ ਸਾਹਮਣੇ ਨਹਿਰੋਂ ਪਾਰ ਸੂਰਜ ਛਿਪ ਰਿਹਾ ਸੀ। ਜਿੱਥੇ ਸੂਰਜ ਚਮਕਦਾ ਉੱਥੇ ਨਹਿਰ ਦਾ ਪਾਣੀ ਲਹੂ ਰੰਗਾ ਦਿਸਦਾ। ਭੋਰਾ ਕੁ ਚਮਕਦੇ ਲਾਲ ਗੋਲ਼ੇ ਦੇ ਆਲ਼ੇ ਦੁਆਲ਼ੇ ਕਾਲ਼ਾ ਪਾਣੀ ਵਾਹੋ ਦਾਹ ਭੱਜਿਆ ਜਾਂਦਾ...

...ਅੱਧ ਸੁੱਤੇ ਮਨ 'ਚ ਇਟਲੀ ਦਾ ਜਹਾਜ਼ ਫੜਨ ਦੀ ਸੋਚਦਾ ਬਲਕਾਰ ਅਜੇ ਫੇਰ ਤੋਂ ਲੇਟਣ ਹੀ ਲੱਗਿਆ ਸੀ ਜਦੋਂ ਝਾਲ 'ਤੇ ਕੁਸ਼ ਚਮਕਿਆ-

"ਕੀ ਸੀ?", ਉਹਨੇ ਪੁਲ਼ ਦੇ ਨੇੜੇ ਖੜ੍ਹੇ ਰਤਨੇ ਨੂੰ ਪੁੱਛਿਆ-

"ਜੁਆਕ ਐ ਕੋਈ...ਸੱਤਾਂ ਅੱਠਾਂ ਸਾਲਾਂ ਦਾ...ਚੱਕਰ 'ਚ ਲਹਿ ਗਿਆ..."

"ਜੁਆਕ...!" ਬਲਕਾਰ ਦੇ ਮਨ 'ਤੇ ਛਾਇਆ ਏਜੰਟ, ਪੈਸੇ ਤੇ ਇਟਲੀ ਲਈ ਤੁਰਦਾ ਜਹਾਜ਼ ਇਕ ਝਟਕੇ ਨਾਲ ਹੂੰਝੇ ਗਏ। ਰਤਨੇ ਨੇ ਝਾਲ ਵੱਲ ਦੇਖਦਿਆਂ ਫੇਰ ਕਿਹਾ," ਫੱਟੇ ਹੇਠੋਂ ਲੰਘ ਜਾਣੈ ਇਹਨੇ..."

ਰਤਨੇ ਦੀ ਗੱਲ ਸੁਣਦੀ ਸਾਰ ਬਲਕਾਰ ਇਕ ਦਮ ਉੱਠਿਆ। ਪੱਛੋਂ ਦੇ ਠੰਡੇ ਬੁੱਲੇ ਨਾਲ

ਆਈ ਧੁੜਧੜੀ ਨੂੰ ਮਹਿਸੂਸ ਕਰਨ ਤੋਂ ਪਹਿਲਾਂ ਈ ਉਹ ਤੇਜ਼ ਕਦਮੀਂ ਪੁਲ਼ ਵੱਲ ਤੁਰ ਪਿਆ। ਪੁਲ਼ ਦੇ ਬਰਾਬਰੋਂ ਲੰਘਦੇ ਨੂੰ ਉਹਨੂੰ ਰਤਨੇ ਦੀ ਹਾਕ ਸੁਣੀ-

"ਕਾਹਨੂੰ ਦਮ ਤੁੜਾਉਣੈ...ਇਹਦਾ ਕਿਹੜਾ ਵਾਰਿਸ ਆਇਐ ਕੋਈ, ਲੰਘ ਜਾਣ ਦੇ ਪਰੇ..."

ਬਲਕਾਰ ਨੇ ਇਕ ਵਾਰ ਪੁਲ਼ ਦੇ ਪਾਰ ਗੁੱਸੇ 'ਚ ਝੱਗੋ ਝੱਗ ਹੋਈ ਝਾਲ ਵੱਲ ਨਿਗ੍ਹਾ ਮਾਰੀ ਤੇ ਪੂਰੇ ਜ਼ੋਰ ਨਾਲ ਸ਼ੂਟ ਵੱਟ ਲਈ। ਭੱਜੇ ਜਾਂਦੇ ਨੇ ਹੀ ਉਹਨੇ ਦੇਖਿਆ ਕਿ ਛੱਲ ਨੇ ਬੱਚਾ ਉਹਦੇ ਬਰਾਬਰੋਂ ਕੱਢ ਕੇ ਦਸ ਕਦਮ ਅੱਗੇ ਸੁੱਟ ਦਿੱਤਾ ਸੀ। ਬਲਕਾਰ ਨੇ ਪੈਰ ਤੋਂ ਹੀ ਛਾਲ਼ ਮਾਰੀ ਤੇ ਲਾਸ਼ ਦੇ ਪਿੱਛੇ ਪਾਣੀ 'ਚ ਜਾ ਉਤਰਿਆ। ਜਦੋਂ ਨੂੰ ਬਲਕਾਰ ਉਪਰ ਆਇਆ ਪਾਣੀ ਲਾਸ਼ ਨੂੰ ਅਗਾਂਹ ਲੈ ਗਿਆ ਸੀ। ਉਹਨੇ ਖੱਬੇ ਹੱਥ ਕੰਢੇ ਵੱਲ ਦੇਖਿਆ। ਰਤਨਾ ਉਹਦੇ ਬਰਾਬਰ ਭੱਜਿਆ ਆ ਰਿਹਾ ਸੀ -

"ਹੁਣ ਨੀ ਫੜ ਹੋਣਾ! ਨ੍ਹੇਰਾ ਹੋ ਗਿਆ...ਜਾਣ ਦੇ ਹੁਣ..."

ਬਲਕਾਰ ਨੂੰ ਰਤਨੇ ਦੀ ਗੱਲ ਟੁੱਟਵੀਂ ਜਿਹੀ ਸੁਣਦੀ ਰਹੀ। ਪਰ ਸਾਹਮਣੇ ਜਾਂਦੀ ਦੇਹ ਨੇ ਉਹਨੂੰ ਰੁਕਣ ਨਾ ਦਿੱਤਾ। ਵਾਰਿਸ ਹੁੰਦੇ ਤਾਂ ਅਜਿਹੇ ਵੇਲ਼ੇ ਗੱਡੀ ਜਾਂ ਟਰੈਕਟਰ ਦੀਆਂ ਲਾਈਟਾਂ ਉਹਤੋਂ ਅੱਗੇ ਲਾਸ਼ 'ਤੇ ਹੁੰਦੀਆਂ...

...ਬਰਾਬਰੋਂ ਕੋਈ ਮੋਟਰਸਾਈਕਲ ਲੰਘਿਆ। ਉਹਦੀ ਲਾਈਟ 'ਚ ਪਹਿਲੀ ਵਾਰ ਬਲਕਾਰ ਨੂੰ ਬੱਚੇ ਦੀ ਛੋਟੀ ਜਿਹੀ, ਪੂਰੀ ਦੇਹ ਦਿਸੀ। ਉਹਨੇ ਹੋਰ ਜ਼ੋਰ ਮਾਰਿਆ ਪਰ ਮੋਟਰਸਾਈਕਲ ਦੇ ਲੰਘ ਜਾਣ ਤੋਂ ਬਾਅਦ ਨ੍ਹੇਰਾ ਹੋਰ ਗੂੜ੍ਹਾ ਹੋ ਗਿਆ। ਇਕ ਵਾਰ ਤਾਂ ਨੇਰ੍ਹਾ ਬੱਚੇ ਤੇ ਨਹਿਰ ਦੋਹਾਂ ਨੂੰ ਨਿਗਲ ਗਿਆ। ਨੇਰ੍ਹੇ 'ਚ ਉੱਠਦਾ ਆਪਣਾ ਹੱਥ ਉਹਨੂੰ ਦਰਿਆ ਤੈਰਦੇ ਆਪਣੇ ਡੈਡੀ ਦੇ ਟੁੰਡ ਵਾਂਗ ਦਿਸਿਆ। ਥੋੜ੍ਹੀ ਦੇਰ ਬਾਅਦ ਨਹਿਰ ਉਹਦੇ ਬਰਾਬਰ ਉੱਭਰ ਆਈ। ਪਾਣੀ ਉਹਨੂੰ ਧੱਕ ਕੇ ਇਕ ਪਾਸੇ ਲੈ ਗਿਆ ਸੀ। ਬਲਕਾਰ ਨੂੰ ਲੱਗਿਆ ਪਾਣੀ ਉਹਨੂੰ ਥਕਾ ਦੇਵੇਗਾ...ਫਿਰ ਲੱਗਿਆ ਨਹੀਂ... ਉਹ ਬੱਚੇ ਨੂੰ ਫੜ ਲਵੇਗਾ...ਉਹ ਨਹਿਰ ਦੇ ਵਿਚਕਾਰ ਆ ਗਿਆ...

"ਕਿੱਥੇ ਐਂ ਤੂੰ...ਬਲਕਾਰ! ...", ਰਤਨੇ ਦੀ ਹਾਕ ਸੁਣੀ... "ਕੰਢੇ ਦੇ ਨੇੜੇ ਲੱਗ...ਮੈਂ ਪਰਨਾ ਸਿੱਟਦੈਂ...ਨਾਲੇ ਖਬਰੈ ਕੀਹਦਾ ਜੁਆਕ ਐ", ਮੂੰਹ ਨ੍ਹੇਰੇ 'ਚ ਬਲਕਾਰ ਨੂੰ ਰਤਨੇ ਦਾ ਝਉਲ਼ਾ ਜਿਹਾ ਹੀ ਦਿਸਿਆ ਪਰ ਬੋਲ ਸਾਫ ਸੁਣਿਆ। ਬਲਕਾਰ ਕੰਢੇ ਵੱਲ ਹੋਇਆ। ਇਕ ਪਲ ਨਹਿਰ ਉਹਨੂੰ ਆਪਣੇ ਕਬਜ਼ੇ ਹੇਠ ਲੱਗੀ। ਉਹਨੂੰ ਲੱਗਿਆ ਅਗਲੀ ਝਾਲ ਤੋਂ ਪਹਿਲਾਂ ਬੱਚੇ ਨੂੰ ਫੜ ਲਵੇਗਾ - "ਕੀਹਦਾ ਕੀ? ਆਪਣਾ ਈ ਐ..." ਉਹਨੇ ਆਪਣੇ ਆਪ ਨੂੰ ਕਿਹਾ। ਪਾਣੀ 'ਤੇ ਵਦਾਣ ਵਾਂਗ ਵੱਜਦੀ ਆਪਣੀ ਬਾਂਹ ਦੇਖੀ। ਚਾਨਣ ਵਿਚ ਪਹਿਲਾਂ ਉਹਦੀ ਬਾਂਹ ਪਲ ਕੁ ਲਈ ਲਿਸ਼ਕੀ। ਬਰਾਬਰ ਦੀ ਇਕ ਟਰੈਕਟਰ ਲੰਘ ਰਿਹਾ ਸੀ। ਪਾਣੀ 'ਤੇ ਡਿੱਕ-ਡੋਲੇ ਖਾਂਦੀ ਬੱਚੇ ਦੀ ਦੇਹ ਲਿਸ਼ਕੀ। ਫੇਰ ਟਰੈਕਟਰ ਲੰਘ ਗਿਆ। ਪਿੱਛੇ ਰਹਿ ਗਈ ਬਲਕਾਰ ਦੀਆਂ ਅੱਖਾਂ 'ਚ ਜੰਮੀ, ਬੱਚੇ ਦੀ ਦੇਹ ਤੇ ਟਰੈਕਟਰ ਡਰਾਈਵਰ ਦੇ ਸਿਰ ਤੋਂ ਵੀ ਉੱਚੇ ਲੱਗੇ ਹੋਏ ਬੂਫਰਾਂ 'ਚੋਂ ਗੂੰਜਦੇ ਗੀਤ ਦੇ ਬੋਲ...

ਇਹ ਮੇਰਾ ਪੰਜਾਬ ਬੇਲੀਓ, ਇਹ ਮੇਰਾ ਪੰਜਾਬ...

ਬਲਕਾਰ ਨੇ ਓਧਰ ਮੂੰਹ ਘੁਮਾਇਆ ਜਿੱਧਰ ਰਤਨੇ ਦੇ ਹੋਣ ਦਾ ਝਾਉਲ਼ਾ ਪਿਆ ਸੀ। ਸਾਰਾ ਜ਼ੋਰ ਲਾ ਕੇ ਰਤਨੇ ਨੂੰ ਮਾਰੀ ਉਹਦੀ ਹਾਕ ਨਹਿਰ ਦੇ ਪਾਣੀਆਂ 'ਤੇ ਦੂਰ ਤਕ ਗੂੰਜੀ... -

"ਮੇਰਾ ਮੋਟਰ ਸਾਈਕਲ ਲਿਆ ਭੱਜ ਕੇ...ਚਾਨਣਾ ਕਰ..." ਬਲਕਾਰ ਨੇ ਜ਼ੋਰ ਲਾ ਕੇ ਹਨੇਰੇ 'ਚ ਅਗਾਂਹ ਦੇਖਣ ਦੀ ਕੋਸ਼ਿਸ਼ ਕੀਤੀ...ਜ਼ਮੀਨ ਕਿਤੇ ਨਹੀਂ ਸੀ ਦਿਸਦੀ... ਚਾਰੇ ਪਾਸੇ ਕਾਲ਼ੀ ਸਿਆਹ, ਸ਼ੂਕਦੀ ਨਹਿਰ...ਨਹਿਰ ਦੇ ਪਾਣੀ 'ਤੇ ਡਿਕਡੋਲੇ ਖਾਂਦਾ ਬੱਚਾ... ਉਹਨੇ ਸਰੀਰ 'ਚ ਬਚਦੀ ਸਾਰੀ ਤਾਕਤ 'ਕੱਠੀ ਕੀਤੀ, ਲੰਮਾ ਸਾਹ ਭਰਿਆ ਤੇ ਪਾਣੀ ਨਾਲ ਫਿਰ ਮੁਕਾਬਲੇ 'ਚ ਆ ਗਿਆ। 000

***(ਪਿੰਡ ਬੂਥਗੜ੍ਹ, ਤਹਿਸੀਲ ਖੰਨਾ, ਜ਼ਿਲ੍ਹਾ ਲੁਧਿਆਣਾ)***



# ਸਮਾਨਤਾ ਦਿਵਸ: ਕਹਾਣੀ: ਜਤਿੰਦਰ ਸਿੰਘ ਹਾਂਸ

ਇਹ ਜਿੰਦੂ ਦਾ ਕੀ ਕੀਤਾ ਜਾਵੇ, ਮੈਂ ਦੋ ਚਿੱਤੀ 'ਚ ਸਾਂ। ਮੈਡਮ ਮੋਨਿਕਾ ਨੇ ਸਾਫ਼ ਮਨ੍ਹਾ ਕਰ ਦਿੱਤਾ ਸੀ। ਕਹਿੰਦੀ, "ਸਰ ਇਹਨੂੰ ਸ਼ੈਤਾਨ ਦੀ ਟੂਟੀ ਨੂੰ ਨਹੀਂ ਲੈ ਕੇ ਜਾਣਾ ਸਮਾਨਤਾ ਦਿਵਸ 'ਤੇ। ਇਹਦੇ ਸਿਰ 'ਤੇ ਛਿੱਤਰ ਤਾਣੀ ਰੱਖੋ, ਤਾਂ ਇਹਦਾ ਸਰਦਾ...ਕੱਲ੍ਹ ਦੀ ਗੱਲ ਸੁਣਲੋ, ਕਲਾਸ 'ਚ ਸਭ ਤੋਂ ਪਿੱਛੇ ਬੈਠਾ, ਆਪਣੀ ਚਪਲੀ ਖੋਹਲ ਕੇ ਧਰਤੀ 'ਤੇ ਮਾਰ ਰਿਹਾ ਸੀ। ਮੈਨੂੰ ਕੁਰਸੀ 'ਤੇ ਬੈਠੀ ਨੂੰ ਲੱਗਿਆ, ਇਹ ਕੀੜੀਆਂ ਮਾਰ ਰਿਹਾ। ਮੈਂ ਘੂਰ ਕੇ ਕਿਹਾ, 'ਜਿੰਦੂ ਬੇਟਾ ਕੀੜੀਆਂ ਨੀ ਮਾਰੀਦੀਆਂ...ਪਾਪ ਲੱਗਦਾ'। ਆਪਣੀ ਆਈ 'ਤੇ ਆਇਆ ਇਹ ਕਦ ਹਟਦਾ। ਆਪਣੇ ਹੱਥ 'ਚ ਫੜੀ ਚੱਪਲ ਜ਼ੋਰ ਨਾਲ ਧਰਤੀ 'ਤੇ ਮਾਰਦਾ ਹੋਇਆ ਕਹਿੰਦਾ, 'ਮੈਡਮ ਜੀ, ਇਹ ਤਾਂ ਕੀੜਾ ਤੀ...।' ਇਹਨੂੰ ਪਬਲਿਕ ਸਕੂਲ 'ਚ ਨਾਲ ਨਾ ਲੈ ਕੇ ਜਾਇਓ, ਐਵੇਂ ਸਕੂਲ ਦਾ ਨਾਂ ਬੱਦੂ ਕਰੂ।"

ਮੈਂ ਮੈਡਮ ਨੂੰ ਦੱਸਣਾ ਚਾਹੁੰਦਾ ਸੀ, "ਕੱਲ੍ਹ ਆਪਾਂ ਬੱਚਿਆਂ ਨੂੰ ਨਹਾ ਕੇ, ਸੁਹਣੇ-ਸਾਫ਼ ਕੱਪੜੇ ਪਾ ਕੇ ਆਉਣ ਲਈ ਕਿਹਾ ਸੀ। ਇਸ ਲਈ ਬੱਚੇ ਘੱਟੇ ਆਏ ਨੇ। ਉੱਥੇ ਬੱਚਿਆਂ ਦੀ ਹਾਜ਼ਰੀ ਵੀ ਦੇਖਣੀ ਹੈ।" ਪਰ ਮੈਡਮ ਨੂੰ ਕੁਝ ਕਹਿਣਾ 'ਜਾਂਦੀਏ ਬਲਾਏ ਦੁਪਿਹਰਾ ਕੱਟਜਾ' ਕਹਿਣ ਵਾਲੀ ਗੱਲ ਹੈ। ਉਹ ਬੋਲਣ ਲੱਗੀ ਅੱਗਾ-ਪਿੱਛਾ ਨਹੀਂ ਦੇਖਦੀ। ਉਹਨੂੰ ਹਮੇਸ਼ਾ ਲੱਗਦਾ, ਜੋ ਉਹਨੇ ਕਹਿ ਦਿੱਤਾ ਉਹੀ ਇਲਾਹੀ ਹੁਕਮ ਹੈ।

ਉਂਝ ਮੈਡਮ ਵੀ ਸੱਚੀ ਸੀ। ਜਿੰਦੂ ਸ਼ਰਾਰਤ ਵੀ ਨਾਭੇ ਦੇ ਗੱਭੇ ਦੀ ਕਰਦਾ ਹੈ। ਗੁਰੂ ਨਾਨਕ ਪਬਲਿਕ ਸਕੂਲ ਵਿਚ 'ਵੱਡਿਆਂ ਘਰਾਂ' ਦੇ ਬੱਚੇ ਪੜ੍ਹਦੇ ਨੇ। ਉੱਥੇ ਅਸੀਂ ਬੱਚੇ ਲੈ ਕੇ ਜਾਣਾ ਹੈ। ਉੱਥੇ ਸਾਡੇ ਪੂਰੇ ਸੈਂਟਰ, ਜਾਣੀ ਦਸਾਂ ਸਰਕਾਰੀ ਪ੍ਰਾਇਮਰੀ ਸਕੂਲਾਂ ਦੇ ਅਧਿਆਪਕ ਅਤੇ ਬੱਚੇ ਹੋਣਗੇ। ਜੇ ਜਿੰਦੂ ਨੇ ਕੋਈ 'ਜਾਹ-ਜਾਂਦੀ' ਕਰ ਦਿੱਤੀ, ਸਾਰਾ ਭਾਂਡਾ ਮੇਰੇ ਸਿਰ ਫੁੱਟਣਾ। ਹੁਣ ਤਾਂ 'ਸੋਸ਼ਲ-ਮੀਡੀਆ' ਰਾਹੀਂ ਖ਼ਬਰ ਪਲਾਂ ਵਿਚ ਸਾਰੀ ਦੁਨੀਆਂ ਵਿਚ ਖਿੱਲਰ ਜਾਂਦੀ ਹੈ। ਸਾਰੇ ਅਧਿਆਪਕ ਮੈਨੂੰ ਟਿੱਚਰਾਂ ਕਰਨਗੇ, "ਵਾਹ ਜਸਵੀਰ ਸਿੰਘ! ਬੱਚਿਆਂ ਨੂੰ 'ਆਹ' ਕੁਝ ਸਿਖਾਉਂਦੇ ...?" ਜਦੋਂ ਸਕੂਲ ਆਊਂਗਾ ਤਾਂ ਮੈਡਮ ਨੇ ਤਾਅਨੇ-ਮਿਹਣੇ ਮਾਰ-ਮਾਰ ਕੇ ਮੈਨੂੰ ਮਰਨ ਜੋਗਾ ਕਰ ਦੇਣਾ।

ਮੈਂ ਅਤੇ ਮੈਡਮ ਨੇ ਪੜ੍ਹਾ-ਪੜ੍ਹਾ ਕੇ ਜ਼ੋਰ ਲਾ ਲਿਆ। ਚਾਰ ਸਾਲਾਂ ਵਿਚ ਜਿੰਦੂ ਦੇ ਦਿਮਾਗ਼ ਵਿਚ ਪੜ੍ਹਾਈ ਨਹੀਂ ਬੜੀ। ਸ਼ਰਾਰਤਾਂ ਸਾਰੇ ਜਹਾਨ ਦੀਆਂ ਆ ਬੜੀਆਂ। ਮੈਡਮ ਕਹੂਗੀ, "ਸਰ ਜਿੰਨਾ ਮਰਜ਼ੀ ਜ਼ੋਰ ਲਗਾ ਲੋ 'ਙ' ਖਾਲੀ ਹੁੰਦਾ।" ਸਰਕਾਰ ਦੀ ਬੱਚਿਆਂ ਨੂੰ ਫੇਲ੍ਹ ਨਾ ਕਰਨ ਦੀ ਸਕੀਮ ਨੇ ਸਾਨੂੰ ਫੇਲ੍ਹ ਕਰਕੇ ਰੱਖ ਦਿੱਤਾ। ਜਿੰਦੂ ਜਮਾਤਾਂ ਟੱਪਦਾ ਚੌਥੀ ਜਮਾਤ ਵਿਚ ਆ ਬੜਿਆ।

ਮੈਂ ਜਿੰਦੂ ਨੂੰ 'ਇੱਲਤੀ' ਕਹਿੰਦਾ ਹਾਂ। ਮੋਨਿਕਾ ਮੈਡਮ 'ਸਿਆਸਤੀ' ਕਹਿੰਦੇ ਨੇ। ਉਹ ਕਹਿੰਦੇ ਹੁੰਦੇ ਨੇ, ਇਹੋ ਜਿਹੇ ਨਿਕੰਮੇ-ਸ਼ਰਾਰਤੀ ਬੱਚੇ ਵੱਡੇ ਹੋ ਕੇ ਲੀਡਰ ਬਣਦੇ ਨੇ। ਦੇਸ਼ 'ਤੇ ਰਾਜ ਕਰਦੇ ਨੇ। ਜਿੰਦੂ ਦੀ ਮਾਂ ਹਰ ਮਾਂ ਵਾਂਗ ਆਪਣੇ ਬੱਚੇ ਦੀ ਵਕਾਲਤ ਕਰਦੀ ਆ, ਕਹਿੰਦੀ ਹੁੰਦੀ ਆ, "ਇਹ ਬੜਾ ਭੋਲ਼ਾ।" ਪਰ ਜਦੋਂ ਦੁਖੀ ਹੁੰਦੀ ਆ ਬਥੇਰਾ ਤੜਫਦੀ ਆ। ਮੈਲ਼ੀ ਜਿਹੀ ਟੋਕਾਂ ਲੱਗੀ ਚੁੰਨੀ ਦੇ ਲੜ ਨਾਲ ਅੱਖਾਂ ਪੂੰਝਦੀ ਕਹੂਗੀ, "ਪੜ੍ਹਾਈ ਦੇ ਨਾਂ ਨੂੰ ਇਹਨੂੰ ਮੌਤ ਪੈਂਦੀ ਆ।... ਮੈਂ ਤਾਂ ਨਰਕ ਭੋਗਦੀ ਏ ਆਂ...ਤੂੰ ਪੜ੍ਹ ਕੇ ਦੁਨੀਆ ਦੇਖਣ ਜੋਗਾ ਹੋ ਜਾ।" ਜਿੰਦੂ ਨੂੰ ਕੁੱਟ ਕੇ ਸਕੂਲ ਛੱਡ ਜਾਂਦੀ। ਕਦੇ-ਕਦੇ ਮੈਨੂੰ ਵੀ ਕਹਿੰਦੀ, "ਮਾਸਟਰ ਜੀ ਇਹਦੇ ਕੰਨ ਖਿੱਚਿਆ ਕਰੋ।"

ਜਦੋਂ ਇਹ ਪਹਿਲੀ ਜਮਾਤ ਵਿਚ ਆਇਆ, ਉਦੋਂ ਪਹਿਲੀ ਮੇਰੇ ਕੋਲ਼ ਸੀ। ਇਕ ਦਿਨ ਮੈਂ ਬੱਚਿਆਂ ਨੂੰ 'ਘਰ ਦਾ ਕੰਮ' ਦੇ ਰਿਹਾ ਸੀ। ਬੱਚੇ ਲਾਇਨ ਵਿਚ ਆਪੋ-ਆਪਣੀਆਂ ਕਾਪੀਆਂ ਲਈ

ਖੜ੍ਹੇ ਸਨ। ਮੈਂ ਬੱਚਿਆਂ ਦੀਆਂ ਕਾਪੀਆਂ 'ਤੇ ੳ-ਅ ਤੇ 1-2 ਪੂਰਨੇ ਪਾ ਰਿਹਾ ਸੀ। ਜਿਸ ਬੱਚੇ ਦੀ ਕਾਪੀ 'ਤੇ ਘਰ ਦਾ ਕੰਮ ਲਿਖ ਰਿਹਾ ਸੀ, ਜਿੰਦੂ ਉਸ ਤੋਂ ਪਿੱਛੇ ਖੜ੍ਹਾ ਇਕ ਹੱਥ ਨਾਲ ਸਿਰ ਵਿਚ ਖਾਜ ਕਰ ਰਿਹਾ ਸੀ। ਦੂਜੇ ਹੱਥ 'ਚ ਫੜੀ ਹੋਈ ਕਾਪੀ ਮੇਰੇ ਅੱਗੇ ਕਰਦਾ ਬੋਲੀ ਜਾ ਰਿਹਾ ਸੀ, "ਆਹ ਫੜੀਂ...ਆਹ ਫੜੀਂ ਛੇਤੀ...।" ਮੈਂ ਉਹਦੀ ਕਾਪੀ ਫੜ ਲਈ। ਉਹ ਦੋਵਾਂ ਹੱਥਾਂ ਨਾਲ ਸਿਰ 'ਚ ਖਾਜ ਕਰਨ ਲੱਗਿਆ। ਇਹ ਗੱਲ ਯਾਦ ਆਉਣ 'ਤੇ ਮੇਰਾ ਅਜੇ ਵੀ ਹਾਸਾ ਨਿੱਕਲ ਜਾਂਦਾ। ਏਨਾ ਭੋਲ਼ਾ-ਭਾਲ਼ਾ ਸੀ। ਮੈਂ ਇਹਨੂੰ ਪੁੱਛਣਾਂ, "ਵੱਡਾ ਹੋ ਕੇ ਕੀ ਬਣੇਂਗਾ?"

"ਜਹਾਜ।" ਇਹਨੇ ਦੋਵੇਂ ਬਾਹਾਂ ਆਲ਼ੇ ਦੁਆਲ਼ੇ ਨੂੰ ਖਿਲਾਰ ਕੇ ਕਹਿਣਾ।

ਅੱਜ ਸਵੇਰ ਦਾ ਹੀ ਜਿੰਦੂ ਆਪਣੀ ਧੁਨ ਵਿਚ ਮਸਤ ਹੈ। ਇਹਦੀ 'ਮਸਤੀ' ਦਾ ਕਾਰਨ ਹੈ ਇਹਨੂੰ ਮਿਲਿਆ ਬੈਗ। ਮੈਡਮ ਮੋਨਿਕਾ ਆਪਣੇ ਪਬਲਿਕ ਸਕੂਲ ਵਿਚ ਪੜ੍ਹਦੇ ਬੇਟੇ ਲਵਪ੍ਰੀਤ ਦਾ ਪੁਰਾਣਾ ਬੈਗ ਇਹਨੂੰ ਲਿਆ ਦਿੱਤਾ। ਉਹਦੀ ਜਿੱਪ ਖਰਾਬ ਸੀ, ਉਹ ਜਿੱਪ ਠੀਕ ਕਰਵਾ ਲਿਆਈ। ਕਿਉਂਕਿ ਜਿੰਦੂ ਦੇ ਝੋਲ਼ੇ ਦੀ ਹਾਲਤ ਬਹੁਤ ਖਸਤਾ ਸੀ। ਫਿਰ ਕੱਲ੍ਹ ਸਾਰਾ ਦਿਨ ਮੈਡਮ ਗੱਲਾਂ-ਗੱਲਾਂ ਵਿਚ ਮੈਨੂੰ ਦੱਸਦੀ ਰਹੀ, 'ਦਾਨ-ਪੁੰਨ ਮਹਾਨ ਹੁੰਦਾ ਹੈ। ਲਵਪ੍ਰੀਤ ਕਿਵੇਂ ਚੀਜ਼ਾਂ ਨੂੰ ਸੰਭਾਲ ਕੇ ਰੱਖਦਾ ਹੈ।'

ਜਿੰਦੂ ਨੂੰ ਬੈਗ ਕਾਹਦਾ ਮਿਲਿਆ, ਖੇਡ ਹੀ ਮਿਲ ਗਈ। ਕਦੀ ਉਹਦੀ ਜਿੱਪ ਬੰਦ ਕਰ ਦਿੰਦਾ, ਕਦੀ ਖੋਹਲ ਲੈਂਦਾ। ਜਿੱਪ ਖਰਾਬ ਕਰਕੇ ਹੀ ਸਾਹ ਲਿਆ। ਅਜੇ ਮੈਡਮ ਨੂੰ ਪਤਾ ਨਹੀਂ ਲੱਗਿਆ। ਉਹਦਾ ਪਾਰਾ ਵਧ ਜਾਣਾ ਸੀ। ਅਜੇ ਤਾਂ ਉਹਦੇ ਕੀਤੇ 'ਪੁੰਨ' ਦਾ ਚਾਅ ਵੀ ਨਹੀਂ ਲਿਹਾ। ਉਹਨੇ ਡੰਡਾ ਚੱਕ ਲੈਣਾ ਸੀ, "...ਬਾਂਦਰ ਕੀ ਜਾਣੇ ਅਦਰਕ ਕਾ ਸੁਆਦ..." ਵਰਗੀਆਂ ਅਖੌਤਾਂ ਉਚਾਰਨੀਆਂ ਸਨ।

ਜਿੰਦੂ ਨੇ ਅੱਜ ਜਿੱਪ ਬੰਦ ਕਰਨ ਦੀ ਸੌਂਹ ਖਾਧੀ ਹੋਈ ਹੈ। ਜਿੱਪ ਅੱਗਿਉਂ ਲੱਗ ਜਾਂਦੀ ਹੈ, ਪਿੱਛਿਉਂ ਖੁੱਲ੍ਹ ਜਾਂਦੀ ਹੈ। ਪਿੱਛਿਉਂ ਲੱਗ ਜਾਂਦੀ ਹੈ ਤਾਂ ਅੱਗਿਉਂ ਖੁੱਲ੍ਹ ਜਾਂਦੀ ਹੈ। ਜਿੱਪ ਲੱਗਦੀ ਨਹੀਂ, ਇਹ ਲਾਉਣੋਂ ਨਹੀਂ ਹਟਦਾ।

ਜਿੰਦੂ ਕੰਮ ਕਰਨ ਲਈ ਸਭ ਬੱਚਿਆਂ ਤੋਂ ਤੇਜ਼ ਹੈ। ਕੋਈ ਚੀਜ਼ ਮੰਗਵਾ ਲਵੋ -- ਕੁਰਸੀ, ਚਾਕ, ਪਾਣੀ ਦਾ ਗਿਲਾਸ, ਦਫ਼ਤਰ 'ਚੋਂ ਰਜਿਸਟਰ, ਗੱਲ ਅਜੇ ਮੇਰੇ ਮੂੰਹ ਵਿਚ ਹੀ ਹੁੰਦੀ ਹੈ, ਇਹ ਸਭ ਤੋਂ ਪਹਿਲਾਂ ਉੱਠ ਕੇ ਕਲਾਸ 'ਚੋਂ ਭੱਜ ਜਾਂਦਾ ਹੈ। ਕਈ ਵਾਰ ਤਾਂ ਮੰਗਵਾਈਦਾ ਕੁਝ ਹੋਰ ਆ, ਲੈ ਕੁੱਝ ਹੋਰ ਆਉਂਦਾ। ਬਥੇਰਾ ਕਹੀਦਾ, ਪੂਰੀ ਗੱਲ ਸੁਣ ਕੇ ਜਾਇਆ ਕਰ। ਕਈ ਵਾਰ ਮੈਂ ਉਂਝ ਹੀ ਕਲਾਸ ਤੋਂ ਪਰ੍ਹਾਂ ਜਾ ਖੜ੍ਹਾਂ, ਉੱਥੇ ਹੀ ਕੁਰਸੀ ਚੁੱਕੀ ਭੱਜਿਆ ਆਵੇਗਾ, ਕਿਤੇ ਸਾਡੇ 'ਸਰ' ਖੜ੍ਹੇ ਥੱਕ ਨਾ ਜਾਣ।

ਬੱਚੇ ਸ਼ਕਾਇਤਾਂ ਲਾਉਂਦੇ ਥੱਕ ਜਾਂਦੇ ਨੇ, ਅਸੀਂ ਇਹਨੂੰ ਸਜ਼ਾ ਦਿੰਦੇ ਅੱਕ ਜਾਂਦੇ ਆਂ, ਪਰ ਇਹ ਇੱਲਤਾਂ ਕਰਨੋਂ ਨੀ ਹਟਦਾ। ਕਈ ਵਾਰ ਦਰਵਾਜ਼ੇ ਉਹਲੇ ਖੜ੍ਹ ਜਾਵੇਗਾ, ਜਦੋਂ ਕੋਈ ਬੱਚਾ ਬਾਹਰੋਂ ਆਵੇਗਾ ਤਾਂ,'ਠਾਹ' ਕਹਿ ਕੇ ਉਹਦੀ ਤ੍ਰਾਹ ਕੱਢ ਦੇਵੇਗਾ। ਕੋਈ ਬੱਚਾ ਕਹੇਗਾ, "ਸਰ ਜੀ, ਜਿੰਦੂ ਸਾਡੇ ਪੁੱਠੇ ਨਾਉਂ ਲੈਂਦਾ।" ਬੱਚਿਆਂ ਨੂੰ ਖਿਝਾਉਣ ਲਈ ਉਹਨਾਂ ਦੇ ਬਾਪ ਦਾ ਨਾਮ ਲੈ ਕੇ ਛੇੜਨ ਲੱਗਦਾ। ਸਾਨੂੰ ਬੱਚਿਆਂ ਦੇ ਮਾਂ-ਬਾਪ ਦਾ ਨਾਮ ਲਿਖਣ ਲਈ ਰਜਿਸਟਰ ਚੁੱਕਣਾ ਪੈਂਦਾ। ਇਹਦੇ ਸਾਰੇ ਬੱਚਿਆਂ ਦੇ ਪਿਉਆਂ ਦੇ ਛੋਟੇ-ਪੁੱਠੇ ਨਾਂ ਮੂੰਹ ਜ਼ੁਬਾਨੀ ਯਾਦ ਨੇ।

ਪੁੱਠੇ ਨਾਂ ਰੱਖਣ ਵਿੱਚ ਜਿੰਦੂ ਨੂੰ ਮੁਹਾਰਤ ਹਾਸਲ ਹੈ। ਸੱਚਮੁੱਚ ਏਨਾ ਢੁਕਵਾਂ ਨਾ ਰੱਖਦਾ ਹੈ, ਕਈ ਵਾਰ ਮੈਂ ਇਹਦੀ ਅਕਲ 'ਤੇ ਹੈਰਾਨ ਰਹਿ ਜਾਂਦਾ ਹਾਂ। ਮੇਰਾ ਨਾਂ ਪਤਾ ਨਹੀਂ ਕੀ ਰੱਖਿਆ ਹੋਵੇਗਾ। ਮੋਨਿਕਾ ਮੈਡਮ ਦਾ ਨਾਂ 'ਬੱਤਖ' ਰੱਖ ਦਿੱਤਾ। ਇਕ ਦਿਨ ਸਵੇਰ ਤੋਂ ਹੀ ਮੀਂਹ ਪੈ ਰਿਹਾ ਸੀ। ਮੈਡਮ ਹਰ ਰੋਜ਼ ਸਮੇਂ ਸਿਰ ਸਕੂਲ ਆਉਂਦੀ । ਉਹ ਚੈਕਿੰਗ ਤੋਂ ਬਹੁਤ ਡਰਦੀ ਹੈ। ਉਸ ਦਿਨ ਮੀਂਹ ਪੈਣ ਕਰਕੇ ਪੰਜ-ਸੱਤ ਮਿੰਟ ਲੇਟ ਹੋ ਗਈ। ਉਹਨੇ ਸਕੂਲ ਆ ਕੇ ਆਪਣੀ ਐਕਟਿਵਾ



ਵਰਾਂਡੇ 'ਚ ਖੜ੍ਹਾਈ। ਉਹਨੇ ਰੇਨ ਕੋਟ ਪਾਇਆ ਹੋਇਆ ਸੀ। ਮੈਡਮ ਦਾ ਨੱਕ ਸੱਚਮੁੱਚ ਬੱਤਖ ਦੀ ਚੁੰਝ ਵਾਂਗ ਤਿੱਖਾ ਹੈ। ਪਿੱਠ ਭਾਰੀ ਹੈ। ਐਕਟਿਵਾ ਖੜ੍ਹਾ ਕੇ ਕਾਹਲ਼ੀ-ਕਾਹਲ਼ੀ ਦਫ਼ਤਰ ਵੱਲ ਹਾਜ਼ਰੀ ਲਾਉਣ ਤੁਰੀ ਜਾਂਦੀ ਐਂ ਲੱਗੇ ਜਿਵੇਂ ਸੱਚਮੁੱਚ ਬੱਤਖ ਕੁੱਤਿਆਂ ਤੋਂ ਡਰਦੀ ਤੇਜ਼ ਤੇਜ਼ ਟੋਬੇ ਵੱਲ ਭੱਜੀ ਜਾ ਰਹੀ ਹੁੰਦੀ ਹੈ।

ਮੈਂ ਮਸੀਂ ਹਾਸਾ ਰੋਕਿਆ।

***

'ਸਮਾਨਤਾ ਦਿਵਸ' ਐੱਸ.ਡੀ.ਐੱਮ. ਅਹਿਮਦ ਪਰੇ ਦੇ ਦਿਮਾਗ਼ ਦੀ ਕਾਢ ਹੈ। ਜਦੋਂ ਦਾ ਉਹ ਤਹਿਸੀਲ ਵਿਚ ਆਇਆ, ਸਰਕਾਰੀ ਸਕੂਲਾਂ ਦੀ ਬਿਹਤਰੀ ਲਈ ਬਹੁਤ ਕੁਝ ਕਰ ਰਿਹਾ। ਇਹ 'ਸਮਾਨਤਾ-ਦਿਵਸ' ਉਸ ਬਹੁਤ ਕੁੱਝ ਦਾ ਹਿੱਸਾ ਹੈ। ਉਹ ਮੁਸਲਮਾਨ ਹੈ। ਜ਼ਰੂਰ ਉਹਨੇ ਜਾਤ-ਪਾਤ, ਧਰਮ-ਨਸਲ, ਅਮੀਰ-ਗ਼ਰੀਬ ਦੇ ਪਾੜੇ ਨੂੰ ਹੱਡੀਂ ਹੰਢਾਇਆ ਹੋਵੇਗਾ। ਕਿ ਕਿਵੇਂ ਇਸ ਦੇਸ਼ ਵਿਚ ਇਹਨਾਂ ਦੇ ਅਧਾਰ 'ਤੇ ਬੰਦੇ ਨੂੰ ਬੰਦਾ ਨਹੀਂ ਸਮਝਿਆ ਜਾਂਦਾ। ਸ਼ਾਇਦ ਇਸੇ ਲਈ ਇਹਨਾਂ ਮਾਸੂਮ ਬੱਚਿਆਂ ਦੇ ਮਨਾਂ ਵਿਚ ਸਮਾਨਤਾ ਦਾ ਬੀਜ ਬੀਜਣ ਲਈ ਉਹਨੇ ਤਹਿਸੀਲ ਦੇ ਸਾਰੇ ਐਲੀਮੈਂਟਰੀ ਸਕੂਲਾਂ ਨੂੰ ਸਮਾਨਤਾ ਦਿਵਸ ਮਨਾਉਣ ਦਾ ਹੁਕਮ ਲਾਇਆ ਹੈ। ਉਹਨੇ ਤਹਿਸੀਲ ਦੇ ਸਾਰੇ ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਦੀ ਸਾਂਝੀ ਮੀਟਿੰਗ ਬੁਲਾਈ। ਮੀਟਿੰਗ ਵਿਚ ਡਿਪਟੀ ਡੀ.ਈ.ਓ. ਮਦਾਨ ਵੀ ਬੁਲਾਈ ਸੀ। ਐੱਸ.ਡੀ.ਐੱਮ.ਨੇ ਆਪਣੇ ਮਨ ਦੀ ਭਾਵਨਾ ਸਾਂਝੀ ਕੀਤੀ ਕਿ, "ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਵਿਚ ਪਾੜਾ ਬਹੁਤ ਵਧ ਰਿਹਾ, ਜਿਹੜਾ ਖਤਰਨਾਕ ਰੁਝਾਨ ਹੈ। ਇਹ ਪਾੜਾ ਘੱਟ ਕਰਨ ਲਈ 23 ਮਈ ਨੂੰ ਸਮਾਨਤਾ ਦਿਵਸ ਦੇ ਤੌਰ 'ਤੇ ਮਨਾਇਆ ਜਾਵੇਗਾ।" ਸਮਾਨਤਾ ਦਿਵਸ ਵਿਚ ਕੀ ਕੀ ਗਤੀਵਿਧੀਆਂ ਕਰਵਾਈਆਂ ਜਾਣਗੀਆਂ, ਇਹ ਵੀ ਦੱਸ ਦਿੱਤਾ।

***

ਮੈਡਮ ਮੋਨਿਕਾ ਨੇ 'ਮਿੱਡ-ਡੇ-ਮਿਲ' ਬਣਾਉਣ ਵਾਲੀਆਂ ਸਵੇਰੇ-ਸਾਝਰੇ ਹੀ ਬੁਲਾ ਲਈਆਂ। ਕਿਉਂਕਿ ਬੱਚਿਆਂ ਨੇ 'ਟਿਫਨ' ਲੈ ਕੇ ਜਾਣੇ ਸਨ।

ਅਸੀਂ ਕੱਲ੍ਹ ਹੀ ਸਕੂਲੋਂ ਬੱਚਿਆਂ ਨੂੰ ਸਮਝਾ ਕੇ ਭੇਜਿਆ ਸੀ ਕਿ ਕੱਲ੍ਹ ਨਹਾ ਕੇ, ਨਹੁੰ ਕੱਟਕੇ, ਵਰਦੀ ਧੋਤੀ ਹੋਈ ਪਾ ਕੇ, ਪੈਰਾਂ ਵਿਚ ਸੋਹਣੇ ਬੂਟ ਪਾ ਕੇ ਜ਼ਰੂਰ ਆਉਣਾ ਹੈ। ਕਿਉਂਕਿ 'ਪਬਲਿਕ ਸਕੂਲ' ਜਾ ਰਹੇ ਹਾਂ। ਇਸੇ ਲਈ ਅੱਜ ਸਾਰੇ ਬੱਚੇ 'ਤਿਆਰ' ਹੋ ਕੇ ਆਏ ਹਦੂ ਪੈਰ ਲੁਕੋ ਰਿਹਾ ਸੀ। ਕਿਉਂਕਿ ਉਹ ਪੈਰਾਂ ਵਿਚ ਵੱਧਰੀ ਟੁੱਟੀ ਵਾਲੀਆਂ ਚੱਪਲਾਂ ਪਾਈ ਫਿਰਦਾ ਸੀ। ਉਹ ਨਹੀਂ ਜਾਣਦਾ ਮੈਡਮ ਨੇ ਕਹਿ ਦਿੱਤਾ ਹੈ ਕਿ ਜਿੰਦੂ ਨਹੀਂ ਜਾਵੇਗਾ।

***

ਹੁਣ ਅਸੀਂ ਇਸ ਸਕੂਲ ਵਿਚ ਦੋ ਅਧਿਆਪਕ ਹਾਂ। ਕੁਝ ਸਮਾਂ ਪਹਿਲਾਂ ਤਿੰਨ ਹੁੰਦੇ ਸਾਂ। ਰਜਤ ਸ਼ਰਮਾ ਏਥੋਂ ਪੂਛ ਤੁੜਾ ਕੇ ਭੱਜ ਗਿਆ। ਜਦੋਂ ਮੈਂ ਨਵਾਂ-ਨਵਾਂ ਆਇਆ ਸਾਂ, ਉਹ ਮੇਰੇ ਕੋਲ਼ ਮੈਡਮ ਦੀ ਜਨਮ-ਪੱਤਰੀ ਖੋਲ੍ਹੀ ਰੱਖਦਾ। ਕਹਿੰਦਾ, "...ਫੇਰ ਕਹਿੰਦੇ ਨੇ ਸਰਕਾਰੀ ਮਹਿਕਮੇ ਫੇਲ੍ਹ ਨੇ, ਆਹ ਮੈਡਮ ਹੀ ਦੇਖ ਲੋ, ਇਹਦਾ ਦਾਦਾ ਪਟਵਾਰੀ ਸੀ। ਉਹਨੇ ਜੱਟਾਂ ਦੀ ਧੌੜੀ ਲਾਹੀ-ਲੁੱਟੇ। ਇਹਦਾ ਬਾਪ ਐੱਫ.ਸੀ.ਆਈ. ਵਿਚ ਇੰਸਪੈਕਟਰ ਸੀ। ਉਹ ਫਸਲ ਦੀ ਖਰੀਦ ਸਮੇਂ ਜੱਟਾਂ ਦੀ ਚੰਗੀ ਭਲੀ ਫਸਲ ਛੱਡ ਜਾਂਦਾ, ਅਖੇ 'ਇਹ ਜਾਤ ਸਾਡੇ ਵਡੇਰਿਆਂ ਦਾ ਖੂਨ ਪੀਂਦੀ ਰਹੀ ਹੈ।' ਫਿਰ ਆੜ੍ਹਤੀਆਂ ਨਾਲ ਰਲ ਕੇ ਮੋਟੀ ਰਕਮ ਛਕਦਾ। ਜ਼ਮੀਨ,ਕਾਰਾਂ,ਕੋਠੀਆਂ ਬਥੇਰੀ ਬੇ-ਨਾਮੀ ਜਾਇਦਾਦ ਐ ਉਹਦੇ ਕੋਲ਼। ਫਿਰ ਮੈਡਮ ਦੇ ਸਹੁਰਿਆਂ ਵੱਲ ਦੇਖ ਲੋ। ਸਹੁਰਾ ਐੱਮ.ਐੱਲ.ਏ. ਆ। ਕਰੋੜਾਂ ਦੇ ਘਪਲ਼ੇ ਕੀਤੇ ਨੇ ਉਹਨੇ। ਘਰ ਵਾਲਾ ਸਰਕਾਰੀ ਡਾਕਟਰ ਆ। ਇਹ ਅਜੇ ਵੀ ਦਲਿਤ ਨੇ। ਮੈਂ ਤਾਂ ਸਰਕਾਰੀ

ਹਸਪਤਾਲ 'ਚ ਦਵਾਈ ਲੈਣ ਨੀ ਜਾਂਦਾ। ਉਹ 'ਕੋਟੇ ਆਲਾ' ਕਿਵੇਂ 66 ਪ੍ਰਤੀਸ਼ਤ ਨੰਬਰਾਂ ਦੀ ਘਾਟ ਪੂਰੀ ਕਰਦਾ ਹੋਣਾ। ਜਿਹੜਾ ਰੰਗ ਇਹ ਮੈਡਮ ਸਕੂਲ ਲਾਉਂਦੀ ਆ, ਉਹੀ ਉਹ ਹਸਪਤਾਲ ਲਾਉਂਦਾ ਹੋਣਾ। ਸਾਡੀ ਇਕੋ ਦਿਨ ਦੀ ਭਰਤੀ ਆ। ਇਹਨੂੰ ਪ੍ਰਮੋਸ਼ਨ ਮਿਲ ਗਈ, ਅਖੇ ਇਹ ਵਿਚਾਰੀ ਐੱਸ.ਸੀ. ਆ। ਮੈਂ 92% ਨਾਲ ਪਾਸ ਹੋਇਆਂ, ਇਹ 40% ਨਾਲ ਮੇਰੇ ਸਿਰ 'ਤੇ ਆ ਬੈਠੀ। ਫਿਰ ਕਹਿੰਦੇ ਨੇ ਸਰਕਾਰੀ ਮਹਿਕਮੇ ਫੇਲ੍ਹ ਨੇ।"

ਸ਼ਰਮਾ ਇਕੱਲੇ ਮੇਰੇ ਕੋਲ ਹੀ ਨਹੀਂ, ਹੋਰ ਸਕੂਲਾਂ ਦੇ ਮਾਸਟਰਾਂ ਕੋਲ ਵੀ ਮੈਡਮ ਦੀ ਜਨਮ-ਪੱਤਰੀ ਖੋਲ੍ਹੀ ਰੱਖਦਾ ਸੀ। ਲੋਕਾਂ ਕੋਲੋਂ ਗੱਲਾਂ ਮੈਡਮ ਕੋਲ ਪਹੁੰਚ ਗਈਆਂ। ਬਣਦੀ ਤਾਂ ਇਹਨਾਂ ਦੀ ਪਹਿਲਾਂ ਵੀ ਨਹੀਂ ਸੀ, ਫਿਰ ਤਾਂ ਦੋਵਾਂ ਦਾ ਸੱਪ ਤੇ ਨਿਓਲੇ ਵਰਗਾ ਰਿਸ਼ਤਾ ਹੋ ਗਿਆ। ਨਿੱਤ ਸਕੂਲੇ ਕਲੇਸ਼ ਰਹਿੰਦਾ। ਮੈਂ ਵਿਚਾਲੇ ਪਿਸਦਾ। ਸ਼ਰਮਾ ਮੈਨੂੰ ਮੈਡਮ ਦਾ ਬੰਦਾ ਸਮਝਦਾ। ਮੈਡਮ ਮੈਨੂੰ ਸ਼ਰਮੇ ਦਾ ਬੰਦਾ ਸਮਝਦੀ।

ਮੈਡਮ ਸ਼ਰਮੇ ਦੀ ਬੜੀ ਲਾਹ-ਪਾ ਕਰਦੀ। ਜੇ ਉਹ ਸਕੂਲ ਦੇ ਗੇਟ 'ਤੇ ਵੀ ਹੁੰਦਾ ਤਾਂ ਉਹਦੀ ਛੁੱਟੀ ਭਰ ਦਿੰਦੀ। ਉਹ ਮੈਡਮ ਅੱਗੇ ਕੁਸਕਦਾ ਵੀ ਨਾ। ਪਿੱਠ ਪਿੱਛੇ ਉਹਦੀਆਂ ਜੜ੍ਹਾਂ ਵੱਢਦਾ। ਮੈਡਮ ਚਾਹੁੰਦੀ ਸੀ ਉਹ ਉਹਦੇ ਨਾਲ ਲੜੇ। ਉਹ ਉਹਨੂੰ ਕੇਸ 'ਚ ਉਲਝਾਵੇ।

ਉਂਝ ਸਾਰੇ ਮੈਡਮ ਨੂੰ ਜਾਨਣ ਵਾਲੇ ਉਹਨੂੰ ਚੰਗੀ ਅਧਿਆਪਕ ਕਹਿੰਦੇ ਨੇ। ਇਹ ਦੋ ਕੰਮਾਂ ਵਿਚ ਮਾਹਿਰ ਹੈ, ਪੜ੍ਹਾਉਣਾ ਤੇ 'ਡਾਕ' ਬਣਾਉਣਾ। ਬੱਚੇ ਇਹਤੋਂ ਪਾਣੀ ਵਾਂਗ ਚੱਲਦੇ ਨੇ। ਕਿਉਂਕਿ ਇਹ ਕੰਨ ਤੱਤੇ ਕਰਨ ਲੱਗੀ ਘੌਲ ਨਹੀਂ ਕਰਦੀ।

'ਡਾਕ' ਤਿਆਰ ਕਰਦੀ ਮੈਡਮ ਦੇਖਣ ਵਾਲੀ ਹੁੰਦੀ ਹੈ। ਕਿਤੇ ਰੱਬ ਨੇ ਇਹਨੂੰ ਬਣਾਇਆ ਹੀ ਡਾਕ ਤਿਆਰ ਕਰਨ ਲਈ ਹੈ। ਪੁਰਾਣੀਆਂ ਬੁੜ੍ਹੀਆਂ ਜਿਵੇਂ ਨੂੰਹਾਂ 'ਤੇ ਰੋਹਬ ਰੱਖਣ ਲਈ ਸੰਦੂਖ ਜਾਂ ਪੇਟੀ ਖੋਹਲ ਕੇ ਉਹਨਾਂ ਵਿਚ ਮੂੰਹ ਜਿਹਾ ਪਾ ਕੇ ਪਤਾ ਨਹੀਂ ਕੀ ਲੱਭੀ ਜਾਂਦੀਆਂ। ਫਿਰ ਜਿੰਦਾ ਮਾਰਕੇ ਚਾਬੀ ਆਪਣੇ ਨਾਲੇ ਨਾਲ ਬੰਨ੍ਹ ਲੈਂਦੀਆਂ ਸਨ। ਓਵੇਂ ਹੀ ਡਾਕ ਤਿਆਰ ਕਰਦਿਆਂ ਮੈਡਮ ਬਿੰਦੇ-ਝੱਟੇ ਰਜਿਸਟਰਾਂ ਵਾਲੀ ਅਲਮਾਰੀ ਦਾ ਜਿੰਦਾ ਖੋਹਲ ਕੇ ਵਿਚ ਮੂੰਹ ਜਿਹਾ ਪਾ ਕੇ ਪਤਾ ਨਹੀਂ ਕੀ ਲੱਭਣ ਲੱਗਦੀ ਹੈ। ਉਹਦੇ ਵਿਚ ਪਤਾ ਨਹੀਂ ਕੀ ਰੱਖਦੀ-ਚੱਕਦੀ ਹੈ। ਫਿਰ ਜਿੰਦਾ ਮਾਰ ਕੇ ਚਾਬੀ ਪਰਸ ਵਿਚ ਪਾ ਲਵੇਗੀ। ਜਿਵੇਂ ਵਿਚ ਹੀਰੇ-ਜਵਾਹਰ ਰੱਖੇ ਹੋਣ। ਸਕੂਲ ਦੀ ਮੋਹਰ ਹਰ ਵੇਲ਼ੇ ਆਪਣੇ ਪਰਸ ਵਿਚ ਰੱਖਦੀ ਹੈ। ਮੇਰੇ ਉੱਤੇ ਭੋਰਾ ਭਰੋਸਾ ਨਹੀਂ ਕਰਦੀ। ਜਿਵੇਂ ਮੈਂ ਮੋਹਰ ਲਾ ਕੇ ਸਕੂਲ ਆਪਣੇ ਨਾਂ ਕਰਵਾ ਲਵਾਂਗਾ।

***

ਮੈਂ ਬੱਚਿਆਂ ਦੇ 'ਟਿਫਨ' 'ਮਿੱਡ-ਡੇ-ਮੀਲ' ਵਾਲੀਆਂ ਨਾਲ ਤਿਆਰ ਕਰਵਾ ਰਿਹਾ ਸਾਂ। ਟਿਫਨ ਕਾਹਦੇ ਨੇ, ਵਿਚਾਰਿਆਂ ਦੇ ਅਖ਼ਬਾਰ 'ਚ ਲੂਣ ਵਾਲੇ ਚੌਲ਼, ਜੋ ਵਧੀਆ ਮਟਰ ਤੇ ਹੋਰ ਚੀਜ਼ਾਂ ਪਾ ਕੇ ਬਣਾਏ ਹਨ। ਮੋਮਜਾਮੇ ਦੇ ਲਿਫ਼ਾਫਿਆਂ ਵਿਚ ਪੈਕ ਕਰ ਰਹੀਆਂ ਮਿੱਡ ਡੇ ਮੀਲ ਵਾਲੀਆਂ ਕੋਲ ਖੜ੍ਹਾ ਹਾਂ। ਇਹ ਮੇਰੀ ਡਿਊਟੀ ਮੈਡਮ ਨੇ ਲਾਈ ਹੈ।

ਮਿੱਡ-ਡੇ-ਮੀਲ ਬਣਾਉਣ ਵਾਲੀਆਂ ਸੜੀਆਂ-ਬੁਝੀਆਂ ਪਈਆਂ ਨੇ ਕਿ ਉਹਨਾਂ ਨੂੰ ਸਾਝਰੇ ਬੁਲਾ ਲਿਆ ਹੈ। ਪਰ ਮੈਡਮ ਅੱਗੇ ਨੀਂ ਕੁਸਕਦੀਆਂ। ਉਹਤੋਂ ਪਾਣੀ ਵਾਂਗ ਚਲਦੀਆਂ ਨੇ। ਮੈਡਮ ਮੋਨਿਕਾ ਨਹੀਂ ਚਾਹੁੰਦੀ ਸੀ ਕਿ ਬੱਚੇ ਘਰੋਂ ਖਾਣਾ ਲੈ ਕੇ ਆਉਣ, ਕਿਉਂਕਿ ਭਰਾਤਰੀ-ਭਾਵ ਵਧਾਉਣ ਲਈ ਖਾਣਾ ਪਬਲਿਕ ਸਕੂਲ ਦੇ ਬੱਚਿਆਂ ਨਾਲ ਸਾਂਝਾ ਕਰਨਾ ਸੀ। ਉਸ ਪਬਲਿਕ ਸਕੂਲ ਵਿਚ ਮੈਡਮ ਦਾ ਬੇਟਾ ਪੜ੍ਹਦਾ ਸੀ। ਜਿਸ ਦੇ ਖਾਣੇ ਦਾ ਮੈਡਮ ਬਹੁਤ ਖਿਆਲ ਰੱਖਦੀ ਸੀ।

ਗੁਰੂ ਨਾਨਕ ਪਬਲਿਕ ਸਕੂਲ ਦੀਆਂ ਵੈਨਾਂ ਬੱਚਿਆਂ ਨੂੰ ਲੈਣ ਆਉਣ ਵਾਲੀਆਂ ਸਨ। ਪ੍ਰਾਈਵੇਟ ਸਕੂਲਾਂ ਵਾਲੇ ਅਜਿਹੀ ਖੇਚਲਾ ਕਿੱਥੇ ਕਰਦੇ ਹਨ। ਉਹ ਤਾਂ ਆਪਦੇ ਆਪ ਨੂੰ ਉੱਚੀ ਕੁੱਲ



ਦੇ ਬ੍ਰਾਹਮਣ ਸਮਝਦੇ ਤੇ ਸਰਕਾਰੀ ਸਕੂਲਾਂ ਵਾਲਿਆਂ ਨੂੰ ਲਾਗੀ-ਤੱਥੀ। ਉਹਨਾਂ ਤਾਂ ਅਮੀਰ-ਮਾਪਿਆਂ ਨੂੰ ਸੁਪਨੇ ਦਿਖਾ ਕੇ ਉਹਨਾਂ ਦੀ ਛਿੱਲ ਲਾਹੁਣੀ ਹੁੰਦੀ ਹੈ। ਬਸ ਮਲਾਈ-ਮਲਾਈ ਖਾਣੀ ਹੁੰਦੀ ਹੈ। ਇਹਨਾਂ-ਗ਼ਰੀਬ ਬੱਚਿਆਂ ਤੋਂ ਉਹਨਾਂ ਨੇ ਕੀ ਲੈਣਾ। ਪਰ ਡੰਡੇ ਅੱਗੇ ਬਾਂਦਰੀ ਨੱਚਦੀ ਹੈ। ਐੱਸ.ਡੀ.ਐੱਮ, ਅਹਿਮਦ ਪਰੇ ਨੇ ਕਿਹਾ ਸੀ, "ਤੁਸੀਂ ਵੈਨਾਂ ਭੇਜ ਕੇ ਬੱਚੇ ਲੈ ਆਉਣੇ ਹਨ।" ਇਸਦਾ ਮਤਲਬ ਹੈ ਵੈਨਾਂ ਆਉਣਗੀਆਂ।

***

ਬੱਚਾ ਭੇਜ ਕੇ ਮੋਨਿਕਾ ਮੈਡਮ ਨੇ ਮੈਨੂੰ ਦਫ਼ਤਰ ਬੁਲਾ ਲਿਆ ਹੈ। ਜਦੋਂ ਮੈਂ ਗਿਆ, ਮੈਨੂੰ ਕੁਰਸੀ 'ਤੇ ਬੈਠਣ ਦਾ ਇਸ਼ਾਰਾ ਕੀਤਾ, ਮੁਸਕਰਾਈ, ਮੂੰਹ ਦੇ ਮੋਸ਼ਨ ਜਿਹੇ ਕੀਤੇ। ਜਦੋਂ ਇਸ ਤਰ੍ਹਾਂ ਮੁਸਕਰਾਉਂਦੀ ਅਤੇ ਮੋਸ਼ਨ ਜਿਹੇ ਕਰਦੀ ਹੈ, ਮੇਰੇ ਹੌਲ ਪੈ ਜਾਂਦਾ। ਹੁਣ ਕੋਈ ਕੰਮ ਦੱਸੂਗੀ ਜਾਂ ਆਪਣੇ ਪੁੱਤਰ ਲਵਪ੍ਰੀਤ ਦੀਆਂ ਤਾਰੀਫ਼ਾਂ ਕਰਕੇ ਬੋਰ ਕਰੂਗੀ। ਗੱਲ ਕੋਈ ਵੀ ਨਹੀਂ ਹੁੰਦੀ, ਇਹਨੂੰ ਲਵਪ੍ਰੀਤ ਦੀ ਹਰ ਗੱਲ ਅਲੋਕਾਰੀ ਲੱਗਦੀ ਹੈ। "...ਸਰ ਅੱਜ ਲਵਪ੍ਰੀਤ ਨੇ ਮੱਖਣ ਨਾਲ ਦੋ ਪਰੌਂਠੀਆਂ ਖਾ ਕੇ ਦੁੱਧ ਪੀ ਲਿਆ। ਜਦੋਂ ਬੱਚਾ ਘਰੋਂ ਖਾਣਾ ਖਾ ਕੇ ਜਾਂਦਾ ਤਾਂ ਮਾਂ ਦੇ ਕਾਲ਼ਜੇ 'ਚ ਠੰਢ ਪੈ ਜਾਂਦੀ ਆ।...ਸਰ ਲਵਪ੍ਰੀਤ ਇੰਗਲਿਸ਼ ਦੀਆਂ ਪੋਇਮਜ਼ ਬਹੁਤ ਪਿਆਰੀਆਂ ਬੋਲਦਾ। ਐਕਸ਼ਨ ਨਾਲ। ਸੱਚੀਂ ਉਦੋਂ ਬਹੁਤ ਪਿਆਰ ਆਉਂਦਾ ਹੁੰਦਾ।" ਹੋਰ ਪਤਾ ਨਹੀਂ ਕੀ ਕੀ ਗੁਣ ਗਾਈ ਜਾਵੇਗੀ। ਏਨੇ ਚਾਅ ਨਾਲ ਦੱਸੇਗੀ ਜਿਵੇਂ ਪਰੌਂਠੀਆਂ ਨਾ ਖਾਧੀਆਂ ਹੋਣ, ਲਾਲ ਕਿਲੇ 'ਤੇ ਝੰਡਾ ਗੱਡ ਦਿੱਤਾ ਹੋਵੇ।

ਮੇਰਾ ਦਿਲ ਕਰਦਾ ਹੁੰਦਾ, ਕਹਾਂ, "ਮੈਡਮ ਜੀ! ਇਹਨਾਂ ਸਕੂਲ ਦੇ ਬੱਚਿਆਂ ਬਾਰੇ ਵੀ ਏਨੇ ਹੀ ਚਾਅ ਕਰਿਆ ਕਰੋ। ਇਹਨਾਂ ਨੂੰ ਵੀ ਸਿਖਾਵੋ। ਸਮਾਜ ਤਾਂ ਇਹਨਾਂ ਬੱਚਿਆਂ ਤੇ ਉਹਨਾਂ ਬੱਚਿਆਂ ਦਾ ਰਲ ਕੇ ਬਣਨੈ।" ਪਰ ਚੁੱਪ ਹੀ ਭਲੀ ਹੁੰਦੀ ਹੈ। ਨਹੀਂ ਤਾਂ ਰਜਤ ਸ਼ਰਮਾ ਵਾਂਗ ਪੂਛ ਤੁੜਾ ਕੇ ਭੱਜਣਾ ਪੈਣਾ।

ਮੈਡਮ ਨੇ ਐਨਕਾਂ ਲਾਹ ਮੇਜ਼ 'ਤੇ ਰੱਖ ਦਿੱਤੀਆਂ। ਕਹਿਣ ਲੱਗੀ, "ਸਰ ਇਹ ਸਮਾਨਤਾ-ਦਿਵਸ ਦੇ ਢੌਂਗ ਨੂੰ ਤੁਸੀਂ ਕਿਵੇਂ ਲੈਂਦੇ ਓ?" ਉਹਨੇ ਅਚਾਨਕ ਜਿਵੇਂ ਗੋਲ਼ਾ ਦਾਗ ਦਿੱਤਾ ਹੋਵੇ। ਮੈਨੂੰ ਉਹਤੋਂ ਏਨੇ ਗੰਭੀਰ ਸੁਆਲ ਦੀ ਆਸ ਨਹੀਂ ਸੀ। ਮੈਂ ਤਾ ਸੋਚਦਾ ਸੀ ਲਵਪ੍ਰੀਤ ਦੀ ਕੋਈ ਗੱਲ ਕਰੇਗੀ। ਮੈਂ ਸੁਆਲ ਸੁਣ ਕੇ ਸੋਚਣ ਲੱਗਾ, ਕੀ ਕਹਾਂ ਜਿਹੜਾ ਇਹਨੂੰ ਚੰਗਾ ਲੱਗੇ। ਮਨ 'ਚ ਕਿਹਾ, "ਤੁਸੀਂ ਪੱਕੇ ਅਧਿਆਪਕ ਓ, ਅਸੀਂ ਠੇਕੇ 'ਤੇ ਰੱਖੇ ਹੋਏ। ਤੁਸੀਂ ਸਾਨੂੰ ਕੀੜੇ-ਮਕੌੜੇ ਸਮਝਣੋ ਹਟਜੋ, ਸਮਨਾਤਾ ਆਪੇ ਆ ਜੂ...।"

"ਹਾਂ ਜੀ ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਨਾਲ ਘੁਲ਼-ਮਿਲ ਕੇ ਆਪਣੇ ਸਕੂਲਾਂ ਦੇ ਬੱਚਿਆਂ 'ਚ ਪੋਜ਼ਟਿਵ ਫੀਲਿੰਗਜ਼ ਆਉਣਗੀਆਂ...", ਮੈਂ ਕਿਹਾ, "ਪਰ ਮੈਡਮ ਜੀ ਅਸਲੀ ਸਮਾਨਤਾ ਤਾਂ ਉਦੋਂ ਆਉਣੀ ਆ ਜਦੋਂ ਆਰਥਿਕ ਤੌਰ 'ਤੇ ਸਾਰੇ ਸਮਾਨ ਹੋ ਜਾਣਗੇ। 65 ਤੋਂ 70 ਘਰਾਣੇ ਨੇ ਜਿਹੜੇ ਦੁਨੀਆ ਦੀ ਅੱਧੀ ਦੌਲਤ ਹੜੱਪੀ ਬੈਠੇ ਨੇ।"

"ਸਰ ਜੇ ਸਭ ਕੋਲ ਪੈਸਾ ਆ ਗਿਆ, ਫਿਰ ਸਰਕਾਰੀ ਸਕੂਲਾਂ 'ਚ ਕੌਣ ਪੜ੍ਹੂ...।" ਉਹ ਮੋਸ਼ਨ ਕਰਦੀ ਕਹਿੰਦੀ ਹੈ। "ਇਹ ਸਮਾਨਤਾ ਦਿਵਸ ਬਾਰੇ ਮੈਨੂੰ ਹੋਰ ਡਰ ਆ। ...ਤੁਸੀਂ ਉਹ ਗੱਲ ਸੁਣੀ ਆ... ਕਿਸੇ ਤੁਹਾਡੇ ਵਰਗੇ ਬੰਦੇ ਨੇ ਸੁਣ ਲਿਆ ਪੈਸਾ-ਪੈਸੇ ਨੂੰ ਖਿੱਚਦਾ...।"

ਜਦੋਂ ਮੈਡਮ ਨੇ 'ਤੁਹਾਡੇ ਵਰਗਾ ਬੰਦਾ' ਕਿਹਾ, ਮੈਂ ਝੱਟ ਸਮਝ ਗਿਆ ਹੁਣ ਉਸ ਬੰਦੇ ਨੂੰ ਨੀਵਾਂ ਦਿਖਾਊ। ਜੇ ਕਿਸੇ ਦੀ ਸਿਫ਼ਤ ਕਰਨੀ ਹੋਵੇ ਤਾਂ ਕਹੇਗੀ 'ਮੇਰੇ ਵਰਗੀ'।

"... ਉਸ ਵਿਚਾਰੇ ਨੇ ਲਾਲੇ ਦੀ ਦੁਕਾਨ ਅੱਗੇ ਜਾ ਕੇ ਆਪਣੀ ਜੇਬ 'ਚੋਂ ਗਿਲਟ ਦਾ ਰੁਪਈਆ ਕੱਢ ਲਿਆ। ਲਾਲੇ ਦੇ ਰੁਪਈਆਂ ਦੇ ਭਰੇ ਹੋਏ ਗੱਲੇ ਕੋਲ ਰੁਪਈਆ ਲਿਜਾ ਕੇ ਕਰੀ ਜਾਵੇ, 'ਖਿੱਚ-ਲੈ... ਖਿੱਚ ਲੈ...।'

'ਹਾਂ ਜੀ ਕੀ ਖਿੱਚਣਾ?' ਲਾਲਾ ਪੁੱਛਦੈ।

ਉਹ ਬੰਦਾ ਕਹਿੰਦਾ, 'ਜੀ ਮੈਂ ਸੁਣਿਆ ਪੈਸੇ ਨੂੰ ਪੈਸਾ ਖਿੱਚਦਾ। ਥੋਡਾ ਗੱਲਾ ਰੁਪਈਆਂ ਨਾਲ ਭਰਿਆ ਪਿਆ, ਮੈਂ ਸੋਚਿਆ ਥੋੜ੍ਹੇ ਜਿਹੇ ਖਿੱਚ ਲਾਂ...।'

ਲਾਲਾ ਕਹਿੰਦਾ, 'ਰੁਪਈਆ ਉਪਰ ਨੂੰ ਸੁੱਟੋ।'

ਉਸ ਬੰਦੇ ਨੇ ਰੁਪਈਆ ਉਪਰ ਨੂੰ ਸਿੱਟ ਦਿੱਤਾ। ਰੁਪਈਆ ਲਾਲੇ ਦੇ ਗੱਲੇ ਵਿਚ ਜਾ ਡਿੱਗਿਆ। ਲਾਲਾ ਖੀ-ਖੀ ਕਰ ਕੇ ਹੱਸਣ ਲੱਗਾ। ਨਾਲ ਉਹਦਾ ਮੋਟਾ ਢਿੱਡ ਹਿੱਲੇ, ਕਹਿੰਦਾ, "ਤੁਸੀਂ ਅਧੂਰੀ ਗੱਲ ਸੁਣੀ ਆ, ਪੂਰੀ ਮੈਂ ਦੱਸਦਾਂ, ਬਹੁਤਾ ਪੈਸਾ ਥੋੜ੍ਹੇ ਪੈਸੇ ਨੂੰ ਆਪਦੇ ਵੱਲ ਖਿੱਚਦਾ।"

ਉਹ ਬੰਦਾ ਨੰਗ ਹੋ ਕੇ ਘਰ ਨੂੰ ਤੁਰ ਗਿਆ। ਸਰ ਆਪਣੇ ਸਰਕਾਰੀ ਸਕੂਲਾਂ ਵਿਚ ਪਹਿਲਾਂ ਹੀ ਬੱਚੇ ਬਹੁਤ ਘੱਟ ਨੇ। ਜੀਹਦੇ ਘਰੇ ਦੋ ਡੰਗ ਰੋਟੀ ਪੱਕਦੀ ਆ, ਉਹ ਸਰਕਾਰੀ ਸਕੂਲਾਂ 'ਚ ਬੱਚੇ ਪੜ੍ਹਾ ਕੇ ਰਾਜੀ ਨੀ। ਅੱਜ ਆਪਾਂ ਪ੍ਰਾਈਵੇਟ ਸਕੂਲ 'ਚ ਬੱਚੇ ਲੈ ਕੇ ਜਾਣੇ ਨੇ। ਕਿਤੇ ਉੱਥੇ ਦੀ ਤੜਕ-ਭੜਕ ਦੇਖ ਕੇ ਇਹ ਬੱਚੇ ਵੀ ਆਪਣੇ ਮਾਂ-ਬਾਪ ਦੇ ਗਲ਼ ਗੂਠਾ ਦੇ ਕੇ ਕਹਿਣ, ਅਸੀਂ ਵੀ ਉਥੇ ਹੀ ਪੜ੍ਹਨਾ। ਜਿਹੜੇ ਗਿਲਟ ਦੇ ਰੁਪਈਏ ਆਪਣੇ ਕੋਲ ਨੇ, ਉਹ ਵੀ ਪ੍ਰਾਈਵੇਟ ਸਕੂਲਾਂ ਦੇ ਗੱਲਿਆਂ 'ਚ ਜਾ ਡਿੱਗਣ...। ਆਪਣੀ ਨੌਕਰੀ ਤਾਂ ਖ਼ਤਰੇ 'ਚ ਪੈਜੂ...।"

ਮੈਂ ਇਹ ਗੱਲ ਸੋਚੀ ਨਹੀਂ ਸੀ। ਮੈਂ ਕਹਿਣਾ ਚਾਹੁੰਦਾ ਸੀ, 'ਸਾਰੇ ਬੱਚਿਆਂ ਨੂੰ ਇਕੋ ਜਿਹੀ ਅਤੇ ਚੰਗੀ ਸਿੱਖਿਆ ਮਿਲਣੀ ਚਾਹੀਦੀ ਆ। ਜਿਹੜੇ ਬੱਚੇ ਸਾਡੇ ਕੋਲ ਪੜ੍ਹਦੇ ਨੇ, ਉਹ ਗਿਲਟ ਨਹੀਂ ਸੋਨੇ ਦੇ ਸਿੱਕੇ ਨੇ।'

ਆਪਣੀ ਗੱਲ ਮੁਕਾ ਕੇ ਮੈਡਮ ਕਹਿਣ ਲੱਗੀ, "ਸਰ ਜਿਹੜੀ ਗੱਲ ਤੁਹਾਨੂੰ ਕਹਿਣ ਲਈ ਬੁਲਾਇਆ, ਉਹ ਇਹ ਆ, ਜਿੰਦੂ ਨੂੰ ਵੀ ਨਾਲ ਲੈ ਜਾਇਓ, ਪੂਰਾ ਧਿਆਨ ਰੱਖਿਓ, ਇਹਦੇ ਸਿਰ 'ਤੇ ਛਿੱਤਰ ਤਾਣੀ ਰੱਖਿਓ...।"

"ਮੈਡਮ ਜੀ ਹੁਣੇ ਤਾਂ ਤੁਸੀਂ ਕਿਹਾ ਸੀ ਇਹਨੂੰ ਇਲੱਤੀ ਨੂੰ...।" ਮੈਂ ਕਿਹਾ।

"ਸਰ ਕਦੇ ਦਿਮਾਗ਼ ਤੋਂ ਵੀ ਕੰਮ ਲੈ ਲਿਆ ਕਰੋ।" ਉਹ ਸਵੇਰ ਵਾਲੇ ਬਿਆਨ ਤੋਂ ਲੀਡਰਾਂ ਵਾਂਗ ਮੁੱਕਰ ਗਈ। "ਬੱਚੇ ਪਹਿਲਾਂ ਹੀ ਘੱਟ ਆਏ ਨੇ। ਉਹਨਾਂ ਦੀ ਹਾਜ਼ਰੀ ਐੱਸ.ਡੀ.ਐੱਮ. ਦਫ਼ਤਰ ਜਾਣੀ ਆ। ਬਾਅਦ 'ਚ ਕਾਰਨ ਦੱਸੋ ਨੋਟਿਸ ਦਾ ਜੁਆਬ ਤਾਂ ਮੈਨੂੰ ਹੀ ਦੇਣਾ ਪੈਣਾ।.....ਬੱਚਿਆਂ ਨਾਲ ਤੁਸੀਂ ਜਾ ਰਹੇ ਹੋ। ਮੈਂ 'ਆਰਡਰ ਬੁੱਕ' 'ਚ ਕੱਢ ਦਿੱਤਾ। ਸਾਇਨ ਕਰ ਦੇਵੋ। ਮੇਰੇ ਕਰਨ ਵਾਲੇ ਬਹੁਤ ਕੰਮ ਪਏ ਨੇ, 'ਡਾਕ' ਤਿਆਰ ਕਰਨ ਵਾਲੀ ਪਈ ਆ, ਮਿੱਡ-ਡੇ-ਮੀਲ ਦਾ ਸਾਰਾ ਕੰਮ ਪਿਆ, ਰਾਸ਼ਨ, ਦੁੱਧ, ਸਬਜ਼ੀਆਂ, ਕਣਕ ਦੀ ਪਿਸਾਈ, ਗੈਸ ਸਲੰਡਰ -- ਇਹ ਸਾਰੇ ਕੁਝ ਦੀਆਂ ਰਸੀਦਾਂ ਲਾਉਣੀਆਂ। ਐੱਸ.ਸੀ. ਬੱਚਿਆਂ ਦਾ ਵਜ਼ੀਫਾ ਆਇਆ ਹੋਇਆ, ਉਹ ਡਾਕ ਸਭ ਤੋਂ ਜ਼ਰੂਰੀ ਆ। ਅੱਜ ਹੀ ਦਫ਼ਤਰ ਪਹੁੰਚਦੀ ਕਰਨੀ ਆ। ...ਸਰ ਪਲੀਜ਼ ਤੁਸੀਂ ਬੱਚੇ ਪਬਲਿਕ ਸਕੂਲ 'ਚ ਛੱਡ ਕੇ, ਦੋ ਕੁ ਕੰਮ ਹੋਰ ਕਰ ਦਿਓ। ਇਕ ਤਾਂ ਚੱਕੀ 'ਤੇ ਆਟਾ ਪਿਹਾਅ ਲਿਆਉਣਾ, ਦੂਜਾ ਆਪਣਾ ਗੈਸ ਸਲੰਡਰ ਮੁੱਕਿਆ ਹੋਇਆ...।"

ਮੈਡਮ ਮੂੰਹ ਦੇ ਮੋਸ਼ਨ ਜਿਹੇ ਕਰੀ ਜਾ ਰਹੀ ਸੀ। ਕੰਮ ਤੇ ਕੰਮ ਦੱਸੀ ਜਾ ਰਹੀ ਸੀ।

***

ਗੁਰੂ ਨਾਨਕ ਪਬਲਿਕ ਸਕੂਲ ਦੀਆਂ ਵੈਨਾਂ ਆ ਖੜ੍ਹੀਆਂ। ਸਾਰੇ ਬੱਚੇ ਬੜੇ ਚਾਅ ਨਾਲ ਗੱਡੀ ਵਿਚ ਜਾ ਬੈਠੇ, ਮੈਂ ਵੀ ਉਹਨਾਂ ਨਾਲ ਜਾ ਬੈਠਾ। ਰਸਤੇ ਵਿਚ ਉੱਚੀਆਂ ਇਮਾਰਤਾਂ ਕਈ ਬੱਚਿਆਂ ਲਈ ਅਚੰਭਾ ਸਨ, ਜੋ ਘਰੋਂ ਘੱਟ ਹੀ ਬਾਹਰ ਨਿਕਲਦੇ ਸਨ। ਦੀਪ ਵਧੀਆ ਕੋਠੀ ਵੱਲ ਇਸ਼ਾਰਾ ਕਰ ਕੇ ਕਹਿ ਰਿਹਾ ਸੀ, "ਔਹ ਮੇਰੀ ਆ।"

ਜਿੰਦੂ ਨੇ ਸਭ ਤੋਂ ਵੱਡੀ ਇਮਾਰਤ ਵੱਲ ਇਸ਼ਾਰਾ ਕਰਕੇ ਜਿਹਾ, "ਔਹ ਮੇਰੀ ਆ।"



ਦੀਪਾ ਘੂਰਕਿਆ, "ਨਹੀਂ ਉਹ ਮੇਰੀ ਆ, ਪਹਿਲਾਂ ਮੈਂ ਕਿਹਾ।" ਜਿੰਦੂ ਕਹਿ ਰਿਹਾ ਸੀ, "ਗੇਲੂ ਆਲ਼ਿਆ, ਪਹਿਲਾਂ ਮੈਂ ਕਿਹਾ, ਇਸ ਲਈ ਮੇਰੀ ਆ।" ਦੋਵਾਂ ਨੇ ਇਕ ਦੂਜੇ ਦੇ ਗਲਾਮੇ ਫੜ ਲਏ। ਮੈਂ ਘੂਰ ਕੇ ਲੜਨੋਂ ਹਟਾਏ। ਮੈਂ ਇਹਨਾਂ ਮਾਸੂਮਾਂ ਨੂੰ ਕੀ ਦੱਸਦਾ, ਇਹ ਉੱਚੀਆਂ ਇਮਾਰਤਾਂ ਤਾਂ ਉਹਨਾਂ ਸਰਮਾਏਦਾਰਾਂ ਨੇ ਆਪਾਂ ਨੂੰ ਲੁੱਟ ਕੇ ਹੀ ਬਣਾਈਆਂ। ਇਹ ਥੋਡੀਆਂ ਹੋਣ, ਉਹਦੇ ਲਈ ਲੜਨਾ ਪੈਣਾ।

ਮੈਨੂੰ ਯਾਦ ਆਇਆ ਜਦੋਂ ਜਿੰਦੂ ਅਜੇ ਦੂਜੀ ਕੁ 'ਚ ਹੀ ਸੀ, ਇਕ ਦਿਨ ਬਹੁਤ ਖੁਸ਼ ਘਰੋਂ ਆ ਕੇ ਮੈਨੂੰ ਕਹਿਣ ਲੱਗਾ, "ਸਰ ਜੀ ਅਸੀਂ ਸਰੋਈ ਪਾਈ ਆ।" ਮੈਨੂੰ ਉਹਦੀ ਗੱਲ ਦੀ ਸਮਝ ਨਾ ਲੱਗੀ। ਕੀ ਪਾਇਆ ਇਹਨੇ, ਕੱਪੜੇ ਤਾਂ ਉਹੀ ਪੁਰਾਣੇ ਹੀ ਪਾਈ ਫਿਰਦਾ। ਚੱਪਲਾਂ ਵੀ ਘਸੀਆਂ ਜਿਹੀਆਂ ਪਾਈ ਫਿਰਦਾ ਸੀ। ਇਹ ਸਰੋਈ ਕੀ ਹੋਈ। "ਚੱਲ ਕੰਮ ਦਿਖਾ, ਜਿਹੜਾ ਘਰੋਂ ਕਰ ਕੇ ਲਿਆਇਆਂ," ਮੈਂ ਉਹਨੂੰ ਘੂਰ ਕੇ ਮੋੜ ਦਿੱਤਾ ਸੀ।

ਜਦੋਂ ਮੈਂ ਛੁੱਟੀ ਵੇਲ਼ੇ ਮੋਟਰ ਸਾਇਕਲ 'ਤੇ ਉਹਨਾਂ ਦੇ ਘਰ ਅੱਗਿਉਂ ਲੰਘਿਆ ਤਾਂ ਇਕ ਕਮਰੇ ਦੇ ਘਰ ਦੇ ਅੱਗੇ ਪੁਰਾਣੀਆਂ ਇੱਟਾਂ ਤੇ ਗਾਰੇ ਨਾਲ ਇਕ ਹੋਰ ਗੁਸਲਖਾਨੇ ਜਿੱਡੀ ਕੁ ਕੋਠੜੀ ਪਾਈ ਦੇਖੀ। ਮੈਂ ਝੱਟ ਸਮਝ ਗਿਆ ਜਿੰਦੂ ਇਸ ਕਰਕੇ ਖੁਸ਼ ਸੀ, ਉਹਨਾਂ ਨੇ ਰਸੋਈ ਬਣਾਈ ਸੀ।

ਅਸੀਂ ਵੈਨ ਵਿਚ ਗੁਰੂ ਨਾਨਕ ਪਬਲਿਕ ਸਕੂਲ ਜਾ ਪਹੁੰਚੇ। ਬੱਚੇ ਵੈਨ ਵਿਚ ਝੂਟੀ ਲੈ ਕੇ ਬਹੁਤ ਖੁਸ਼ ਸਨ। ਜਿਵੇਂ ਐੱਸ.ਡੀ.ਐੱਮ. ਸਾਹਿਬ ਨੇ ਹੁਕਮ ਲਾਇਆ ਸੀ, ਪਬਲਿਕ ਸਕੂਲ ਦੇ ਅਧਿਆਪਕ ਕੁਝ ਬੱਚਿਆਂ ਨਾਲ ਸਾਨੂੰ 'ਜੀ ਆਇਆ ਨੂੰ' ਕਹਿਣ ਲਈ ਖੜ੍ਹੇ ਸਨ। ਜਿਵੇਂ ਅਸੀਂ ਬੱਚਿਆਂ ਨੂੰ ਸਿਖਾਇਆ ਸੀ, ਪ੍ਰਾਈਵੇਟ ਸਕੂਲ ਦੇ ਬੱਚੇ ਸਰਕਾਰੀ ਸਕੂਲਾਂ ਦੇ ਬੱਚਿਆਂ ਨਾਲ ਗਲ਼ੇ ਮਿਲੇ। ਇਕ ਦੂਜੇ ਨੂੰ ਫੁੱਲ ਭੇਟ ਕੀਤੇ। ਮੈਂ ਧਿਆਨ ਨਾਲ ਦੇਖਿਆ ਪਬਲਿਕ ਸਕੂਲ ਦੇ ਸਟਾਫ ਵਿਚ ਬਹੁਤੀਆਂ ਮੈਡਮਾਂ ਸਨ। ਫੁੱਲਾਂ ਵਾਂਗ ਨਿੱਖਰੀਆਂ ਹੋਈਆਂ ਖੁਸ਼ਬੂਆਂ ਛੱਡਦੀਆਂ। ਮੈਂ ਸੋਚਣ ਲੱਗਾ, ਵੱਧ ਤਨਖਾਹ ਲੈਣ ਵਾਲੀਆਂ ਸਰਕਾਰੀ ਸਕੂਲਾਂ ਦੀਆਂ ਬਹੁਤੀਆਂ ਮੈਡਮਾਂ ਦੇ ਮੂੰਹਾਂ ਤੋਂ ਸੁਆਹ ਉਡਦੀ ਆ, ਸਮਾਨਤਾ ਕਿੱਥੇ ਆ ਜੂ...? ਇਹਨਾਂ ਵਿਚੋਂ ਹੀ ਕਿਸੇ ਨਾਲ ਵਿਆਹ ਕਰਵਾ ਲੈਂਦੇ ਹਾਂ। ਬੇ-ਜ਼ਮੀਨਾਂ ਜੱਟ ਹੋਣ ਕਰਕੇ ਅਤੇ ਨੌਕਰੀ ਕੱਚੀ ਹੋਣ ਕਰਕੇ ਮੇਰਾ ਵਿਆਹ ਨਹੀਂ ਹੋਇਆ। ਇਕ ਮੈਡਮ ਜਿਸ ਦੇ ਮੋਟੇ ਸ਼ੀਸ਼ਿਆਂ ਦੀਆਂ ਐਨਕਾਂ ਲੱਗੀਆਂ ਹੋਈਆਂ ਸਨ, ਵਾਲ਼ ਕੱਟੇ ਹੋਏ, ਪੋਨੀ ਕੀਤੀ ਹੋਈ ਸੀ, ਉਹ ਕਬੂਤਰੀ ਵਾਂਗ ਉਡੂੰ-ਉਡੂੰ ਕਰਦੀ ਫਿਰ ਰਹੀ ਸੀ। ਕਾਸ਼ ਇਹ ਵੀ ਮੈਨੂੰ ਫੁੱਲ ਭੇਟ ਕਰਕੇ ਗਲ਼ੇ...। ਫਿਰ ਮੈਨੂੰ ਆਪਣੀ ਸੋਚ 'ਤੇ ਸ਼ਰਮ ਜਿਹੀ ਆਈ। ਇਕ ਅਧਿਆਪਕ ਨੂੰ ਅਜਿਹਾ ਨਹੀਂ ਸੋਚਣਾ ਚਾਹੀਦਾ।

ਗੁਰੂ ਨਾਨਕ ਸਕੂਲ ਦੀ ਪ੍ਰਿੰਸੀਪਲ ਨੇ ਸੰਖੇਪ ਜਿਹਾ ਭਾਸ਼ਨ ਕੀਤਾ, "ਪਿਆਰੇ ਬੱਚਿਓ, ਇਹ ਸਕੂਲ ਜਿਸ ਮਹਾਨ ਸਖ਼ਸ਼ੀਅਤ ਦੇ ਨਾਂ 'ਤੇ ਹੈ, ਉਹਨਾਂ ਮਨੁੱਖਤਾ ਦੀ ਸਮਾਨਤਾ ਲਈ, ਜਾਤ-ਪਾਤ, ਅਮੀਰ-ਗਰੀਬ ਅਤੇ ਮਨੁੱਖੀ ਨਾ ਬਰਾਬਰੀ ਦੇ ਵਿਰੁੱਧ, ਮਨੁੱਖੀ ਹੱਕਾਂ ਲਈ ਲੜਦਿਆਂ ਸਾਰੀ ਉਮਰ ਕੱਢੀ...ਅਸੀਂ ਸਾਰੇ ਮਨੁੱਖ ਇਕ ਸਮਾਨ ਹਾਂ।"

ਮੈਂ ਸੋਚ ਰਿਹਾ ਸੀ 'ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਕਈ ਸਰਮਾਏਦਾਰ ਘਰਾਣਿਆਂ ਨੇ ਕਾਲ਼ਾ ਧਨ ਚਿੱਟਾ ਕਰਨ ਲਈ ਸਕੂਲ ਨਹੀਂ ਦੁਕਾਨਾਂ ਖੋਲ੍ਹ ਰੱਖੀਆਂ ਨੇ, ਜਿੱਥੇ ਉਹ ਬੱਚਿਆਂ ਦੇ ਮਾਪਿਆਂ ਦਾ ਖੂਨ ਪੀ ਰਹੇ ਨੇ, ਅਧਿਆਪਕਾਂ ਦਾ ਸ਼ੋਸ਼ਣ ਕਰ ਰਹੇ ਨੇ।'

ਰਾਸ਼ਟਰੀ ਗਾਨ ਤੋਂ ਬਾਅਦ ਤਰੰਗਾ ਲਹਿਰਾਇਆ ਗਿਆ। ਫਿਰ ਬੱਚਿਆਂ ਦੀਆਂ ਸਭਿਆਚਾਰਕ ਗਤੀਵਿਧੀਆਂ ਸਨ। ਖੇਡਾਂ, ਚਿੱਤਰਕਾਰੀ ਰਾਹੀਂ ਬੱਚਿਆਂ ਨੇ ਆਪਣਾ ਫਨ ਵਿਖਾਉਣਾ ਸੀ।

ਬਾਹਰ ਮੌਸਮ ਖਰਾਬ ਸੀ। ਬੱਚਿਆਂ ਨੂੰ ਏ.ਸੀ. ਕਮਰਿਆਂ ਵਿਚ ਪ੍ਰੋਗਰਾਮ ਕਰਾਉਣ ਲਈ ਬਿਠਾ ਲਿਆ। ਵੱਖ-ਵੱਖ ਕਮਰਿਆਂ ਵਿਚ ਵੱਖ-ਵੱਖ ਸਕੂਲਾਂ ਦੇ ਬੱਚੇ ਬੈਠ ਗਏ। ਉਹਨਾਂ ਨਾਲ

ਕੁਝ ਕੁ ਗੁਰੂ ਨਾਨਕ ਸਕੂਲ ਦੇ ਬੱਚੇ ਆਪਣੀਆਂ ਮੈਡਮਾਂ ਨਾਲ ਲਿਆਂਦੇ ਗਏ। ਮੇਰੇ ਚੰਗੇ ਭਾਗਾਂ ਨੂੰ ਮੇਰੇ ਕਮਰੇ ਵਿਚ ਉਹੀ ਮੋਟੇ ਸ਼ੀਸ਼ਿਆਂ ਦੀਆਂ ਐਨਕਾਂ ਵਾਲੀ ਮੈਡਮ ਆ ਗਈ। ਉਹਨੇ ਆ ਕੇ ਮੇਰੇ ਵੱਲ ਮੁਸਕਰਾਉਂਦਿਆਂ ਏਸ ਤਰ੍ਹਾਂ ਦੇਖਿਆ ਜਿਵੇਂ ਕਹਿ ਰਹੀ ਹੋਵੇ, 'ਅਸੀਂ ਤੁਹਾਨੂੰ ਸਮਾਨਤਾ ਦੀਆਂ ਨਜ਼ਰਾਂ ਨਾਲ ਦੇਖਦੇ ਆਂ। ਸਰਕਾਰੀਓ....।'

ਮੈਂ ਸਿਰ ਝੁਕਾ ਕੇ ਉਹਨੂੰ ਫਤਿਹ ਬੁਲਾਈ। ਉਹਨੇ ਆਪਣਾ ਨਾਂ ਅਲਕਾ ਦੱਸਿਆ, "ਸਰ ਪਹਿਲਾਂ ਬੱਚਿਆਂ ਤੋਂ ਪੋਇਮਜ਼ ਸੁਣ ਲਈਏ?" ਉਸਨੇ ਹੁਕਮੀ ਸਲਾਹ ਪੁੱਛੀ।

"ਹਾਂ ਜੀ, ਹਾਂ ਜੀ, ਜ਼ਰੂਰ...ਜ਼ਰੂਰ...।" ਮੈਂ ਪਤਾ ਨਹੀਂ ਕਿਸ ਖੁਸ਼ੀ 'ਚ ਬੋਲ ਰਿਹਾ ਸੀ। ਉਹਨਾਂ ਦੇ ਬੱਚੇ ਬਹੁਤ ਸੋਹਣੇ ਐਕਸ਼ਨਾਂ ਨਾਲ ਅੰਗਰੇਜ਼ੀ ਪੋਇਮਜ਼ ਸੁਣਾ ਰਹੇ ਸੀ।

"ਜੀ ਇਹਨਾਂ ਨੂੰ ਪੰਜਾਬੀ ਕਵਿਤਾਵਾਂ ਨਹੀਂ ਸਿਖਾਈਆਂ," ਮੈਂ ਪੁੱਛਿਆ। "ਸਰ ਏਥੇ ਬੱਚਿਆਂ ਨੂੰ ਪੰਜਾਬੀ ਬੋਲਣ 'ਤੇ ਜੁਰਮਾਨਾ ਹੁੰਦਾ," ਮੈਨੂੰ ਉਸ ਅੱਖਾਂ ਝਪਕਦਿਆਂ ਦੱਸਿਆ।

ਜਦੋਂ ਮੈਂ ਆਪਣੇ ਸਕੂਲ ਦਾ ਬੱਚਾ ਖੜ੍ਹਾ ਕੀਤਾ, ਉਹ ਪੁੱਠਾ ਜਿਹਾ ਗੀਤ ਛੇੜ ਬੈਠਾ, "ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ ਲਈ, ਡਾਕਾ ਤਾਂ ਨੀ ਮਾਰਿਆ।"

ਮੈਂ ਮੈਡਮ ਅੱਗੇ ਸ਼ਰਮਿੰਦਾ ਹੋਇਆ ਬੈਠਾ ਸਾਂ।

"ਸਰ ਤੁਸੀਂ ਆਪਣੇ ਬੱਚਿਆਂ ਨੂੰ ਪੰਜਾਬੀ ਕਵਿਤਾਵਾਂ ਨਹੀਂ ਸਿਖਾਈਆਂ?"

ਹੁਣ ਮੈਡਮ ਬੋਲੀ ਸੀ।

"ਬਸ ਜੀ ਹੋਰ ਕੰਮਾਂ ਤੋਂ ਟਾਇਮ ਹੀ ਨੀ ਲੱਗਦਾ। ਪ੍ਰਾਈਵੇਟ ਸਕੂਲਾਂ ਦੇ ਬੱਚੇ ਦੋ ਕੰਮ ਵਧੀਆ ਕਰਦੇ ਨੇ, ਰਟੀਆਂ ਰਟਾਈਆਂ ਪੋਇਮਜ਼ ਸੁਣਾਉਣਾ ਤੇ ਰੱਟਾ ਲਾ ਕੇ ਪੇਪਰ ਕਰਨੇ।" ਮੈਂ ਹੱਸਦਿਆਂ ਕਿਹਾ। ਮੈਡਮ ਵੀ ਹੱਸ ਪਈ, "ਸਰ ਅਸੀਂ ਮਸ਼ੀਨਾਂ ਪੈਦਾ ਕਰ ਰਹੇ ਹਾਂ। ਇਹਨਾਂ ਬੱਚਿਆਂ ਦਾ ਬਚਪਨ ਮਾਰ ਰਹੇ ਆਂ।"

ਡਰਾਇੰਗ ਦੀਆਂ ਪੇਂਟਿੰਗਜ਼ ਬਣਾਈਆਂ ਤਾਂ ਸਾਡੇ ਬੱਚਿਆਂ ਵੀ ਵਧੀਆ ਸੀ ਪਰ ਕਿਸੇ ਕੋਲ ਉਹਨਾਂ ਵਿਚ ਭਰਨ ਲਈ ਰੰਗ ਨਹੀਂ ਸਨ, "ਸਰ ਇਹ ਬੇਰੰਗ ਵੀ ਖ਼ੂਬਸੂਰਤ ਨੇ।" ਮੈਡਮ ਬੋਲੀ ਸੀ। ਪਰ ਮੈਨੂੰ ਲੱਗਿਆ ਜਿਵੇਂ ਕਹਿ ਰਹੀ ਹੋਵੇ ਤੁਸੀਂ ਸਰਕਾਰੀ ਸਕੂਲਾਂ ਵਾਲੇ ਕੱਖ ਨੀ ਕਰਾਉਂਦੇ। ਗੁਰੂ ਨਾਨਕ ਪਬਲਿਕ ਸਕੂਲ ਦਿਆਂ ਬੱਚਿਆਂ ਨੇ 'ਸਕਿੱਟਾਂ' ਪੇਸ਼ ਕੀਤੀਆਂ। ਮੈਡਮ ਬਾਰ-ਬਾਰ ਮੇਰੀ ਪਿੱਠ ਲਵਾਈ ਜਾ ਰਹੀ ਸੀ। ਮੈਂ ਨਿਰਾਸ ਹੋ ਕੇ ਬੈਠ ਗਿਆ। ਜਿੰਦੂ ਨੇ ਮੇਰੇ ਮੂੰਹ ਵੱਲ ਦੇਖਿਆ। ਆਪਣੀ ਆਦਤ ਅਨੁਸਾਰ ਖੜ੍ਹਾ ਹੋ ਗਿਆ। ਮੇਰੇ ਮਨ 'ਚ ਆਈ, ਲੈ ਬਈ ਹੁਣ ਬੇੜੀ ਡੋਬੂ। ਹੁਣ ਇਹਨੇ ਰੋਕਿਆਂ ਵੀ ਨਹੀਂ ਰੁਕਣਾ। ਏਨੀ ਸੋਹਣੀ ਮੈਡਮ ਕੋਲ ਇਹਨੂੰ ਝਿੜਕ ਵੀ ਨਹੀਂ ਸਕਦੇ।

ਜਿੰਦੂ ਨੇ ਆਪਣੇ ਨਾਲ ਦੋ ਬੱਚੇ ਹੋਰ ਖੜ੍ਹੇ ਕਰ ਕੇ ਉਹਨਾਂ ਨੂੰ ਪਰੇ ਲਿਜਾ ਕੇ ਕੁਝ ਸਮਝਾਇਆ। ਕਹਿਣ ਲੱਗਾ, "ਸਰ, ਮੈਂ ਵੀ ਸਕਿੱਟ ਪੇਸ਼ ਕਰੂੰਗਾ।" ਮੈਂ ਅੱਖਾਂ ਨਾਲ ਘੂਰ ਕੇ ਉਹਨੂੰ ਹਟਾਉਣਾ ਚਾਹੁੰਦਾ ਸੀ ਪਰ ਉਹਨੇ ਮੇਰੇ ਵੱਲ ਧਿਆਨ ਹੀ ਨਾ ਦਿੱਤਾ।

ਸਕਿੱਟ ਪੇਸ਼ ਕਰਦਿਆਂ ਜਿੰਦੂ ਸ਼ਰਾਬੀ ਵਾਂਗ ਕਰ ਰਿਹਾ ਸੀ, "ਤੂੰ ਤਾਂ ਕਹਿੰਨੀ ਆਂ, ਮੈਂ ਦਸ ਬੰਦਿਆਂ ਜਿੰਨਾ ਕੰਮ ਕਰਦੀ ਆਂ...ਤੂੰ ਕੁੱਤੀਏ ਕਹਿੰਨੀ ਏਂ ਮੈਂ ਸਾਰਾ ਕੁਝ ਨਸ਼ਿਆਂ 'ਚ ਰੋੜ੍ਹਤਾ... ਤੂੰ ਕਹਿੰਨੀ ਏਂ ਮੈਂ ਤੇਰਾ ਲੱਕ ਤੋੜਤਾ.... ਕੁੱਤੀਏ ਚੰਗੀ ਭਲੀ ਏਂ... ਮੈਂ ਤੇਰਾ ਖਸਮ ਆਂ... ਮੇਰੇ ਬਰਾਬਰ ਬੋਲਦੀ ਏਂ... ਚੱਲ ਮੈਨੂੰ ਪਿਸ਼ਾਬ ਕਰਾ ਕੇ ਲਿਆ...।"

ਪਤਨੀ ਤੇ ਬੇਟਾ ਉਹਨੂੰ ਦੋਵਾਂ ਬਾਹਾਂ ਤੋਂ ਫੜ ਕੇ ਸੰਭਾਲਦੇ ਬਾਥਰੂਮ ਵੱਲ ਤੁਰ ਪਏ। ਉਹ ਬਾਹਵਾਂ ਉਹਨਾਂ ਦੇ ਗਲ਼ੇ ਦੁਆਲ਼ੇ ਪਾ ਕੇ ਲੜਖੜਾਉਂਦਾ ਤੁਰਿਆ ਜਾ ਰਿਹਾ ਸੀ। ਕਦੇ ਡਿੱਗ ਪੈਂਦਾ, ਉਹ ਫਿਰ ਚੱਕਦੇ। ਪਤਨੀ ਉਹਦੇ ਵੱਲ ਕੌੜਾ ਕੌੜਾ ਦੇਖਣ ਲੱਗਦੀ ਹੈ। "ਕੁੱਤੀਏ ਮੇਰੇ ਵੱਲ ਝਾਕਦੀ ਏਂ। ਮੇਰੀ ਬਰਾਬਰੀ ਕਰਦੀ ਏਂ... ਤੂੰ ਮੇਰੇ ਪੈਰ ਦੀ ਜੁੱਤੀ ਏਂ... ਜੁੱਤੀ...।"



ਸਾਰੇ ਬੱਚੇ ਹੱਸ-ਹੱਸ ਕਮਲ਼ੇ ਹੋ ਗਏ ਸੀ। ਮੈਂ ਤੇ ਅਲਕਾ ਮੈਡਮ ਹੈਰਾਨ ਹੋਏ ਦੇਖ ਰਹੇ ਸਾਂ। ਜਿੰਦੂ ਨੇ ਸ਼ਰਾਬੀ ਦੇ ਰੋਲ 'ਚ ਜਾਨ ਪਾ ਦਿੱਤੀ ਸੀ।

"ਵਾਹ ਕਿੰਨਾ ਨੈਚਰੁਅਲ ਆ।" ਅਲਕਾ ਮੈਡਮ ਨੇ ਉਹਨੂੰ ਬੁੱਕਲ਼ 'ਚ ਲੈ ਕੇ ਸ਼ਾਬਾਸ਼ ਦਿੱਤੀ ਸੀ। ਮੇਰੀ ਜਾਨ ਵਿਚ ਜਾਨ ਆਈ।

"ਸਰ ਇਹ ਅੱਜ ਦੀ ਬੈਸਟ ਪ੍ਰਫਾਰਮੈਂਸ ਸੀ," ਮੈਡਮ ਦੇ ਏਨਾ ਕਹਿਣ ਦੀ ਦੇਰ ਸੀ ਜਿੰਦੂ ਮੇਰੀਆਂ ਨਜ਼ਰਾਂ 'ਚ ਵੱਡਾ ਹੋ ਗਿਆ। ਉਹਨੇ ਮੇਰੇ ਸਕੂਲ ਦੀ ਲਾਜ ਰੱਖ ਲਈ ਸੀ।

ਮੈਂ ਵੀ ਉਹਨੂੰ ਪਿਆਰ ਨਾਲ ਥਾਪੀ ਦਿੱਤੀ ਤੇ ਪੁੱਛਿਆ, "ਕਿੱਥੋਂ ਸਿੱਖਿਆ ਉਏ ਬਦਮਾਸ਼ਾ?" ਫਿਰ ਸੋਚਿਆ ਮੈਡਮ ਸਾਹਮਣੇ ਇਹ ਨਹੀਂ ਪੁੱਛਣਾ ਚਾਹੀਦਾ ਸੀ। ਇਹ ਤਾਂ ਸਿਖਾਉਣ ਦਾ ਸਿਹਰਾ ਮੈਨੂੰ ਦੇ ਰਹੀ ਸੀ।

"ਸਰ ਜੀ ਸਾਡਾ ਬਾਪੂ ਹਰ ਰੋਜ਼ ਇਹੀ ਤਾਂ ਕਰਦਾ...।" ਜਿੰਦੂ ਦੀ ਗੱਲ ਸੁਣ ਕੇ ਮੈਂ ਸੁੰਨ ਹੋ ਗਿਆ ਸੀ।

ਅਲਕਾ ਮੈਡਮ ਥੋੜ੍ਹੀ ਜਿਹੀ ਖੁੱਲ੍ਹ ਗਈ ਸੀ। ਉਹਨੇ ਦੱਸਿਆ ਉਹ ਐਮ.ਐੱਸ.ਸੀ. ਮੈਥ ਤੇ ਪੀਐੱਚ.ਡੀ. ਹੈ। ਸਕੂਲ ਵਾਲੇ ਸਾਰਾ ਦਿਨ ਖ਼ੂਨ ਨਿਚੋੜ ਕੇ ਪੰਜ ਹਜ਼ਾਰ ਤਨਖ਼ਾਹ ਦਿੰਦੇ ਨੇ। ਸਾਇਨ ਪੂਰੀ ਤਨਖ਼ਾਹ 'ਤੇ ਕਰਾਉਂਦੇ ਨੇ।

"ਏਨੇ ਦੇ ਤਾਂ ਥੋਡੇ ਸੂਟ ਆ ਜਾਂਦੇ ਨੇ।" ਮੈਂ ਹੱਸਿਆ। ਉਹ ਵੀ ਹੱਸ ਪਈ ਉਦਾਸ ਜਿਹਾ।

ਮਾਡਲ ਸਕੂਲ ਵਿਚ ਦਾਖਲੇ ਵੇਲੇ ਮਾਪਿਆਂ ਨੂੰ ਪ੍ਰਿੰਸੀਪਲ ਕਹਿੰਦੀ ਹੈ, "ਤੁਹਾਨੂੰ ਸਾਰੀਆਂ ਚੀਜ਼ਾਂ ਸਕੂਲੋਂ ਮਿਲਣਗੀਆਂ, ਜਿਵੇਂ ਬੁੱਕਸ, ਯੂਨੀਫਾਰਮ, ਸ਼ੂਜ਼, ਬੈਲਟ ਆਦਿ।"

ਬੱਚੇ ਦਾ ਪਿਤਾ ਕਹਿੰਦਾ ਹੈ, "ਐਜੂਕੇਸ਼ਨ।"

ਪ੍ਰਿੰਸੀਪਲ, "ਉਹਦੇ ਲਈ ਬਾਹਰ ਟਿਊਸ਼ਨ ਲਗਾ ਲੈਣਾ।"

ਏਨਾ ਕਹਿ ਕੇ ਮੈਂ ਹੱਸ ਪਿਆ। ਚੁਟਕਲੇ 'ਤੇ ਉਹ ਵੀ ਮੁਸਕਰਾਈ।

ਦੁਪਿਹਰ ਦੇ ਖਾਣੇ 'ਤੇ ਬੱਚਿਆਂ ਨੇ ਇਕੱਠੇ ਬੈਠ ਕੇ ਭੋਜਨ ਕੀਤਾ। ਕਈਆਂ ਨੇ ਟਿਫਨ ਬਦਲ ਕੇ ਖਾਣਾ ਖਾਧਾ। ਮੈਡਮ ਮੋਨਿਕਾ ਦਾ ਬੇਟਾ ਲਵਪ੍ਰੀਤ ਵੀ ਕਿਸੇ ਬੱਚੇ ਨਾਲ 'ਟਿਫਨ' ਬਦਲ ਕੇ ਖਾਣਾ ਖਾ ਰਿਹਾ ਸੀ। ਇਸੇ ਕਰਕੇ ਤਾਂ ਮੈਡਮ ਨੇ ਵਧੀਆ ਚੌਲ ਬਣਵਾ ਕੇ ਭੇਜੇ ਸੀ।

ਤੁਰਨ ਵੇਲੇ ਤਕ ਮੈਂ ਅਲਕਾ ਮੈਡਮ ਤੋਂ ਫੋਨ ਨੰਬਰ ਨਾ ਲੈ ਸਕਿਆ। ਜਾਣ ਵੇਲੇ ਥੋੜ੍ਹਾ ਜਿਹਾ ਮੁਸਕਰਾ ਕੇ ਵਿਦਾਅ ਕੀਤਾ ਤਾਂ ਮੈਨੂੰ ਲੱਗਿਆ ਇਹ 'ਸਮਾਨਤਾ-ਦਿਵਸ' ਕਾਫ਼ੀ ਸਾਰਥਕ ਸੀ।

***

ਵੈਨ ਸਾਨੂੰ ਸਕੂਲ ਵਿਚ ਛੱਡ ਗਈ। ਛੁੱਟੀ ਦਾ ਸਮਾਂ ਹੋਣ ਵਾਲਾ ਸੀ। ਮੈਂ ਦਫ਼ਤਰ ਹਾਜ਼ਰੀ ਲਾਉਣ ਗਿਆ ਤਾਂ ਦੇਖਿਆ ਮੋਨਿਕਾ ਮੈਡਮ ਐੱਸ.ਸੀ. ਬੱਚਿਆਂ ਦੇ ਵਜ਼ੀਫ਼ੇ ਦੀਆਂ ਲਿਸਟਾਂ ਨੂੰ ਅੰਤਿਮ ਛੋਹਾਂ ਦੇ ਰਹੀ ਸੀ। ਮੈਨੂੰ ਡਰ ਸੀ ਕਹੇਗੀ ਤੂੰ ਆਟਾ ਪਿਹਾਅ ਕੇ ਨਹੀਂ ਲਿਆਇਆ ਤੇ ਗੈਸ ਸਲੰਡਰ ਬਾਰੇ ਗੱਲ ਕਰੇਗੀ।

ਮੈਡਮ ਨੇ ਸਿਰ ਚੱਕ ਕੇ ਮੋਸ਼ਨ ਕਰਦੀ ਨੇ ਮੇਰੇ ਵੱਲ ਦੇਖਿਆ। ਐਨਕ ਲਾਹ ਕੇ ਮੇਜ਼ 'ਤੇ ਰੱਖ ਦਿੱਤੀ। ਪੁੱਛਣ ਲੱਗੀ, "ਸਰ ਕਿਵੇਂ ਰਿਹਾ?" ਫਿਰ ਮੇਰੀ ਗੱਲ ਸੁਣੇ ਬਿਨਾਂ ਹੀ ਦੱਸਣ ਲੱਗੀ, "ਸਰ ਲਵਪ੍ਰੀਤ ਦਾ ਫੋਨ ਆਇਆ ਸੀ, ਕਹਿੰਦਾ, "ਮੰਮੀ ਤੁਸੀਂ ਕ੍ਰਿਸ਼ਨ ਤੇ ਸੁਦਾਮੇ ਵਾਲੀ ਕਹਾਣੀ ਸੁਣਾਉਂਦੇ ਹੁੰਨੇ ਓ ਜਿਸ ਵਿਚ ਕ੍ਰਿਸ਼ਨ ਨੇ ਗ਼ਰੀਬ ਸੁਦਾਮੇ ਦੇ ਸੱਤੂ ਖਾਧੇ ਸੀ। ...ਅੱਜ ਮੈਂ ਸੱਤੂ ਖਾਧੇ ਸੀ। ... ਸਰ ਮੇਰਾ ਹਾਸਾ ਨਾ ਰੁਕੇ। ਸਰ ਇਹ ਭੋਲ਼ੇ-ਭਾਲ਼ੇ ਬੱਚੇ ਕਈ ਵਾਰ ਕਿੰਨੀਆਂ ਸਿਆਣੀਆਂ ਗੱਲਾਂ ਕਰ ਦਿੰਦੇ ਨੇ। ਸਰ ਮੈਨੂੰ ਬੁਰਾ ਨੀ ਲੱਗਿਆ ਕਿਉਂਕਿ ਚੌਲ ਆਪਾਂ ਸਕੂਲੋਂ ਬਣਾ ਕੇ ਭੇਜੇ ਸੀ।"

ਮੈਨੂੰ ਮੈਡਮ ਦੀ ਗੱਲ ਭਾਵੇਂ ਸਮਝ ਆਵੇ ਜਾਂ ਨਾ ਆਵੇ, ਪਰ ਧਿਆਨ ਨਾਲ ਸੁਣਨ ਦਾ

ਨਾਟਕ ਕਰਨਾ ਪੈਂਦਾ, ਤੇ ਹਾਂ ਜੀ, ਹਾਂ ਜੀ ਦਾ ਹੁੰਘਾਰਾ ਦੇਣਾ ਪੈਂਦਾ।

ਮੈਂ 'ਹਾਂ ਜੀ' ਕਹਿ ਕੇ ਚੁੱਪ ਕਰ ਗਿਆ।

ਉਹ ਫਿਰ ਲਿਸਟਾਂ ਬਣਾਉਣ ਲੱਗੀ। ਛੁੱਟੀ ਦਾ ਸਮਾਂ ਹੋ ਗਿਆ ਸੀ। ਮੈਡਮ ਬੋਲੀ, "ਸਰ ਮੈਂ ਸਾਰੀ ਡਾਕ ਤਿਆਰ ਕਰ ਲਈ, ਬਸ ਦਸ ਮਿੰਟ ਹੋਰ ਲਗਦੇ ਨੇ, ਤੁਸੀਂ ਲੈ ਕੇ ਜਾਣੀ, ਅੱਜ ਹੀ ਦਫ਼ਤਰ ਭੇਜਣੀ ਜ਼ਰੂਰੀ ਆ।"

ਮੈਂ ਮੈਡਮ ਸਾਹਮਣੇ ਖਾਲੀ ਪਈ ਕੁਰਸੀ 'ਤੇ ਬੈਠ ਗਿਆ। ਉਹ ਬਰਦਾਸ਼ਤ ਨਹੀਂ ਕਰਦੀ ਉਹ ਕੰਮ ਕਰੇ ਉਹਦੇ ਸਾਹਮਣੇ ਕੋਈ ਵਿਹਲਾ ਬੈਠੇ। ਮੈਂ ਹਾਜ਼ਰੀ ਰਜਿਸਟਰ ਚੁੱਕ ਕੇ ਬੱਚਿਆਂ ਦੀ ਹਾਜ਼ਰੀ ਪੂਰੀ ਕਰਨ ਲੱਗਿਆ। ਫਿਰ ਆਪਣੀ ਹਾਜ਼ਰੀ ਲਾ ਦਿੱਤੀ।

ਮੈਡਮ ਕਾਹਲ਼ੀ-ਕਾਹਲ਼ੀ ਵਜ਼ੀਫ਼ੇ ਦੀਆਂ ਲਿਸਟਾਂ ਤਿਆਰ ਕਰ ਰਹੀ ਹੈ। ਵਜ਼ੀਫ਼ਾ ਕਾਹਦਾ ਬਸ ਊਠ ਦੇ ਮੂੰਹ ਜੀਰਾ ਪਾਉਣ ਵਾਲੀ ਗੱਲ ਹੈ। ਵਜ਼ੀਫ਼ਾ ਦੋ ਤਰ੍ਹਾਂ ਦਾ ਆਉਂਦਾ । ਇਕ ਜਾਤ 'ਤੇ ਆਧਾਰਿਤ-ਦੂਜਾ ਧਰਮ ਦੇ ਅਧਾਰ 'ਤੇ। ਜਾਤ ਦੇ ਅਧਾਰ 'ਤੇ ਐੱਸ.ਸੀ. ਬੱਚਿਆਂ ਨੂੰ ਮਿਲਦਾ ਹੈ, ਧਰਮ 'ਤੇ ਆਧਾਰਿਤ ਸਾਰੇ ਘੱਟ ਗਿਣਤੀ ਧਰਮਾਂ ਨੂੰ ਮਿਲਦਾ ਹੈ। ਐਤਕੀ ਐੱਸ.ਸੀ. ਬੱਚਿਆਂ ਦਾ ਵਜ਼ੀਫ਼ਾ ਆਇਆ ਹੈ।

ਮੈਡਮ ਬੋਲੀ, "ਸਰ ਸਵੇਰ ਦੀ ਮੱਥਾ ਮਾਰਦੀ ਅੱਕਲਕਾਨ ਹੋਈ ਪਈ ਆਂ। ਆਪਣੇ ਕੋਲ਼ ਸਾਰੇ ਭੁੱਖੇ ਨੰਗਾਂ ਦੇ ਬੱਚੇ ਪੜ੍ਹਦੇ ਨੇ। ਸਰਕਾਰ ਨੂੰ ਚਾਹੀਦਾ ਸਭ ਨੂੰ ਵਜ਼ੀਫ਼ਾ ਦੇ ਦੇਵੇ.....।"

ਜਿੰਦੂ ਕਿਧਰੋਂ ਹੀ ਦਫ਼ਤਰ ਆ ਵੜਿਆ ਜਿਵੇਂ ਅਚਾਨਕ ਉਹਨੂੰ ਕੋਈ ਗੱਲ ਯਾਦ ਆ ਗਈ ਹੁੰਦੀ ਹੈ। ਆ ਕੇ ਮੈਡਮ ਨੂੰ ਪੁੱਛਣ ਲੱਗਾ। ਸ਼ਾਇਦ ਉਹ ਅੱਜ ਹੀਰੋ ਬਣ ਕੇ ਆਇਆ ਸੀ, ਇਸ ਲਈ ਹਿੰਮਤ ਕਰ ਬੈਠਾ, "ਮੈਡਮ ਜੀ, ਸਾਡੇ ਮੰਮੀ ਨੇ ਪੁੱਛਿਆ, ਮੇਰਾ ਵਜ਼ੀਫ਼ਾ ਆਇਆ?"

ਮੈਡਮ ਛੇਤੀ-ਛੇਤੀ ਕਾਗ਼ਜ਼ਾਂ 'ਤੇ ਲਿਖ ਰਹੀ ਸੀ। ਉਹ ਜਿੰਦੂ ਵੱਲ ਦੇਖੇ ਬਿਨਾਂ ਬੋਲੀ, "ਕੀ ਆਂ ਤੂੰ?"

ਜਿੰਦੂ ਨੇ ਮੈਡਮ ਦੇ ਮੂੰਹ ਵੱਲ ਦੇਖਿਆ ਜਿਵੇਂ ਉਹਨੂੰ ਮੈਡਮ ਦੀ ਗੱਲ ਸਮਝ ਨਾ ਆਈ ਹੋਵੇ। ਮੈਨੂੰ ਜਿੰਦੂ ਦਾ ਸ਼ਰਾਰਤੀ ਚਿਹਰਾ ਮਾਸੂਮ ਜਿਹਾ ਲੱਗਿਆ।

"ਜੀ ਮੈਂ ਜਿੰਦੂ ਆਂ ਮੈਡਮ ਜੀ," ਉਹਨੇ ਭੋਲ਼ੇ ਭਾਅ ਕਿਹਾ।

ਮੈਡਮ ਨੇ 'ਕੌਣ ਏਂ ਤੂੰ' ਨਹੀਂ ਪੁੱਛਿਆ ਸੀ, ਉਹਨੇ 'ਕੀ ਏਂ ਤੂੰ' ਪੁੱਛਿਆ ਸੀ।

"ਚੱਲ ਭੱਜ ਕਿ ਛਿੱਤਰ ਲਾਹਾਂ।" ਮੈਡਮ ਕੜਕੀ। ਫਿਰ ਡਾਕ ਤਿਆਰ ਕਰਨ ਲੱਗੀ।

ਜਿੰਦੂ ਖਾਲੀ ਜਿਹੀਆਂ ਅੱਖਾਂ ਨਾਲ ਮੇਰੇ ਵੱਲ ਝਾਕਿਆ। ਬਾਹਰ ਨੂੰ ਤੁਰ ਪਿਆ।

ਜਦੋਂ ਮੈਂ ਜਮਾਤ ਵਿਚ ਗਿਆ, ਬੱਚੇ ਖੇਡ ਰਹੇ ਸੀ। ਜਿੰਦੂ ਉਦਾਸ ਜਿਹਾ ਬੈਠਾ ਆਪਣੇ ਬੈਗ ਦੀ ਜਿੱਪ ਲਾਉਣ ਦੀ ਕੋਸ਼ਿਸ਼ ਕਰ ਰਿਹਾ ਸੀ, ਜਿਹਨੂੰ ਅੱਗਿਉਂ ਲਾਉਂਦਾ ਤਾਂ ਪਿੱਛਿਉਂ ਖੁੱਲ੍ਹ ਜਾਂਦੀ। ਪਿੱਛਿਉਂ ਲਾਉਂਦਾ ਤਾਂ ਅੱਗਿਉਂ ਖੁੱਲ੍ਹ ਜਾਂਦੀ। ਮੈਂ ਉਹਦੀ ਪਿੱਠ ਥਾਪੜਦਿਆਂ ਕਿਹਾ "ਵਜ਼ੀਫਾ ਵੀ ਮਿਲਜੂ ਪੁੱਤਰਾ, ਚੰਗਾ ਇਹ ਦੱਸ ਵੱਡਾ ਹੋ ਕੇ ਕੀ ਬਣੇਂਗਾ?" ਜਿੰਦੂ ਕੁਝ ਨਾ ਬੋਲਿਆ। ਨੀਵੀਂ ਪਾ ਕੇ ਆਪਣੇ ਬੈਗ ਦੀ ਖਰਾਬ ਜਿੱਪ ਦੇਖੀ ਗਿਆ। ਮੈਨੂੰ ਲੱਗਿਆ ਉਹ ਮੈਡਮ ਦਾ ਸੁਆਲ ਸਮਝ ਗਿਆ ਸੀ।

"ਫਿਲਮਾਂ ਦਾ ਹੀਰੋ ਬਣੂਗਾ ਸਾਡਾ ਰਾਜਾ।" ਮੈਂ ਉਹਨੂੰ ਥਾਪੀ ਦਿੰਦਿਆਂ ਕਿਹਾ, "ਆਪਾਂ ਸਕੂਲ 'ਚ ਨਾਟਕ ਤਿਆਰ ਕਰਾਂਗੇ।" ਜਿੰਦੂ ਦੀਆਂ ਅੱਖਾਂ 'ਚ ਚਮਕ ਸੀ।

ਮੈਂ ਸੋਚਦਾਂ, ਆਪਣੇ ਆਪ ਨੂੰ ਧਰਵਾਸਾ ਦਿੰਦਾ ਹਾਂ,'ਙ' ਖਾਲੀ ਨਹੀਂ ਹੁੰਦਾ। ਅਸੀਂ ਹੀ ਕਦੇ ਉਹਦੀ ਧੁਨੀ ਵੱਲ ਧਿਆਨ ਨਹੀਂ ਦਿੱਤਾ। 000

***(ਪਿੰਡ ਅਲੂਣਾ ਤੋਲਾ, ਡਾ. ਅਲੂਣਾ ਪੱਲਾ, ਤਹਿਸੀਲ ਖੰਨਾ, ਜ਼ਿਲ੍ਹਾ ਲੁਧਿਆਣਾ- 141 414)***



## ਘੋਰਕੰਡੇ: ਕਹਾਣੀ: ਸਿਮਰਨ ਧਾਲੀਵਾਲ

ਬੇਨਤੀ ਪ੍ਰਸ਼ਾਦ ਨੇ ਪਹਿਲਾਂ ਨਵੇਂ ਆਏ ਬੁੜ੍ਹੇ ਸਾਧੂ ਸਿੰਘ ਵੱਲ ਦੇਖਿਆ ਤੇ ਫਿਰ ਲੁੱਚਾ ਜਿਹਾ ਇਸ਼ਾਰਾ ਕਰਕੇ ਮੈਨੂੰ ਕਹਿਣ ਲੱਗਾ, "ਇਹ ਤਾਂ ਬਾਹਲ਼ਾ ਈ ਓਦਰਿਆ ਫਿਰਦਾ ਡਿਪਟੀ ਸਾਬ੍ਹ। ਇਹਨੂੰ ਵੀ ਬਗੀਚੀ ਆਪਣੇ ਨੂੰ ਕਹਿ ਕੇ ਕਰਾ ਦੇ ਤੱਤਾ।" ਫਿਰ ਉੱਚੀ-ਉੱਚੀ ਹੱਸਣ ਲੱਗਾ। ਪਰ ਸਾਧੂ ਬੁੜ੍ਹਾ ਫੇਰ ਵੀ ਚੁੱਪ ਸੀ। ਮੈਨੂੰ ਦੱਸਿਆ ਸੀ ਉਹਨੇ। ਅੱਜ ਦੇ ਦਿਨ ਉਹਦੀ ਘਰ ਵਾਲੀ ਮਰੀ ਸੀ। ਪਰ ਬੇਨਤੀ ਪ੍ਰਸ਼ਾਦ ਨੂੰ ਬਗੀਚੀ ਵਾਲੀ ਗੱਲ ਪਤਾ ਨਹੀਂ ਕਿੱਥੋਂ ਪਤਾ ਲੱਗ ਗਈ ਸੀ। ਮੈਂ ਮਨ ਵਿਚ ਸੋਚਿਆ- ਲੈ ਬਈ ਬਗੀਚੀ ਸਿਆਂ! ਤੂੰ ਤਾਂ ਛੱਟਿਆ ਗਿਆ ਸਮਝਲਾ ਹੁਣ ਛੱਜ 'ਚ ਪਾ ਕੇ।

ਉਦੋਂ ਸ਼ਾਮ ਦੀ ਚਾਹ ਦਾ ਵੇਲ਼ਾ ਸੀ।

ਸਾਰੇ ਬੁੜ੍ਹੇ ਬੈਠੇ ਜੱਕੜ ਵੱਢ ਰਹੇ ਸੀ। ਬੇਨਤੀ ਪ੍ਰਸ਼ਾਦ ਦੀ ਗੱਲ ਸੁਣ ਕੇ ਮੈਂ ਵੀ ਕੱਚਾ ਜਿਹਾ ਹੱਸਿਆ। ਗਿਲਾਸ ਫੜ ਕੇ ਪਰ੍ਹਾਂ ਬੋਧੀ ਰਾਮ ਕੋਲ਼ ਜਾ ਬੈਠਾ।

"ਇਹ ਬਾਹਮਣ ਹੈ ਸਾਲ਼ਾ ਲੁੱਚਾ।" -ਮੈਂ ਬੋਧੀ ਦੇ ਕੰਨ ਵਿਚ ਆਖਿਆ। ਬੇਨਤੀ ਪ੍ਰਸ਼ਾਦ ਦੀਆਂ ਗੱਲਾਂ ਕੌਣ ਨਹੀਂ ਸੀ ਜਾਣਦਾ। ਪਰ ਸਾਧੂ ਬੁੜ੍ਹਾ ਤਾਂ ਘੋਰ ਉਦਾਸ ਸੀ। ਆਪਣਾ ਚਾਹ ਵਾਲ਼ਾ ਗਿਲਾਸ ਖਾਲੀ ਕਰਕੇ ਉਹ ਬਾਹਰ ਨੂੰ ਉਠ ਤੁਰਿਆ। ਪਰਸੋਂ ਰਾਤੀਂ ਬਗੀਚੀ ਕੱਚੀ ਬਸਤੀ ਵਿਚ ਗਿਆ ਸੀ ਕਿਸੇ ਤੀਵੀਂ ਨੂੰ ਮਿਲਣ। ਇਹ ਗੱਲ ਉਹਨੇ ਬੱਸ ਮੈਨੂੰ ਦੱਸੀ ਸੀ। ਪਹਿਲਾਂ ਤਾਂ ਮੈਂ ਨਾਂਹ-ਨੁਕਰ ਕੀਤੀ। ਫਿਰ ਸੋਚਿਆ, ਇਹਨਾਂ ਬੁੜ੍ਹਿਆਂ 'ਚ ਰਹਿੰਦਾ ਮੈਂ ਵੀ ਬੁੜ੍ਹਾ ਈ ਬਣ ਗਿਆ। ਬਗੀਚੀ ਨੂੰ ਕਿਉਂ... ਉਹਦੇ ਥਾਂ ਮੈਂ ਦੋ ਘੰਟੇ ਗੇਟ 'ਤੇ ਬੈਠਾ ਸਾਂ। ਇਹ ਗੱਲ ਮੈਂ ਤਾਂ ਕਿਸੇ ਨੂੰ ਦੱਸੀ ਨਹੀਂ ਸੀ। ਪਰ ਬੇਨਤੀ ਪ੍ਰਸ਼ਾਦ ਤੋਂ ਥੋੜ੍ਹੀ ਕੁਝ ਲੁਕਦਾ। ਉਹ ਤਾਂ ਪਤੰਦਰ ਘਟ-ਘਟ ਦੀ ਜਾਣਦਾ।

"ਇਹਨੂੰ ਥਾਂ-ਥਾਂ ਸੁੰਘਣ ਦੀ ਜਿਹੜੀ ਵਾਦੀ ਪਈ ਆ ਨਾ, ਮੈਨੂੰ ਤਾਂ ਲੱਗਦਾ ਇਸੇ ਕਰਤਵ ਕਰਕੇ ਈ ਤਾਂ ਇੱਥੇ ਬੈਠਾ ਇਹ। ਨਹੀਂ ਤਾਂ ਭਾਈ ਸਾਬ੍ਹ ਨਿੱਕੀ ਮੰਡੀ ਜਾ ਕੇ ਵੇਖ ਇਹਦਾ ਮੁੰਡਾ ਰੰਗਾਂ 'ਚ ਖੇਡਦਾ।" ਬੋਧੀ ਮੱਲ ਨੇ ਵੀ ਹੌਲੀ ਜਿਹੇ ਮੇਰੇ ਕੰਨ ਵਿਚ ਆਖਿਆ। ਕੋਈ ਹੋਰ ਵੇਲ਼ਾ ਹੁੰਦਾ ਤਾਂ ਮੈਂ ਬੋਧੀ ਨਾਲ ਬੇਨਤੀ ਪ੍ਰਸ਼ਾਦ ਦੀਆਂ ਗੱਲਾਂ ਕਰਨ ਬੈਠ ਜਾਣਾ ਸੀ ਪਰ ਸਾਧੂ ਬੁੜ੍ਹੇ ਬਾਰੇ ਸੋਚ ਕੇ ਮੇਰਾ ਚਿੱਤ ਵੀ ਢਿੱਲਾ ਪੈ ਗਿਆ। ਮੈਂ ਵੀ ਉਠ ਕੇ ਉਹਦੇ ਪਿੱਛੇ ਤੁਰ ਗਿਆ। ਉਹ ਬਾਹਰ ਰੁੱਖਾਂ ਹੇਠ ਬਣੇ ਸੀਮੈਂਟ ਦੇ ਬੈਂਚ ਉੱਤੇ ਬੈਠਾ ਸੀ।

"ਬਾਬਾ ਤੂੰ ਉਠ ਕੇ ਬਾਹਰ ਆ ਗਿਆਂ। ਕੀ ਗੱਲ ਚਿੱਤ ਰਾਜ਼ੀ ਏ?" ਮੈਂ ਉਹਦੇ ਬਰਾਬਰ ਜਾ ਬੈਠਾ।

"ਚਿੱਤ ਨੂੰ ਤਾਂ ਕੀ ਏ ਡਿਪਟੀ ਸਾਬ੍ਹ। ਬੱਸ ਊਈਂ...। ਇਕ ਕੰਮ ਕਰਦੇ ਯਾਰ ਮੇਰਾ। ਬਜ਼ਾਰੋਂ ਗੋਲ-ਗੱਪੇ ਲਿਆ ਦੇ। ਦੇਵੀ ਨੂੰ ਬੜੇ ਪਸੰਦ ਸੀ।ਅੱਜ ਮੇਰਾ ਵੀ ਚਿੱਤ ਕਰੀ ਜਾਂਦਾ।"

ਮੈਂ ਦੇਖਿਆ ਆਪਣੀ ਘਰਵਾਲ਼ੀ ਦੇਵੀ ਦੀ ਗੱਲ ਕਰਦਿਆਂ, ਸਾਧੂ ਬੁੜ੍ਹੇ ਦੀਆਂ ਅੱਖਾਂ ਵਿਚ ਹੰਝੂ ਆ ਗਏ ਸਨ। ਪਤਾ ਨਹੀਂ ਕਿਉਂ ਮੈਂ ਵੀ ਉਦਾਸ ਹੋ ਗਿਆ। ਮੈਨੂੰ ਲੱਗਿਆ ਜਿਵੇਂ ਇਕ ਪਲ ਹੋਰ ਉੱਥੇ ਰੁਕਦਾ ਤਾਂ ਮੈਂ ਵੀ ਰੋ ਪੈਂਦਾ। ਇਹ ਤਾਂ ਬਹੁਤ ਸਾਲਾਂ ਵਿਚ ਪਹਿਲੀ ਵਾਰ ਵਾਪਰਿਆ ਸੀ। ਮੈਂ ਜਦੋਂ ਨਵਾਂ-ਨਵਾਂ ਇੱਥੇ ਆਇਆ ਸੀ। ਉਦੋਂ ਮੇਰੇ ਨਾਲ ਇੰਝ ਹੋਇਆ ਕਰਦਾ। ਮੈਂ ਬੁੜ੍ਹਿਆਂ ਦੀਆਂ ਗੱਲਾਂ ਸੁਣ ਕੇ ਬੁਸਕਣ ਲੱਗਦਾ। ਦੂਜਿਆਂ ਨੇ ਮਜ਼ਾਕ ਵੀ ਕਰਨਾ ਤੇ ਸਮਝਾਉਣਾ ਵੀ।

"ਇੱਥੇ ਕੋਈ ਚਾਅ ਨੂੰ ਆਉਂਦਾ ਯਾਰ? ਕੀਹਦੀਆਂ-ਕੀਹਦੀਆਂ ਗੱਲਾਂ ਸੁਣ-ਸੁਣ ਕੇ ਰੋਵੇਂ

ਬੰਦਾ?" ਨਾਲ ਵਾਲੇ ਆਖਦੇ। ਉਹ ਜਿਵੇਂ ਪੱਥਰ ਦਿਲ ਹੋ ਗਏ ਸਨ।...ਤੇ ਹੌਲ਼ੀ-ਹੌਲ਼ੀ ਮੈਂ ਵੀ ਉਹਨਾਂ ਵਰਗਾ ਹੋ ਗਿਆ। ਮੈਨੂੰ ਵੀ ਕਿਸੇ ਗੱਲ ਨਾਲ ਕੋਈ ਫਰਕ ਨਾ ਪੈਂਦਾ। ਹੁਣ ਤਾਂ ਵੀਹ ਵਰ੍ਹੇ ਬੀਤ ਗਏ ਇੱਥੇ ਰਹਿੰਦਿਆਂ। ਇੰਨੇ ਸਾਲ ਤਾਂ ਬਥੇਰੇ ਹੁੰਦੇ ਬੰਦੇ ਨੂੰ ਬਦਲਣ ਲਈ। ਪਰ ਸਾਧੂ ਬੁੜ੍ਹੇ ਵੱਲ ਵੇਖ ਕੇ ਅੱਜ ਮਨ ਭਰ ਆਇਆ। ਮੈਂ ਵੀ ਬਗੀਚੀ ਦੀ ਉਮਰ ਦਾ ਸੀ ਜਦੋਂ ਇੱਥੇ ਆਇਆ ਸੀ। ਇਸੇ ਲਈ ਬਗੀਚੀ ਵੱਲ ਦੇਖ ਕੇ ਮੈਨੂੰ ਮੇਰਾ ਵੇਲ਼ਾ ਯਾਦ ਆ ਜਾਂਦਾ। ਮੈਂ ਬੁੜ੍ਹਿਆਂ ਦੀ ਦੇਖ ਭਾਲ਼ ਕਰਦਾ। ਉਹਨਾਂ ਦੀ ਹਰ ਜ਼ਰੂਰਤ ਦਾ ਧਿਆਨ ਰੱਖਦਾ। ਮੈਨੂੰ ਯਾਦ ਏ ਇੱਥੇ ਇਕ ਬੁੜ੍ਹਾ ਹੁੰਦਾ ਸੀ ਮਾਤੋ ਰਾਮ। ਬਹੁਤ ਸਾਲ ਹੋ ਗਏ ਉਹਨੂੰ ਗੁਜ਼ਰੇ ਨੂੰ। ਉਹਨੇ ਡਿਪਟੀ ਕਹਿਣਾ ਸ਼ੁਰੂ ਕੀਤਾ ਸੀ ਮੈਨੂੰ। ਹੌਲ਼ੀ-ਹੌਲ਼ੀ ਪੂਰਾ ਆਸ਼ਰਮ ਮੈਨੂੰ ਡਿਪਟੀ ਕਹਿਣ ਲੱਗਿਆ।

"ਡਿਪਟੀ ਯਾਰ! ਸਾਬਣ ਮੁੱਕ ਗਿਆ ਮੇਰਾ।"

"ਡਿਪਟੀ ਸਾਬ੍ਹ! ਮੈਨੂੰ ਵੱਡਾ ਸਰ੍ਹਾਣਾ ਚਾਹੀਦਾ।"

ਕੋਈ ਕੁਝ ਕਹਿੰਦਾ ਕੋਈ ਕੁਝ।

ਹੁਣ ਇੰਨੇ ਸਾਲ ਬੀਤ ਗਏ। ਮੈਂ ਖੁਦ ਆਪਣਾ ਨਾਮ ਡਿਪਟੀ ਦੱਸਣ ਲੱਗ ਜਾਂਦਾਂ ਲੋਕਾਂ ਨੂੰ। ਨਵੇਂ ਬੁੜ੍ਹਿਆਂ 'ਚੋਂ ਸ਼ਾਇਦ ਹੀ ਕੋਈ ਜਾਣਦਾ ਹੋਵੇ ਕਿ ਮੇਰਾ ਨਾਮ ਲਖਣਪਾਲ ਹੈ। ਮਾਤੋ ਰਾਮ ਨੇਕ ਬੰਦਾ ਸੀ। ਉਹਨੂੰ ਉਹਦਾ ਮੁੰਡਾ ਹੀ ਛੱਡ ਕੇ ਗਿਆ ਸੀ ਇੱਥੇ। ਮੈਂ ਉਹਨੂੰ ਪੁੱਛਿਆ ਸੀ, "ਬਾਬਾ! ਯਾਰ ਇਕ ਗੱਲ ਦੱਸ। ਜੀਹਦਾ ਕੋਈ ਨਹੀਂ ਹੁੰਦਾ ਉਹ ਤਾਂ ਇੱਥੇ ਆਉਂਦਾ ਵੀ ਚੰਗਾ ਲੱਗਦਾ। ਆਹ ਆਪਣਾ ਜੱਥੇਦਾਰ ਹੋਇਆ। ਰੋਡਵੇਜ਼ ਵਾਲਾ ਬਾਬਾ ਹੋਇਆ। ਹੋਰ ਵੀ ਹੈਗੇ ਬਥੇਰੇ। ਤੇਰਾ ਤਾਂ ਮੁੰਡਾ ਜਹਾਜ਼ ਵਰਗੀ ਗੱਡੀ 'ਤੇ ਬੈਠਾ ਕੇ ਲਾਹ ਗਿਆ ਤੈਨੂੰ ਇੱਥੇ!"

ਮਾਤੋ ਰਾਮ ਉਦਾਸ ਨਹੀਂ ਸੀ ਹੋਇਆ। ਉਹਨੇ ਹੱਸ ਕੇ ਆਖਿਆ ਸੀ, "ਬੱਸ ਪੁੱਤ ਇਉਂ ਸਮਝਲਾ ਹੁਣ ਮੈਂ ਗੱਦੀ 'ਤੇ ਬਹਿੰਦਾ ਨਹੀਂ ਤੇ ਘਰੇ ਬੈਠਾ ਜਵਾਕਾਂ ਦੀ ਜ਼ਿੰਦਗੀ 'ਚ ਖਲਲ ਪਾਉਂਦਾਂ। ਉਹਨਾਂ ਦੀਆਂ ਪਾਰਟੀਆਂ। ਘੁੰਮਣਾ-ਘੁੰਮਾਉਣਾ। ਕਦੀ ਨੂੰਹ ਰਾਣੀ ਦੀਆਂ ਅਮੀਰ ਸਹੇਲੀਆਂ ਕਦੀ ਮੁੰਡੇ ਦੇ ਦੋਸਤ। ਦਾਰੂ ਪੀਂਦੇ ਨੇ ਮੌਜਾਂ ਕਰਦੇ ਨੇ। ਬੁੜ੍ਹੇ ਨਾਲ ਸੁਖਾਵਾਂ ਨਹੀਂ ਮਹਿਸੂਸ ਕਰਦੇ ਹੋਣੇ।"

ਉਸ ਵੇਲ਼ੇ ਮੈਂ ਨਵਾਂ-ਨਵਾਂ ਨੌਕਰੀ ਲੱਗਿਆ ਸਾਂ। ਪਹਿਲੀ ਵਾਰ ਐਸੀ ਕਹਾਣੀ ਸੁਣੀ ਸੀ। ਉਦੋਂ ਗੇਟ 'ਤੇ ਬਗੀਚੀ ਦਾ ਬਾਪ ਹੁੰਦਾ ਸੀ। ਸ਼ੰਕਰ। ਮੈਂ ਇਕ ਦਿਨ ਮਾਤੋ ਰਾਮ ਦੀਆਂ ਗੱਲਾਂ ਸ਼ੰਕਰ ਨਾਲ ਕੀਤੀਆਂ। ਸ਼ੰਕਰ ਹੱਸ ਪਿਆ।

"ਲਖਣ ਸ਼ਾਹ ਤੂੰ ਹੋਰਾਂ ਦੇ ਦੁੱਖ ਨਹੀਂ ਸੁਣੇ। ਇੱਥੇ ਸਭ ਸਤੇ-ਸਤਾਏ ਈ ਆਉਂਦੇ। ਹੁਣ ਤੇਰਾ ਨਾ ਰੰਨ ਨਾ ਕੰਨ, ਤੂੰ ਕੀ ਜਾਣੇ ਘਰਾਂ 'ਚ ਕਿਹੜੀ ਮਹਾਂਭਾਰਤ ਛਿੜਦੀ। ਅਜ ਕੱਲ ਦੇ ਮੁੰਡੇ ਨਹੀਂਉਂ ਜਾਣਦੇ ਮਾਪਿਆਂ ਨੂੰ। ਬਹੁਤ ਨੇ ਧੀਆਂ-ਪੁੱਤ ਜਿਨ੍ਹਾਂ ਦਾ ਸੂਤ ਨਹੀਂ ਬੈਠਦਾ ਮਾਪਿਆਂ ਨਾਲ।"

ਸ਼ੰਕਰ ਦੀਆਂ ਗੱਲਾਂ ਸੁਣ ਕੇ ਮੈਂ ਹੋਰ ਪ੍ਰੇਸ਼ਾਨ ਹੋ ਗਿਆ। ਮੈਨੂੰ ਮੇਰੇ ਮਾਪੇ ਯਾਦ ਆਉਣ ਲੱਗੇ। ਮੈਂ ਉਦਾਸ ਸੋਚਾਂ ਨੂੰ ਝਟਕਿਆ। ਸ਼ੰਕਰ ਦਾ ਮੋਢਾ ਫੜ ਕੇ ਆਖਿਆ, "ਸ਼ੰਕਰਾ ਮੇਰੇ ਮਾਪੇ ਹੁੰਦੇ ਤ ਮੈਂ ਉਹਨਾਂ ਦੇ ਪੈਰ ਧੋ-ਧੋ ਪੀਂਦਾ।"

ਸ਼ੰਕਰ ਬੀੜੀ ਦਾ ਕਸ਼ ਖਿੱਚਦਾ ਉਠ ਕੇ ਗੇਟ ਵੱਲ ਨੂੰ ਤੁਰ ਪਿਆ। ਜਾਂਦਾ-ਜਾਂਦਾ ਕਿ ਗਿਆ, "ਭਰਾ ਮੇਰਿਆ ਤੇਰੇ ਮਾਪੇ ਹੈਨੀ, ਪਰ ਕਦੀ ਤੂੰ ਮਾਪਾ ਬਣੇਂਗਾ। ਕੀ ਪਤਾ 'ਲਾਦ ਕਿ ਜਿਹੀ ਨਿਕਲੇ। ਕਲਯੁਗ ਦਾ ਪਹਿਰਾ ਚੱਲਦਾ ਅਜ ਕੱਲ।"

ਸੱਚਮੁੱਚ ਕਲਯੁਗ ਦਾ ਪਹਿਰਾ ਚਲਦਾ। ਮੈਂ ਹੁਣ ਦੇਖਦਾਂ। ਕਿੰਨੇ ਮਾਪੇ ਨੇ ਜੋ ਔਲਾਦ ਹੁੰਦਿਆਂ ਵੀ ਬੇਘਰ ਹੋਏ ਪਏ ਨੇ।



ਅਜ ਕੱਲ ਆਸ਼ਰਮ ਨੂੰ ਰੰਗ-ਰੋਗਨ ਕੀਤਾ ਜਾ ਰਿਹਾ। ਦੀਵਾਲ਼ੀ ਆਉਣ ਵਾਲੀ ਹੈ। ਸਾਰਾ ਦਿਨ ਚਹਿਲ-ਪਹਿਲ ਰਹਿੰਦੀ। ਮੱਠੀ-ਮੱਠੀ ਠੰਡ ਹੋਣ ਲੱਗੀ। ਸਾਰੇ ਬੁੜ੍ਹੇ ਆਪਣੀ-ਆਪਣੀ ਟੋਲੀ ਬਣਾ ਕੇ ਘਾਹ 'ਤੇ ਆ ਬੈਠਦੇ। ਸਾਰੇ ਆਪਣਾ-ਆਪਣਾ ਆਹਰ ਬਣਾ ਲੈਂਦੇ। ਮੈਂ ਸਭ ਦੀਆਂ ਗੱਲਾਂ ਸੁਣਦਾ। ਇਸ ਆਸ਼ਰਮ ਵਿਚ ਉਸਰੀ ਵੱਖਰੀ ਹੀ ਦੁਨੀਆਂ ਨੂੰ ਦੇਖਦਾ। ਕੋਈ ਤਾਸ਼ ਖੇਡਦਾ। ਕੋਈ ਬਾਰਾਂ ਟਾਹਣੀ। ਬੇਨਤੀ ਪ੍ਰਸ਼ਾਦ ਚਟਕਾਰੇ ਵਾਲੀਆਂ ਗੱਲਾਂ ਸੁਣਾਉਂਦਾ। ਬਹੁਤ ਹੱਸਦਾ। ਪਰ ਮੈਂ ਇਹ ਵੀ ਜਾਣਦਾ, ਉਹਦੇ ਹਾਸਿਆਂ ਪਿੱਛੇ ਵੀ ਕੋਈ ਦਰਦ ਲੁਕਿਆ ਹੋਇਆ। ਪਿਛਲੀ ਉਮਰੇ ਉਹਦੀ ਘਰਵਾਲ਼ੀ ਗੁਜ਼ਰ ਗਈ। ਔਲਾਦ ਰੱਬ ਨੇ ਦਿੱਤੀ ਨਹੀਂ ਸੀ। ਬੇਨਤੀ ਪ੍ਰਸ਼ਾਦ ਨੇ ਆਪਣਾ ਭਤੀਜਾ ਕੋਲ ਰੱਖਿਆ ਹੋਇਆ ਸੀ। ਦੋਹੋਂ ਜੀਅ ਆਪਣੀ ਔਲਾਦ ਨਾਲੋਂ ਵੱਧ ਮੋਹ ਕਰਦੇ ਸਨ ਭਤੀਜੇ ਨਾਲ। ਤਕੜਾ ਕਾਰੋਬਾਰ ਸੀ। ਬੇਨਤੀ ਪ੍ਰਸ਼ਾਦ ਦੀ ਹੱਟ ਪੂਰੇ ਇਲਾਕੇ ਵਿਚ ਮਸ਼ਹੂਰ। ਗੱਡੀਆਂ ਭਰ-ਭਰ ਆਉਂਦੀਆਂ। ਗੱਡੀਆਂ ਭਰ-ਭਰ ਜਾਂਦੀਆਂ। ਬੁੱਢੇ ਵਾਰੇ ਸਾਰਾ ਕੰਮ-ਕਾਜ ਭਤੀਜੇ ਹੱਥ ਆਇਆ ਤਾਂ ਉਹਨੇ ਬੇਨਤੀ ਨੂੰ ਛੱਡ ਕੇ ਆਪਣੇ ਮਾਪਿਆ ਨਾਲ ਰਹਿਣਾ ਸ਼ੁਰੂ ਕਰ ਦਿੱਤਾ। ਇਕੱਲਤਾ ਦਾ ਸਤਾਇਆ ਬੇਨਤੀ ਇੱਥੇ ਆ ਬੈਠਾ। ਬੇਨਤੀ ਨੂੰ ਦੌਰੇ ਪੈਂਦੇ ਸਨ। ਜਦੋਂ ਦੌਰਾ ਪੈਂਦਾ, ਉਹਨੂੰ ਕਾਸੇ ਦੀ ਸੂਰਤ ਨਾ ਰਹਿੰਦੀ। ਕਈ-ਕਈ ਦਿਨ ਨਹਾਉਂਦਾ ਨਾ। ਪਾਗਲਾਂ ਵਾਂਗ ਬਣ ਜਾਂਦਾ।

"ਬੇਗਾਨੇ ਨਹੀਂ ਮਿੱਤ ਬਣਦੇ ਹੁੰਦੇ," ਉਹ ਬੁੜਬੁੜਾਉਂਦਾ ਰਹਿੰਦਾ।

ਫੇਰ ਹੌਲ਼ੀ-ਹੌਲ਼ੀ ਆਮ ਵਰਗਾ ਹੋ ਜਾਂਦਾ। ਘਰੇ ਕੋਈ ਪਾਣੀ ਦੇਣ ਵਾਲਾ ਵੀ ਨਹੀਂ ਸੀ।ਬੇਨਤੀ ਪ੍ਰਸ਼ਾਦ ਆਸ਼ਰਮ ਆ ਗਿਆ। ਬੁੜ੍ਹਿਆਂ ਵਿਚ ਵੀ ਤੱਤੇ ਖੂਨ ਵਾਲਾ। ਸਾਰਾ ਦਿਨ ਹੱਸਦਾ। ਹੋਰਾਂ ਨੂੰ ਹਸਾਉਂਦਾ।

"ਬਾਪੂ ਗੱਲਾਂ ਬਹੁਤ ਕਰਦਾਂ ਤੂੰ। ਜਾਪਦਾ ਅਜੇ ਵੀ ਦਾਣੇ ਵਿਕੇ ਨਹੀਂ?" ਇਕ ਦਿਨ ਬੇਨਤੀ ਦਾ ਲੁੱਚਾ ਜਿਹਾ ਚੁਟਕਲਾ ਸੁਣ ਕੇ ਆਖਿਆ ਸੀ।

ਕਿੰਨੀ ਦੇਰ ਤੀਕ ਉਹ ਅਪਲੀਆਂ ਟਪਲੀਆਂ ਮਾਰਦਾ ਰਿਹਾ। ਫਿਰ ਗੰਭੀਰ ਹੋ ਗਿਆ। ਕਹਿਣ ਲੱਗਾ, "ਤੂੰ ਸਿਆਣਾ, ਏਸ ਉਮਰੇ ਕਿਹੜਾ ਮੈਂ... । ਨੱਬਿਆਂ ਨੂੰ ਢੁੱਕਦਾਂ ਹੁਣ। ਪਰ ਦੱਸ ਮਰ ਜਾਵਾਂ? ਫਿਕਰ ਕਰਾਂ ਬਈ ਜਵਾਕ ਹੈਨ੍ਹੀ। ਤੀਵੀਂ ਮਰਗੀ। ਦਵਾਈ ਮੈਂ ਸਿਰਹਾਣੇ ਰੱਖ ਕੇ ਸੌਂਦਾਂ। ਪਤਾ ਨਹੀਂ ਕਿਹੜੇ ਵੇਲ਼ੇ...।ਮੈਂ ਤਾਂ ਜਿਹੜਾ ਜੀਣਾ ਡਿਪਟੀ ਸਾਬ੍ਹ ਇਉਂ ਈ ਜੀਣਾ।"

ਬੇਨਤੀ ਨੂੰ ਦੋ ਤਿੰਨ ਵਾਰ ਉਹੀ ਦੌਰਾ ਆਸ਼ਰਮ ਆ ਕੇ ਪੈ ਚੁੱਕਿਆ। ਜਦੋਂ ਇਉਂ ਹੁੰਦਾ, ਮੈਂ ਬੇਨਤੀ ਨੂੰ ਬੜਾ ਔਖਾ ਸੰਭਾਲਦਾ। ਮੈਂ ਮਨ ਵਿਚ ਸੋਚਦਾ ਕਿਹੜੀ ਸਜ਼ਾ ਭੁਗਤਣ ਆਏ ਇਹ ਬੁੜ੍ਹੇ। ਜ਼ਿੰਦਗੀ ਦਾ ਜਿਨ੍ਹਾਂ ਦਾ ਸਵਾਦ ਹੀ ਮੁੱਕ ਗਿਆ। ਪਰ ਸਾਧੂ ਬੁੜ੍ਹੇ ਨੇ ਗੋਲ਼ਗੱਪੇ ਬੜੇ ਸਵਾਦ ਨਾਲ ਖਾਧੇ ਸਨ। ਮੈਂ ਆਪਣੇ ਤੇ ਉਹਦੇ ਲਈ ਗੋਲ਼ਗੱਪੇ ਲੈ ਕੇ ਆਇਆ। ਅਸਾਂ ਦੋਵਾਂ ਪੌੜੀਆਂ ਵਿਚ ਬਹਿ ਕੇ ਗੋਲ਼ਗੱਪੇ ਖਾਧੇ। ਮੈਂ ਸਾਧੂ ਬੁੜ੍ਹੇ ਨਾਲ ਉਸ ਦਿਨ ਪਹਿਲੀ ਵਾਰ ਗੱਲਾਂ ਕੀਤੀਆਂ ਸਨ। ਉਹ ਆਪਣੀ ਘਰਵਾਲ਼ੀ ਨੂੰ ਯਾਦ ਕਰਕੇ ਕਦੇ ਹੱਸਦਾ, ਕਦੇ ਰੋਣ ਲੱਗ ਜਾਂਦਾ। ਕਦੇ ਗੋਲ਼ਗੱਪੇ ਲਿਆ ਕੇ ਦੇਣ ਬਦਲੇ ਮੈਨੂੰ ਅਸੀਸਾਂ ਦਿੰਦਾ।

"ਯਾਰ ਡਿਪਟੀ! ਬਹੁਤ ਮਾੜਾ ਵੇਲ਼ਾ ਕੱਟਿਆ ਅਸੀਂ। ਦਰਜ਼ੀ ਦਾ ਕੰਮ ਸੀ ਮੇਰਾ। ਝੱਟ ਟੱਪਦਾ ਜਾਂਦਾ। ਪੁੱਤ ਰੱਬ ਨੇ ਸਾਨੂੰ ਦਿੱਤਾ ਨਾ। ਇਕ ਧੀ ਸੀ। ਉਹ ਵਿਆਹ ਕੇ ਅਸੀਂ ਭਾਰ ਲਾਹ ਲਿਆ। ਪਰ ਕੁੜੀ ਦੇ ਸਹੁਰੇ ਮਾੜੇ ਨਿਕਲੇ। ਅੱਜ ਤੀਕ ਜਾਨ ਔਖੀ ਏ ਸਮਝਲਾ। ਮੇਰੀ ਘਰਵਾਲ਼ੀ ਵੀ ਇਸੇ ਗ਼ਮ 'ਚ ਤੁਰਗੀ। ਆਊਗੀ ਕੁੜੀ ਕਿਸੇ ਦਿਨ ਮੈਨੂੰ ਮਿਲਣ। ਉਹਦੀ ਤਾਂ ਮਾਂ ਵੀ ਮੈਂ ਤੇ ਪਿਉ ਵੀ ਮੈਂ। ਉਹਨੇ ਤਾਂ ਬਥੇਰਾ ਕਿਹਾ ਸੀ ਕਿ ਉਹਦੇ ਕੋਲ਼ ਆ ਕੇ ਰਹਿ ਲਵਾਂ ਮੈਂ। ਪਰ ਮੇਰਾ ਚਿੱਤ ਨਹੀਂ ਮੰਨਿਆ ਧੀ ਦੇ ਬਾਰ ਬੈਠਣ ਨੂੰ। ਆਪਣਾ ਘਰ ਈ ਉਜੜ ਗਿਆ ਜਦੋਂ..."

ਮੈਂ ਸਾਧੂ ਬੁੜ੍ਹੇ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦਾ ਰਿਹਾ।

ਆਪਣਾ ਘਰ ਬੰਨ੍ਹਣ ਦੀ ਕੋਸ਼ਿਸ਼ ਮੈਂ ਵੀ ਤਾਂ ਕੀਤੀ ਸੀ। ਆਸ਼ਰਮ ਦੇ ਅਕਾਊਂਟੈਂਟ ਨੇ ਰਿਸ਼ਤਾ ਕਰਵਾਇਆ ਸੀ ਮੇਰਾ। ਮੈਂ ਆਸ਼ਰਮ ਛੱਡ ਕੇ ਕਿਰਾਏ 'ਤੇ ਕਮਰਾ ਲੈ ਲਿਆ। ਡਿਊਟੀ ਮੁਕਾ ਕੇ ਜਦ ਘਰ ਜਾਂਦਾ, ਉਹ ਮੈਨੂੰ ਉਡੀਕ ਰਹੀ ਹੁੰਦੀ। ਸਟੋਵ ਬਾਲ਼ਦੀ। ਅਸੀਂ ਇੱਕਠੇ ਰੋਟੀ ਖਾਂਦੇ। ਗੱਲਾਂ ਕਰਦੇ। ਉਹ ਮੇਰੀ ਬਾਂਹ 'ਤੇ ਸਿਰ ਰੱਖ ਕੇ ਪੈ ਜਾਂਦੀ। ਮੇਰੀ ਛਾਤੀ 'ਤੇ ਉਂਗਲਾਂ ਫੇਰਦੀ ਘੋਰਕੰਡੇ ਕਰਨ ਲੱਗਦੀ- "ਘੋਰਕੰਡੇ... ਦੋ ਚੂਹੇ ਲੰਡੇ..."

ਪਰ ਅਚਾਨਕ ਇਕ ਦਿਨ ਮੈਂ ਘਰ ਗਿਆ। ਦਰਵਾਜ਼ਾ ਖੁੱਲ੍ਹਾ ਸੀ ਪਰ ਉਹ ਕਿਤੇ ਨਹੀਂ ਸੀ। ਮੈਂ ਆਂਢ-ਗੁਆਂਢ ਆਸੇ ਪਾਸੇ ਸਭ ਕਾਸੇ ਲੱਭਿਆ। ਪਰ ਉਹ ਨਾ ਲੱਭੀ ਨਾ ਮੁੜੀ। ਮੈਂ ਸਾਰੀ ਰਾਤ ਉਡੀਕਦਾ ਰਿਹਾ। ਜਦੋਂ ਕਈ ਮਹੀਨੇ ਬੀਤ ਗਏ, ਮੇਰੀ ਉਡੀਕ ਖਤਮ ਹੋ ਗਈ। ਮੈਂ ਕਿਰਾਏ ਦਾ ਕਮਰਾ ਛੱਡ ਕੇ ਮੁੜ ਆਸ਼ਰਮ ਆ ਕੇ ਰਹਿਣ ਲੱਗਿਆ। ਸਾਧੂ ਬੁੜ੍ਹੇ ਦੀਆਂ ਗੱਲਾਂ ਨਾਲ ਮੈਨੂੰ ਮੇਰੀ ਤੀਵੀਂ ਯਾਦ ਆ ਗਈ।

"ਇਹ ਇਹੋ ਜਿਹੀਆਂ ਈ ਹੁੰਦੀਆਂ ਯਾਰ!...ਐਵੇਂ ਦਿਲਗੀਰ ਨਾ ਹੋਈਂ। ਨਾ ਉਹਦਾ ਅੱਗਾ ਸੀ ਨਾ ਪਿੱਛਾ।" ਸ਼ੰਕਰ ਕਈ ਦਿਨ ਮੈਨੂੰ ਮੱਤਾਂ ਦਿੰਦਾ ਰਿਹਾ ਸੀ। ਮੈਂ ਬੁੜ੍ਹਿਆਂ ਦੀ ਸੇਵਾ ਵਿਚ ਚਿੱਤ ਲਗਾ ਲਿਆ। ਉਹਨਾਂ ਦੀਆਂ ਗੱਲਾਂ ਸੁਣਦਾ। ਜਦੋਂ ਮੇਰੇ ਨਾਲ ਇਹ ਗੱਲ ਵਾਪਰੀ ਉਹਨੀਂ ਦਿਨੀਂ ਹੀ ਬੇਨਤੀ ਪ੍ਰਸ਼ਾਦ ਆਇਆ ਸੀ ਆਸ਼ਰਮ। ਬੇਨਤੀ ਦੀਆਂ ਗੱਲਾਂ ਨਾਲ ਚਿੱਤ ਉਂਝ ਹੀ ਖਿੜਿਆ ਰਹਿੰਦਾ। ਮੈਂ ਬੁੜ੍ਹਿਆਂ ਨੂੰ ਜ਼ਿੰਦਗੀ ਜਿਊਂਦੇ ਵੇਖ ਕੇ ਹੈਰਾਨ ਹੁੰਦਾ।

"ਤੂੰ ਐਵੇਂ ਤੀਵੀਂ-ਤੀਵੀਂ ਜਪਦਾ ਰਹਿੰਦਾਂ। ਨੱਥੇ ਡਰਾਇਵਰ ਵੱਲ ਦੇਖ...।" ਸ਼ੰਕਰ ਮੈਨੂੰ ਬੱਸ ਵਾਲੇ ਨੱਥੇ ਡਰਾਇਵਰ ਦੀ ਗੱਲ ਸੁਣਾਉਂਦਾ। ਨੱਥੇ ਨੇ ਮਰਜ਼ੀ ਨਾਲ ਵਿਆਹ ਨਹੀਂ ਸੀ ਕਰਵਾਇਆ। ਨੌਕਰੀ ਕਰਦਾ ਸੀ, ਰੁਪਈਏ ਘਰੇ ਡਿੰਗਦੇ। ਭਰਜਾਈ ਦੇ ਚੁੱਲ੍ਹੇ ਇਹਦੀਆਂ ਵੀ ਸੀਟੀਆਂ ਵੱਜਦੀਆਂ। ਭਰਜਾਈ ਨੂੰ ਦੂਹਰਾ ਲਾਭ ਸੀ। ਪਰ ਪਿਛਲੀ ਉਮਰੇ ਉਹਨੇ ਨੱਥੇ ਨੂੰ ਲੱਤ ਮਾਰ ਕੇ ਭਜਾ ਦਿੱਤਾ।

"ਡਰਾਇਵਰ ਸਾਬ੍ਹ ਵਿਆਹ ਕਰਾਇਆ ਹੁੰਦਾ ਤਾਂ ਆਹ ਦਿਨ ਤਾਂ ਨਾ ਵੇਖਣੇ ਪੈਂਦੇ।" ਮੈਂ ਇਕ ਦਿਨ ਟਿੱਚਰ ਕੀਤੀ ਸੀ।

"ਭਾਊ! ਜਦੋਂ ਦੁੱਧ ਮੁੱਲ ਮਿਲਦਾ ਸੀ ਫੇਰ ਕੀ ਲੋੜ ਸੀ ਮੱਝ ਵਿਹੜੇ ਬੰਨ੍ਹਣ ਦੀ?...." ਬੁੜ੍ਹਾ ਖਚਰਾ ਜਿਹਾ ਹੱਸਿਆ।

"ਫੇਰ ਹੁਣ? ਹੁਣ ਕਿਵੇਂ ਮਿਲਦਾ ਦੁੱਧ?"

"ਹੁਣ ਤਾਂ ਦੁੱਧ ਪੱਚਦਾ ਈ ਨਹੀਂ। ਚਾਹ ਪੀ ਕੇ ਸਾਰ ਲਈਦਾ।" ਬੁੜ੍ਹੇ ਦਾ ਹਾਸਾ ਪੂਰੇ ਆਸ਼ਰਮ ਵਿਚ ਫੈਲ ਗਿਆ।

*****

ਦੀਵਾਲੀ ਦੀ ਰਾਤ ਜਲੇਬੀਆਂ-ਪਕੌੜੇ, ਦੀਵੇ ਮੋਮਬੱਤੀਆਂ ਤੇ ਆਤਿਸ਼ਬਾਜ਼ੀ। ਸਾਰਾ ਕੁਝ ਲਿਆਂਦਾ ਗਿਆ।

ਸਾਰਾ ਆਸ਼ਰਮ ਉਸ ਦਿਨ ਲਿਸ਼ਕਿਆ ਪਿਆ ਸੀ। ਮੈਂ ਬਗੀਚੀ ਨੂੰ ਕਹਿ ਕੇ ਗੇਟ ਉੱਤੇ ਲੱਗੇ ਵੱਡੇ ਸਾਰੇ ਬੋਰਡ ਉੱਤੇ ਵੀ ਕੱਪੜਾ ਮਰਵਾਇਆ। ਮੋਟੇ ਮੋਟੇ ਅੱਖਰਾਂ 'ਚ ਲਿਖਿਆ- 'ਪੰਡਿਤ ਕਾਸ਼ੀ ਨਾਥ ਬਿਰਧ ਆਸ਼ਰਮ' ਲਿਸ਼ਕਣ ਲੱਗਾ। ਬੁੜ੍ਹੇ ਬੰਦੇ ਜ਼ਿੰਦਗੀ ਨੂੰ ਮੁੜ ਤੋਂ ਜੀਣ ਦੀ ਕੋਸ਼ਿਸ਼ ਕਰਦੇ। 'ਬਿਰਧ ਘਰ' ਨੂੰ ਆਪਣਾ ਘਰ ਸਮਝਦੇ। ਸਭ ਨੇ ਦੀਵੇ ਬਾਲ਼ੇ। ਫੁਲਝੜੀਆਂ ਚਲਾਈਆਂ। ਮਠਿਆਈਆਂ ਖਾਧੀਆਂ।...ਤੇ ਅੱਧੀ ਰਾਤ ਤੀਕ ਆਸ਼ਰਮ ਦੀ ਛੱਤ 'ਤੇ ਬਹਿ ਕੇ ਗੱਲਾਂ ਕੀਤੀਆਂ।

"ਤਿਥ-ਤਿਉਹਾਰ 'ਤੇ ਟੱਬਰ 'ਕੱਠਾ ਬੈਠਣਾ ਚਾਹੀਦਾ। ਦੇਖ ਲੋ ਬੈਠੇ ਆਂ ਆਪਾਂ..."-



ਬੇਨਤੀ ਪ੍ਰਸ਼ਾਦ ਐਸੀਆਂ ਗੱਲਾਂ ਕਰਦਾ-ਕਰਦਾ ਰੋਣ ਲੱਗ ਪਿਆ। ਮੈਂ ਉਹਨੂੰ ਬਾਹਾਂ ਵਿਚ ਘੁੱਟ ਲਿਆ।

"ਮੈਂ ਤਾਂ ਪੁੱਤ ਈ ਬਣਾਇਆ ਸੀ ਉਹਨੂੰ। ਕੀ ਪਤਾ ਸੀ...।" ਆਪਣੇ ਪੁੱਤ ਨਾ ਬਣ ਸਕਣ ਵਾਲੇ ਭਤੀਜੇ ਨੂੰ ਯਾਦ ਕਰ ਕੇ ਬੇਨਤੀ ਪ੍ਰਸ਼ਾਦ ਹੋਰ ਉੱਚੀ ਰੋਣ ਲੱਗਿਆ। ਮੈਂ ਬੇਨਤੀ ਬਾਰੇ ਸੋਚ ਕੇ ਉਦਾਸ ਹੋ ਗਿਆ। ਮੈਂ ਸਾਰੇ ਬੁੜ੍ਹਿਆਂ ਦੇ ਮੂੰਹਾਂ ਵੱਲ ਦੇਖਿਆ। ਸੋਚਿਆ-ਸਭ ਦੇ ਇੱਥੇ ਹੋਣ ਦੀ ਵਜਾਹ ਹੈ ਕੋਈ। ਇਹ ਸਭ ਇੱਥੇ ਨਾ ਹੁੰਦੇ ਤਾਂ ਆਪਣੇ ਆਪਣੇ ਘਰਾਂ ਵਿਚ ਦੀਵਾਲੀ ਮਨਾਉਂਦੇ। ਮੈਂ ਉਹਨਾਂ ਦੇ ਮਨ ਦੀ ਹਾਲਤ ਦੇ ਅੰਦਾਜ਼ੇ ਲਗਾਉਂਦਾ।

"ਅੰਦਾਜ਼ੇ ਲਾ ਕੇ ਕਿਸੇ ਦਾ ਦੁੱਖ ਨਹੀਂ ਸਮਝਿਆ ਜਾਂਦਾ ਭਾਈ ਸਾਬ੍ਹ।"-ਮੇਰੇ ਕੰਨਾਂ ਵਿਚ ਮੜ੍ਹੀਆਂ ਵਾਲੇ ਸ਼ਿਵੇ ਦੀ ਗੱਲ ਗੂੰਜੀ। ਸ਼ਿਵਾ, ਮੇਰਾ ਪੱਕਾ ਯਾਰ ਹੈ। ਅਸੀਂ ਜਦੋਂ ਵੀ ਮਿਲਦੇ, ਇੱਕਠੇ ਬਹਿ ਕੇ ਦਾਰੂ ਪੀਂਦੇ। ਉਹ ਮੜ੍ਹੀਆਂ ਵਿਚ ਬਾਲਣ ਵਾਲੀ ਦੁਕਾਨ 'ਤੇ ਬੈਠਦਾ। ਉਹਦੀ ਘਰ ਵਾਲ਼ੀ ਨਾਲ ਬਣਦੀ ਨਹੀਂ। ਜਦੋਂ ਘਰੇ ਕਲੇਸ਼ ਛਿੜਦਾ, ਉਹ ਮੇਰੇ ਕੋਲ਼ ਆ ਜਾਂਦਾ। ਸ਼ਿਵੇ ਦੇ ਕੋਈ ਔਲਾਦ ਨਹੀਂ ਹੋਈ। ਉਹ ਇਸ ਗੱਲ 'ਤੇ ਅਕਸਰ ਉਖੜਿਆ ਰਹਿੰਦਾ। ਮੈਂ ਉਹਨੂੰ ਬਿਰਧ ਆਸ਼ਰਮ ਵਾਲੇ ਬੁੜ੍ਹੇ ਦਿਖਾਉਂਦਾ। ਆਖਦਾ-"ਆਹ ਈ ਸਾਰੇ ਔਲਾਦਾਂ ਵਾਲੇ। ਹੈ ਕੋਈ ਸੌਖਾ? ਹੈਗਾ ਤਾਂ ਦੱਸ।" ਫਿਰ ਸ਼ਿਵੇ ਨੂੰ ਕੋਈ ਜਵਾਬ ਨਾ ਆਉਂਦਾ।

"ਚੱਲ ਛੱਡ ਯਾਰ! ਆ ਜਾ ਚੱਲ ਕੇ ਮੜ੍ਹੀਆਂ 'ਚ ਦਾਰੂ ਪੀਈਏ। ਅਖੀਰੀ ਸਭ ਨੇ ਉੱਥੇ ਈ ਜਾਣਾਂ। ਆਪਾਂ ਪਹਿਲਾਂ ਚੱਲ ਕੇ ਥਾਂ ਮੱਲਦੇ ਆਂ।" ਉਹਨੂੰ ਮਜ਼ਾਕ ਦੇ ਰੌਂ ਵਿਚ ਦੇਖ ਕੇ ਮੈਨੂੰ ਬੜਾ ਚੰਗਾ ਲੱਗਦਾ। ਅਸੀਂ ਰੱਜ ਕੇ ਦਾਰੂ ਪੀਂਦੇ। ਦਾਰੂ ਪੀ ਕੇ ਸ਼ਿਵਾ ਬੋਲੀਆਂ ਪਾਉਣ ਲੱਗ ਜਾਂਦਾ। ਮੈਂ ਉਹਦੀ ਬਾਂਹ 'ਤੇ ਸਿਰ ਰੱਖ ਕੇ ਪੈ ਜਾਂਦਾ। ਉਹਦੀ ਛਾਤੀ 'ਤੇ ਉਂਗਲਾਂ ਘੁੰਮਾਉਂਦਾ। ਹੌਲੀ-ਹੌਲੀ ਗਾਉਂਦਾ, "ਘੋਰਕੰਡੇ...ਦੋ ਚੂਹੇ ਲੰਡੇ..."। ਇਹ ਗੀਤ ਗਾਉਂਦਿਆਂ ਮੈਨੂੰ ਆਪਣੀ ਤੀਵੀਂ ਯਾਦ ਆ ਜਾਂਦੀ।

"ਸਾਲ਼ੀ ਦਾਰੂ ਈ ਨ੍ਹੀ ਪੀਣੀ ਕਦੇ। ਦਾਰੂ ਪੀ ਕੇ ਮੈਨੂੰ ਉਹ ਯਾਦ ਆਉਣ ਲੱਗਦੀ ਯਾਰ!" ਮੇਰੀ ਗੱਲ 'ਤੇ ਸ਼ਿਵਾ ਠਹਾਕਾ ਮਾਰ ਕੇ ਹੱਸਦਾ।

"ਮੈਨੂੰ ਦਾਰੂ ਪੀ ਕੇ ਮੇਰੀ ਤੀਵੀਂ ਭੁੱਲ ਜਾਂਦੀ। ਹੈ ਕਿ ਨ੍ਹੀ ਉਲਟ ਹਿਸਾਬ।" ਸ਼ਿਵੇ ਦੀ ਗੱਲ 'ਤੇ ਮੈਂ ਵੀ ਹੱਸਦਾ। ਮੈਨੂੰ ਇਹ ਹਾਸਾ ਬਹੁਤ ਚੰਗਾ ਲੱਗਦਾ। ਮੈਂ ਬੁੜ੍ਹਿਆਂ ਨੂੰ ਹੱਸਦਿਆਂ ਵੇਖ ਕੇ ਵੀ ਬਹੁਤ ਖੁਸ਼ ਹੁੰਦਾ। ਦੀਵਾਲੀ ਵਾਲੀ ਰਾਤ ਮੈਂ ਬੋਧੀ ਰਾਮ ਨੂੰ ਕਹਿ ਕੇ ਸਭ ਦੀ ਪਸੰਦ ਦਾ ਖਾਣਾ ਬਣਵਾਇਆ।

"ਬੋਧੀ ਰਾਮਾ ਯਾਰ! ਰਾਜਮਾਂਹ ਖਾਣ ਨੂੰ ਬਹੁਤ ਜੀਅ ਕਰਦਾ।"

"ਬੋਧੀ ਰਾਮਾ! ਯਾਰ ਸੂਜੀ ਦਾ ਕੜਾਹ ਖਾਣਾਂ ਮੈਂ ਤਾਂ..."

"ਬੋਧੀ ਰਾਮ...ਬੋਧੀ ਰਾਮ..."

ਮੈਂ ਉਹਨਾਂ ਦੇ ਚਿਹਰਿਆਂ ਵੱਲ ਵੇਖਦਾ। ਨਾ ਜ਼ਿੰਦਗੀ ਮੁੱਕੀ ਸੀ, ਨਾ ਜ਼ਿੰਦਗੀ ਦਾ ਸਵਾਦ।

"ਸਵਾਦ ਤਾਂ ਜਿਹੜੀ ਵੀ ਸ਼ੈਅ ਦਾ ਪੈ ਜਾਏ, ਮਾੜਾ ਈ ਹੁੰਦਾ। ਸਿਆਣੇ ਕਹਿੰਦੇ ਬਈ ਸਵਾਦ ਲੈਂਦੀ-ਲੈਂਦੀ ਕੁੱਤੀ ਲਾਹੌਰ ਟੱਪ ਗਈ ਸੀ।"-ਨੱਥਾ ਡਰਾਇਵਰ ਦੁਨੀਆਂ ਦੇ ਸਵਾਦਾਂ ਦੀ ਕਥਾ ਛੇੜ ਕੇ ਬੈਠ ਜਾਂਦਾ।

"ਬਥੇਰੇ ਸਾਲ ਚਲਾਈ ਮੈਂ ਬੱਸ। ਮੁੰਡੇ ਕੁੜੀਆਂ ਦੇ ਚਾਲੇ ਵੇਖਣ ਵਾਲੇ ਹੁੰਦੇ ਸੀ। ਫੋਨ ਈ ਨ੍ਹੀ ਲੱਥਦਾ ਕੰਨ ਤੋਂ। ਉਂਗਲ਼ਾਂ ਜਿਹੀਆਂ ਮਾਰੀ ਜਾਂਦੇ। ਕੋਲ ਬੈਠੇ ਵੱਡੇ ਛੋਟੇ ਦਾ ਲਿਹਾਜ਼ ਨੀ। ਰਹਿੰਦੇ ਖੂੰਹਦੇ ਨਸ਼ਿਆਂ ਨੇ ਪੱਟ 'ਤੇ।" ਬੁੜ੍ਹੇ ਦੀਆਂ ਗੱਲਾਂ ਵਿਚ ਬਦਲੇ ਵੇਲ਼ਿਆਂ ਲਈ ਗੁੱਸਾ ਸੀ।

"ਮੁੰਡੀਰ ਤਾਂ ਪੁੱਠੀਆਂ ਚਾਟਾਂ 'ਤੇ ਪੈ ਗਈ ਡਰਇਵਰ ਸਾਬ੍ਹ। ਗਿੱਟਿਓਂ ਉੱਚੀਆਂ ਪੈਂਟਾਂ

ਪਾਉਂਦੇ। ਵਾਲ਼ ਸਹੁਰੀ ਦੇ ਇਉਂ ਮੁੰਨੇ ਹੁੰਦੇ ਜਿੱਦਾਂ ਕੁੱਕੜ ਦੇ ਖੰਭ ਖਿਲਰੇ ਹੋਣ।" ਬੁੜ੍ਹਿਆਂ ਦੀ ਬੀਤੇ ਵਾਲ਼ੀ ਰੀਲ੍ਹ ਚੱਲ ਜਾਂਦੀ।ਕੋਲ਼ ਬੈਠਾ ਕੋਈ ਮੱਦੀ ਬੁੜ੍ਹੇ ਵਰਗਾ ਬੋਲਦਾ-

"ਮੇਰਾ ਘਰ ਤਾਂ ਨਸ਼ਿਆਂ ਈ ਪੱਟਿਆ ਭਾਊ ਜੀ! ਮੁੰਡੇ ਨੂੰ ਮੈਂ ਡਾਕਟਰ ਦੇ ਲਵਾ 'ਤਾ। ਸੋਚਿਆ ਢਿੱਡ 'ਚ ਕੋਈ ਗੁਣ ਪੈਜੂ। ਗੁਣ ਤਾਂ ਪਿਆ ਨਾ। ਡਾਕਟਰ ਆਪ ਗੋਲ਼ੀ-ਗੱਟਾ ਖਾਂਦਾ ਸੀ। ਉਹਨੇ ਮੁੰਡੇ ਨੂੰ ਆਪਣੇ ਵਰਗਾ ਕਰ ਲਿਆ। ਗੋਲ਼ੀਆਂ ਤੋਂ ਸੂਟੇ 'ਤੇ ਆ ਗਿਆ। ਮੜ੍ਹੀਆਂ ਦੇ ਰਾਹ ਪਿਆ ਵੀ ਮੁੜਦਾ ਕੋਈ। ਇਨ੍ਹਾਂ ਮੋਢਿਆਂ 'ਤੇ ਅਰਥੀ ਚੁੱਕੀ ਸੀ ਮੈਂ।" ਆਪਣੇ ਮੋਢੇ 'ਤੇ ਹੱਥ ਮਾਰ ਕੇ ਮੱਦੀ ਬੁੜ੍ਹਾ ਅੱਥਰੂ ਕੇਰਣ ਲੱਗਾ। ਜਿਵੇਂ ਮੈਂ ਤੇ ਸ਼ਿਵਾ ਹੱਸਦੇ-ਹੱਸਦੇ ਰੋਣ ਲੱਗ ਜਾਂਦੇ। ਮੈਨੂੰ ਮੇਰੇ ਵਿਆਹ ਦੇ ਦਿਨ ਚੇਤੇ ਆਉਂਦੇ। ਸ਼ਿਵਾ ਆਪਣੇ ਵਿਆਹ ਨੂੰ ਯਾਦ ਕਰ ਕੇ ਰੋਂਦਾ। ਮੈਨੂੰ ਹਰ ਕੋਈ ਰੋਂਦਾ ਦਿੱਸਦਾ। ਮੈਨੂੰ ਬੁੜ੍ਹਿਆਂ ਦਾ ਰੁਦਨ ਸੁਣਨ ਲੱਗਦਾ। ਮੜ੍ਹੀਆਂ ਵਿਚ ਮੈਨੂੰ ਡਰ ਆਉਂਦਾ। ਮੈਂ ਸ਼ਿਵੇ ਨੂੰ ਉੱਥੇ ਹੀ ਛੱਡ ਆਸ਼ਰਮ ਮੁੜ ਆਉਂਦਾ। ਦੀਵਾਲ਼ੀ ਵਾਲੀ ਰਾਤ ਮੈਂ ਸ਼ਿਵੇ ਵੱਲ ਨਹੀਂ ਗਿਆ। ਉਸ ਦਿਨ ਦਾਰੂ ਪੀਣ ਨੂੰ ਤਾਂ ਬਹੁਤ ਜੀਅ ਕਰਦਾ ਸੀ। ਪਰ ਮੈਂ ਬੁੜ੍ਹਿਆਂ ਨੂੰ ਛੱਡ ਕੇ ਨਾ ਗਿਆ। ਮੈਂ ਨਹੀਂ ਸੀ ਚਾਹੁੰਦਾ ਮੜ੍ਹੀਆਂ ਵਿਚ ਮੁੜ ਬੁੜ੍ਹਿਆਂ ਦਾ ਰੁਦਨ ਸੁਣਾਂ।

"ਪੁਰਾਣੇ ਵੇਲ਼ਿਆਂ 'ਚ ਸੁਣੇ ਸੀ ਕਿਤੇ ਇਹੋ ਜਿਹੇ ਬਿਰਧ ਆਸ਼ਰਮ। ਹੁਣ ਈ ਚੰਦਰੀ 'ਵਾ ਵਗ ਗਈ ਯਾਰ।" ਮਦਨ ਬੁੜ੍ਹਾ ਆਖਦਾ।

"ਉਹ ਚੱਲ ਜੇ ਆਸ਼ਰਮ ਖੋਲ੍ਹਣੇ ਈ ਸੀ ਤਾਂ ਉਹਨਾਂ ਲਈ ਹੁੰਦੇ ਜਿਨ੍ਹਾਂ ਮੇਰੇ ਵਰਗਿਆਂ ਦਾ ਕੋਈ ਨਾ ਹੁੰਦਾ। ਇੱਥੇ ਤਾਂ ਪੁੱਤ ਬੁੱਢਿਆਂ ਨੂੰ ਵਾਧੂ ਸਮਾਨ ਵਾਂਗੂੰ ਛੱਡ ਕੇ 'ਗਾਂਹ ਜਾਂਦੇ।"-ਕੋਈ ਹੋਰ ਆਖਦਾ।

"ਓਏ ਚੱਲ ਇਹ ਕਿਉਂ ਨਹੀਂ ਜੇ ਸੋਚਦੇ ਬਈ ਇਹ ਹੈਗੇ ਤਾਂ ਸਿਰ ਲੁਕਾਵਾ ਹੈਗਾ। ਨਹੀਂ ਤਾਂ...ਪੁੱਤ ਕਪੁੱਤ ਹੋਣ ਦੀ ਰੁੱਤ ਚਲਦੀ ਇਹ।" ਬੇਨਤੀ ਬੁੜ੍ਹਾ ਆਖਦਾ। ਕੋਲ ਬੈਠਿਆਂ ਮੈਨੂੰ ਟਿੱਚਰ ਸੁੱਝੀ। ਉਹਦੇ ਸੁਭਾਅ ਵਾਂਗ ਹੀ ਮੈਂ ਮਖੌਲ ਕੀਤਾ, "ਪੰਡਿਤ ਜੀ ਹੁਣ ਇਹ ਨਾ ਕਹਿ ਦਿਓ ਕਿਤੇ ਕਿ ਬੁੜ੍ਹੇ-ਬੁੜ੍ਹੀਆਂ ਦਾ ਇਕੱਠਾ ਆਸ਼ਰਮ ਚਾਹੀਦਾ।" ਸਾਰੇ ਪਾਸੇ ਹਾਸਾ ਗੂੰਜ ਉਠਿਆ।

"ਨਾ ਮੈਂ ਤਾਂ ਜਦੋਂ ਚਿੱਤ ਵੱਜਿਆ ਉਠ ਬੀਬੀਆਂ-ਬਾਬਿਆਂ ਵਾਲੇ 'ਕੱਠੇ ਆਸ਼ਰਮ ਵਿਚ ਜਾ ਵੜਨਾ।"-ਬੇਨਤੀ ਪ੍ਰਸ਼ਾਦ ਕਿਹੜਾ ਟਲਦਾ ਸੀ।

ਰਾਤ ਖਾਸੀ ਬੀਤ ਗਈ ਸੀ। ਸ਼ਹਿਰ ਵਿਚ ਕੋਈ ਵਿਰਲਾ-ਵਿਰਲਾ ਪਟਾਕਾ ਚਲਦਾ। ਹੌਲੀ -ਹੌਲ਼ੀ ਸਭ ਨੀਂਦ ਦੇ ਬਹਾਨੇ ਉਠਣ ਲੱਗੇ। ਮਹਿਫ਼ਲ ਖਿੰਡਣ ਲੱਗੀ।

*****

ਦੀਵਾਲੀ ਮਗਰੋਂ ਅਚਾਨਕ ਮੀਂਹ ਪੈ ਗਿਆ।

ਠੰਡ ਕਾਫੀ ਹੋ ਗਈ ਸੀ। ਸਵੇਰੇ-ਸਵੇਰੇ ਧੁੱਪ ਚੰਗੀ ਲੱਗਦੀ। ਬੁੜ੍ਹੇ ਧੁੱਪੇ ਬੈਠ ਕੇ ਅਖਬਾਰਾਂ ਪੜ੍ਹਦੇ। ਫਿਰ ਅਖਬਾਰਾਂ ਦਾ ਤਬਸਰਾ ਕੀਤਾ ਜਾਂਦਾ। ਜਿਹੋ-ਜਿਹੀ ਖਬਰ ਹੁੰਦੀ, ਉਹੋ ਜਿਹਾ ਚਰਚਾ ਛਿੜ ਪੈਂਦਾ। ਕਦੀ ਵਲੈਤੀ ਲਾੜਿਆਂ ਦੀਆਂ ਗੱਲਾਂ ਹੁੰਦੀਆਂ। ਕਦੀ ਬਾਬਿਆਂ ਦੀਆਂ। ਜਦੋਂ ਕਦੇ ਕੋਈ ਵਿਆਹ ਵਾਲੀ ਗੱਲ ਛਿੜਦੀ, ਬੁੜ੍ਹੇ ਸਭ ਤੋਂ ਵੱਧ ਚਰਚਾ ਕਰਦੇ। ਮੈਂ ਉਹਨਾਂ ਦੇ ਚਿਹਰੇ ਵੱਲ ਦੇਖਦਾ। ਇਕੱਲਤਾ ਦੇ ਸਤਾਏ, ਬੁੜ੍ਹੇ ਗੱਲਾਂ ਨਾਲ ਚਿੱਤ ਰਾਜ਼ੀ ਕਰਦੇ।

"ਵਿਆਹ ਤਾਂ ਪਹਿਲਾਂ ਹੁੰਦੇ ਸੀ। ਬਰਾਤਾਂ ਰਾਤ ਕੱਟਦੀਆਂ। ਸੇਵਾ ਹੁੰਦੀ। ਹੁਣ ਤਾਂ ਲੋਕ ਅੱਗ ਲੱਗੀ ਵਾਂਗ ਜਾਂਦੇ। ਧਾਤਾ-ਧਾਤਾ ਕਰਕੇ ਪਿਛਾਂਹ ਮੁੜਦੇ।" -ਕੋਈ ਜਣਾ ਪੁਰਾਣੇ ਵਿਆਹਾਂ ਦੀ ਗੱਲ ਛੇੜਦਾ।

"ਹੁਣ ਤਾਂ ਸਾਰਾ ਕੁਝ ਈ ਬਦਲ ਗਿਆ ਭਾਊ ਜੀ! ਵਿਆਹ ਹੁਣ ਪਹਿਲਾਂ ਵਰਗੇ ਕਿੱਥੋਂ ਹੋਣੇ। ਘਰੇ ਅਗਲਾ ਰਿਸ਼ਤੇਦਾਰਾਂ ਨੂੰ ਵੜਨ ਨਹੀਂ ਦਿੰਦਾ ਬਈ ਖਿਲਾਰਾ ਨਾ ਪੈ ਜਾਏ। ਪੈਲੇਸ ਆ



ਗਏ। ਸਪੀਕਰ ਜਿਹੇ ਵੱਜੀ ਜਾਂਦੇ। ਲੋਕ ਅੰਨ੍ਹੇ ਬੋਲ਼ੇ ਹੋ ਕੇ ਤੁਰੇ ਫਿਰਦੇ। ਉੱਤੋਂ ਜਿਹੜੇ ਗਾਣੇ ਵੱਜਦੇ। ਰਹੇ ਰੱਬ ਦਾ ਨਾਂ। ਨਿਰਾ ਈ ਰੌਲ਼ਾ।"

ਮਾਝੇ ਵਾਲਾ ਭਾਊ ਮੇਜਾ ਸਿਹੁੰ ਦੱਸਣ ਲੱਗਾ। ਕਿਸੇ ਵੇਲੇ ਉਹ ਗਾਉਂਦਾ ਹੁੰਦਾ ਸੀ। ਮੁੱਖ ਮੰਤਰੀ ਨੇ ਉਹਨੂੰ ਇਕ ਸਟੇਜ 'ਤੇ ਇਨਾਮ ਵੀ ਦਿੱਤਾ ਸੀ। ਉਹ ਅੱਜ ਦੇ ਗੀਤਾਂ ਤੇ ਪੁਰਾਣੇ ਗੀਤਾਂ ਦਾ ਫਰਕ ਸਮਝਾਉਂਦਾ।

"ਵੇਖੋ ਭਾਊ ਜੀ! ਉਦੋਂ ਰਿਸ਼ਤਿਆਂ ਦੇ ਗੀਤ ਹੁੰਦੇ ਸੀ। ਗੀਤ ਜ਼ਿੰਦਗੀ ਦੇ ਦੁੱਖਾਂ-ਸੁੱਖਾਂ ਦੀ ਗੱਲ ਕਰਦੇ। ਹੁਣ ਸਹੁਰੀ ਦੀਆਂ ਚੀਕਾਂ ਜਿਹੀਆਂ ਮਾਰੀ ਜਾਂਦੇ ਗਾਉਣ ਵਾਲੇ। ਗੀਤ ਕਾਹਦੇ ਹੁਣ ਤਾਂ ਗਾਹਲਾਂ ਈ ਗਾਈ ਜਾਂਦੇ ਅਗਲੇ। ਮੇਰਾ ਤਾਂ ਜੀਅ ਕਰਦਾ, ਤੂੰਬੀ ਚੁੱਕ ਲਵਾਂ ਦੁਬਾਰਾ।" ਪਰ ਇਕਲਾਪੇ ਦਾ ਸਤਾਇਆ ਮੇਜਾ ਸਿਹੁੰ ਬਿਰਧ ਆਸ਼ਰਮ ਬੈਠਾ ਸੀ। ਉਹ ਆਪਣੀ ਤੂੰਬੀ ਹਰ ਵੇਲ਼ੇ ਆਪਣੇ ਕੋਲ ਰੱਖਦਾ। ਪਰ ਉਹਦੀ ਜ਼ਿੰਦਗੀ ਦੀਆਂ ਸੁਰਾਂ ਉਖੜੀਆਂ ਪਈਆਂ ਸਨ। ਕਦੇ-ਕਦੇ ਮੇਜੇ ਬੁੜ੍ਹੇ ਦਾ ਅਖਾੜਾ ਆਸ਼ਰਮ ਵਿਚ ਲੱਗ ਜਾਂਦਾ। ਬੁੜ੍ਹੇ ਆਪਣੀਆਂ-ਆਪਣੀਆਂ ਫਰਮਾਇਸ਼ਾਂ ਦੱਸਦੇ।

"ਭਾਊ ਦਿਉਰ ਭਾਬੀ ਵਾਲਾ ਆਉਣ ਦੇ 'ਕੇਰਾਂ।"

"ਜੁਗਨੀ ਛੱਡੀਂ ਮੇਜਿਆ।"

"ਭਾਊ ਜੀ...ਮੇਜਾ ਸਿਆਂ...।"

ਮੈਂ ਬੁੜ੍ਹਿਆਂ ਨੂੰ ਜਵਾਨ ਹੋਏ ਦੇਖਦਾ। ਉਹਨਾਂ ਨਾਲ ਝੂਮਣ ਲੱਗਦਾ। ਗੀਤ-ਸੰਗੀਤ ਮੁਕਦਾ ਤਾਂ ਕੋਈ ਹੋਰ ਕੋਈ ਨਵੀਂ ਕਥਾ ਛੋਹ ਲੈਂਦਾ। ਪਰ ਸਾਧੂ ਬੁੜ੍ਹਾ ਹਮੇਸ਼ਾ ਸਭ ਨਾਲੋਂ ਅਲੱਗ ਬੈਠਦਾ। ਉਹ ਖੁਦ ਨਾਲ ਪਰਚਿਆ ਰਹਿੰਦਾ। ਬੇਨਤੀ ਪ੍ਰਸ਼ਾਦ ਮਜ਼ਾਕ ਕਰਦਾ। ਪਰ ਸਾਧੂ ਬੁੜ੍ਹਾ ਬੁਰਾ ਨਾ ਮਨਾਉਂਦਾ। ਬਸ ਹੱਸ ਛੱਡਦਾ। ਇਕ ਦਿਨ ਪਾਰਕ ਦੀ ਨੁੱਕਰੇ ਬੈਠਾ ਉਹ ਪੁਰਾਣੀਆਂ ਚਿੱਠੀਆਂ ਫੋਲ ਰਿਹਾ ਸੀ।ਮੈਂ ਵੀ ਕੋਲ ਜਾ ਬੈਠਾ।ਚਿੱਠੀਆਂ ਦੇਖਣ ਲੱਗਾ।

"ਡਿਪਟੀ ਯਾਰ! ਹੁਣ ਨਈਂ ਲਿਖਦੇ ਲੋਕ ਚਿੱਠੀਆਂ। ਆਹ ਤਾਂ ਬਹੁਤ ਪੁਰਾਣੀਆਂ ਨੇ। ਮੈਂ ਸੰਭਾਲ ਕੇ ਰੱਖੀਆਂ ਹੋਈਆਂ।"-ਸਾਧੂ ਬੁੜ੍ਹਾ ਚਿੱਠੀਆਂ ਫੋਲਦਾ ਬੋਲੀ ਗਿਆ। ਉਸਨੇ ਇਕ ਗੁਲਾਬੀ ਰੰਗ ਦੀ ਚਿੱਠੀ ਕੱਢੀ।

"ਇਹ ਮੈਂ ਆਪਣੀ ਘਰਵਾਲ਼ੀ ਨੂੰ ਲਿਖੀ ਸੀ। ਮੰਗਣੇ ਤੋਂ ਬਾਅਦ।" -ਗੁਲਾਬੀ ਚਿੱਠੀ ਦੇਖ ਕੇ ਉਸਦੀਆਂ ਅੱਖਾਂ ਵਿਚ ਚਮਕ ਆ ਗਈ।

ਅਸੀਂ ਚਿੱਠੀਆਂ ਦੀਆਂ ਗੱਲਾਂ ਕਰਨ ਬੈਠ ਗਏ।

"ਹੁਣ ਤਾਂ ਕਹਿੰਦੇ ਕੰਪਿਊਟਰ 'ਤੇ ਲਿਖ ਲਈ ਦੀ ਚਿੱਠੀ। ਮਿੰਟ 'ਚ ਦੂਜੇ ਪਾਸੇ ਪਹੁੰਚ ਜਾਂਦੀ। ਆਹ ਤਾਂ ਹੁਣ ਡਾਕੀਏ ਪਹੁੰਚਾਉਂਦੇ ਨਹੀਂ ਟਿਕਾਣੇ ਸਿਰ।" -ਮੈਂ ਪਿੱਠ ਭੁਆਂ ਕੇ ਦੇਖਿਆ। ਦੇਸ ਰਾਜ ਡਾਕੀਆਂ ਲੱਤਾਂ ਪਸਾਰੀ ਘਾਹ 'ਤੇ ਬੈਠਾ ਸੀ। ਦੂਰ ਹੋਣ ਕਰਕੇ ਉਹਨੂੰ ਮੇਰੀ ਗੱਲ ਨਹੀਂ ਸੀ ਸੁਣੀ।

"ਡਾਕੀਏ ਨੂੰ ਵੀ ਗ਼ਲਤ ਪਤੇ 'ਤੇ ਭੇਜ ਦਿੱਤਾ ਕਿਸੇ ਨੇ।" -ਮੈਂ ਮਨ ਵਿਚ ਸੋਚਦਾ ਸਾਧੂ ਬੁੜ੍ਹੇ ਦੀ ਗੁਲਾਬੀ ਚਿੱਠੀ ਦੇਖਦਾ ਰਿਹਾ।

"ਯਾਰ ਡਿਪਟੀ! ਆਹ ਇਕ ਫੋਨ ਮਿਲਾ ਕੇ ਦਈਂ, ਮੈਨੂੰ ਤਾਂ ਨੰਬਰ ਈ ਨ੍ਹੀ ਦਿਸਦੇ।"-ਦੇਸ ਰਾਜ ਡਾਕੀਏ ਦੀ ਹਾਕ ਸੁਣ ਕੇ ਮੈਂ ਪਿੱਛੇ ਦੇਖਿਆ। ਉਹ ਆਪਣਾ ਨੋਕੀਆ ਦਾ ਮੋਬਾਇਲ ਹੱਥ ਵਿਚ ਫੜੀ ਬੈਠਾ ਸੀ।

"ਪੋਸਟਮੈਨ ਸਾਬ੍ਹ ਤੁਸੀਂ ਵੀ ਮੋਬਾਇਲ 'ਤੇ ਆ ਗੇ।" -ਮੈਂ ਮਜ਼ਾਕ ਕਰਦਿਆਂ ਉਹਦਾ ਦੱਸਿਆ ਨੰਬਰ ਮਿਲਾ ਦਿੱਤਾ।

"ਮੇਰੇ ਪੀਆ ਗਏ ਹੈਂ ਰਗੂੰਨ! ਕੀਆ ਹੈ ਵਹਾਂ ਸੇ ਟੈਲੀਫੂਨ...।" -ਮੈਂ ਗੀਤ ਗਾਉਂਦਾ ਉਠ

ਕੇ ਅੰਦਰ ਬੋਧੀ ਰਾਮ ਕੋਲ ਜਾ ਬੈਠਾ। ਕਦੇ-ਕਦੇ ਬੁੜ੍ਹੇ ਆਪਣੇ-ਆਪਣੇ ਘਰਾਂ ਨੂੰ ਯਾਦ ਕਰਦੇ। ਆਪਣੇ ਪਰਿਵਾਰਾਂ ਨੂੰ ਯਾਦ ਕਰਦੇ। ਜਿਨ੍ਹਾਂ ਦਾ ਕੋਈ ਨਹੀਂ ਸੀ ਉਹ ਕਿਸਮਤ ਨੂੰ ਕੋਸਦੇ ਤੇ ਜਿਨ੍ਹਾਂ ਨੂੰ ਉਨ੍ਹਾਂ ਦੇ ਆਪਣੇ ਇੱਥੇ ਛੱਡ ਗਏ ਸਨ, ਉਹ ਬੱਚਿਆਂ ਨੂੰ ਮਿਲਣ ਲਈ ਤਰਸਦੇ। ਕਦੀ-ਕਦੀ ਕਿਸੇ ਨਾ ਕਿਸੇ ਨੂੰ ਮਿਲਣ ਲਈ ਕੋਈ ਆ ਵੀ ਜਾਂਦਾ।

"ਇਹ ਬਜ਼ੁਰਗ ਵੀ ਕਿੰਨੇ ਧੰਨ ਹੁੰਦੇ ਨੇ। ਲੱਖ ਔਲਾਦ ਭੈੜੀ ਨਿਕਲੇ,ਫਿਰ ਵੀ ਇਨ੍ਹਾਂ ਦੇ ਮੂੰਹੋਂ ਅਸੀਸਾਂ ਨਿਕਲਦੀਆਂ।" ਮੈਂ ਬੋਧੀ ਰਾਮ ਕੋਲ਼ ਬੈਠਾ, ਇਹ ਗੱਲ ਕਰਦਾ। ਬੋਧੀ ਰਾਮ ਆਪਣੀ ਆਦਤ ਅਨੁਸਾਰ ਕਥਾ ਛੇੜ ਲੈਂਦਾ।

"ਡਿਪਟੀ ਸਾਬ੍ਹ! ਮਹਾਂਪੁਰਸ਼ ਕਥਾ ਸੁਣਾਉਂਦੇ ਹੁੰਦੇ"-ਬੋਧੀ ਵੀ ਕਥਾਕਾਰ ਬਣ ਬੈਠਦਾ।

"ਇਕ ਮੁੰਡਾ ਕਿਸੇ ਕੁੜੀ ਦੇ ਮੋਹ ਜਾਲ਼ ਵਿਚ ਫਸ ਗਿਆ। ਕੁੜੀ ਅੱਗੇ ਮੁੰਡੇ ਨੇ ਵਿਆਹ ਦੀ ਤਜਵੀਜ਼ ਰੱਖੀ। ਕੁੜੀ ਵਿਆਹ ਲਈ ਤਾਂ ਰਾਜ਼ੀ ਹੋ ਗਈ ਪਰ ਉਹਨੇ ਇਕ ਸ਼ਰਤ ਰੱਖ ਦਿੱਤੀ ਕਿ ਪਹਿਲਾਂ ਆਪਣੀ ਮਾਂ ਦਾ ਦਿਲ ਲੈ ਕੇ ਆ ਕੱਢ ਕੇ, ਮੈਂ ਫਿਰ ਤੇਰੇ ਨਾਲ ਵਿਆਹ ਕਰਵਾਊਂ। ਕੁੜੀ ਦੇ ਪਿਆਰ 'ਚ ਅੰਨ੍ਹਾ ਹੋਇਆ ਪੁੱਤ ਚਾਕੂ ਮਾਰ ਕੇ ਮਾਂ ਦਾ ਦਿਲ ਕੱਢ ਕੇ ਲੈ ਤੁਰਿਆ। ਮਾਂ ਦਾ ਕਤਲ ਕਰਦਿਆਂ ਉਹਨੇ ਛਿਣ ਨਾ ਲਾਇਆ। ਕੁੜੀ ਵੱਲ ਨੂੰ ਦੌੜਿਆ ਜਾਂਦਾ ਨੌਜਵਾਨ ਰਸਤੇ ਵਿਚ ਕਿਸੇ ਪੱਥਰ ਨਾਲ ਠੇਡਾ ਖਾ ਕੇ ਧੜੰਮ ਕਰਦਾ ਹੇਠਾਂ ਡਿੱਗ ਪਿਆ। ਉਸੇ ਪਲ ਮਾਂ ਦੇ ਦਿਲ 'ਚੋਂ ਆਵਾਜ਼ ਆਈ, 'ਵੇਖੀਂ ਪੁੱਤ, ਕਿਤੇ ਸੱਟ ਤਾਂ ਨਹੀਂ ਲੱਗੀ'। ਭਾਈ ਸਾਬ੍ਹ! ਇਹ ਹੁੰਦੇ ਨੇ ਮਾਪੇ।"-ਬੋਧੀ ਕਥਾ ਸੁਣਾ ਕੇ ਰਾਮ-ਰਾਮ ਜਪਣ ਲੱਗਾ।

"ਸੱਚੀ ਗੱਲ ਏ ਬੋਧੀ ਰਾਮਾਂ! ਘੋਰ ਕਲਯੁਗ ਚੱਲਦਾ।"- ਮੈਂ ਬੁੜ੍ਹਿਆਂ ਦੇ ਦੁੱਖ ਨੂੰ ਮਹਿਸੂਸ ਕਰਦਾ।

****

ਸਾਧੂ ਬੁੜ੍ਹਾ ਖਾਸਾ ਉਦਰਿਆ ਰਹਿੰਦਾ।

ਉਹਨੂੰ ਆਪਣੀ ਤੀਵੀਂ ਨਹੀਂ ਭੁਲਦੀ।

"ਜੇ ਉਹ ਨਾ ਗੁਜ਼ਰਦੀ, ਮੈਂ ਇੱਥੇ ਕਦੀ ਨਹੀਂ ਸੀ ਆਉਣਾ। ਉਹ ਬੱਚਿਆਂ ਵਾਂਗੂੰ ਮੇਰਾ ਖਿਆਲ ਰੱਖਦੀ ਸੀ।" -ਉਹ ਮੈਨੂੰ ਆਪਣੇ ਦਿਲ ਦੀ ਗੱਲ ਜ਼ਰੂਰ ਦੱਸਦਾ। ਤੀਵੀਂ ਨਾ ਹੋਣ ਦਾ ਦੁੱਖ ਮੈਂ ਵੀ ਤਾਂ ਜਾਣਦਾ ਸਾਂ। ਮੈਨੂੰ ਕਦੇ-ਕਦੇ ਆਸ਼ਰਮ ਵਿਚ ਭੈਅ ਆਉਂਦਾ। ਠੀਕ ਤਰ੍ਹਾਂ ਨੀਂਦ ਨਾ ਆਉਂਦੀ। ਮੇਰਾ ਜੀਅ ਕਰਦਾ ਮੇਰਾ ਵੀ ਘਰ ਹੋਵੇ। ਮੈਂ ਪਹਿਲਾਂ ਵਾਂਗ ਘਰ ਬੰਨ੍ਹ ਕੇ ਜੀਣ ਨੂੰ ਤਰਸਦਾ। ਮੈਨੂੰ ਇਉਂ ਲੱਗਦਾ, ਜਿਵੇਂ ਸੁੱਤੇ ਪਿਆਂ ਕੋਈ ਮੇਰੇ ਘੋਰਕੰਡੇ ਕਰ ਰਿਹਾ ਹੋਵੇ। ਮੈਂ ਸ਼ਿਵੇ ਕੋਲ਼ ਜਾ ਕੇ ਦਾਰੂ ਪੀਣ ਲੱਗਦਾ।

"ਜੇ ਵਿਆਹ ਕਰਵਾ ਕੇ ਵੀ ਤੇਰੀ ਤੀਵੀਂ ਨਾਲ ਬਣ ਨਾ ਆਈ ਫੇਰ?"-ਸ਼ਿਵਾ ਪੁੱਛਦਾ।

"ਯਾਰ! ਦੋ ਭਾਂਡੇ ਤਾਂ ਖੜਕਦੇ ਈ ਹੁੰਦੇ।"-ਮੈਂ ਸੋਚਦਾ। ਕਾਸ਼ ਕੋਈ ਮੇਰੇ ਨਾਲ ਵੀ ਝਗੜਨ ਵਾਲਾ ਹੋਵੇ।

"ਜਵਾਕਾਂ ਉਸੇ ਆਸ਼ਰਮ ਵਿਚ ਛੱਡ ਆਉਣਾ ਅਖੀਰੀ, ਜਿੱਥੇ ਤੂੰ ਨੌਕਰੀ ਕਰਦਾਂ।"

ਮੈਨੂੰ ਸ਼ਿਵੇ ਦੀ ਇਸ ਗੱਲ 'ਤੇ ਆਸ਼ਰਮ ਵਾਲੇ ਬੁੜ੍ਹੇ ਯਾਦ ਆ ਜਾਂਦੇ। ਮੈਂ ਚੁੱਪ ਕਰ ਜਾਂਦਾ। ਅਗਲੇ ਪਲ ਬੁੜ੍ਹਿਆਂ ਵਾਂਗ ਹੀ ਸ਼ਿਵੇ ਨੂੰ ਜਵਾਬ ਦਿੰਦਾ, "ਚੱਲ ਜੀਂਦੇ-ਵਸਦੇ ਰਹਿਣ। ਬੇਗਾਨੇ ਥੋੜ੍ਹਾ ਨੇ...ਮਾਪੇ ਕੁਮਾਪੇ ਥੋੜ੍ਹਾ ਹੁੰਦੇ ਸ਼ਿਵਿਆ।"

ਮੈਨੂੰ ਲੱਗਾ, ਮੈਂ ਨਹੀਂ ਕੋਈ ਬੁੜ੍ਹਾ ਬੋਲਿਆ ਹੋਵੇ। 000

***(ਅਦਬ ਨਿਵਾਜ਼ ਹਾਊਸ, ਗਲੀ ਨੰ: 8, ਨੇੜੇ ਸ਼ਹੀਦ ਭਗਤ ਸਿੰਘ ਸਕੂਲ, ਪੱਟੀ (ਤਰਨ ਤਾਰਨ)-143 416, ਫੋਨ: 94632-15168)***



# ਚੱਚਾ-ਚਮਾਰ, ਜੱਜਾ-ਜੁੱਤੀ: ਕਹਾਣੀ: ਗੁਰਦੀਪ ਸਿੰਘ ਢੁੱਡੀ

ਬੜੇ ਚਾਅ ਨਾਲ ਆਪਣਾ ਈ.ਟੀ.ਟੀ. ਦਾ ਕੋਰਸ ਪਾਸ ਕੀਤਾ। ਕਿੰਨਾ ਚਾਅ ਸੀ ਸਕੂਲ ਵਿਚ ਅਧਿਆਪਕ ਬਣ ਕੇ ਵਿਦਿਆਰਥੀਆਂ ਨੂੰ ਪੜ੍ਹਾਉਣ ਦਾ। ਸੀਰਾਂ ਦੇ ਹੰਭਾਏ ਬਾਪੂ ਦੀਆਂ ਅੱਖਾਂ ਤਰਸਦੀਆਂ ਸਨ, ਮੇਰੀ ਪੜ੍ਹਾਈ ਨੂੰ ਪੈਣ ਵਾਲੇ ਬੂਰ ਵਾਸਤੇ। ਦਸਵੀਂ ਜਮਾਤ ਦਾ ਨਤੀਜਾ ਆਇਆ ਤੇ ਜਦੋਂ ਭੱਜੇ ਭੱਜੇ ਨੇ ਮੈਂ ਆਪਣੇ ਬਾਪੂ ਨੂੰ ਦੱਸਿਆ, 'ਬਾਪੂ ਮੈਂ ਦਸਵੀਂ ਪਾਸ ਕਰ ਲਈ ਹੈ', ਬਾਪੂ ਦੀਆਂ ਅੱਖਾਂ ਇਵੇਂ ਚਮਕੀਆਂ ਜਿਵੇਂ ਹਨ੍ਹੇਰੀ ਕੋਠੜੀ ਵਿਚ ਦੀਵਾ ਬਲ਼ ਪਿਆ ਹੋਵੇ। "ਹੱਛਾ, ਹੱਛਾ, ਹੁਣ ਤੈਨੂੰ ਨੌਕਰੀ ਮਿਲਜੂਗੀ"। ਬਾਪੂ ਨੇ ਆਪਣੀ ਕਰੜ-ਬਰੜੀ ਅਤੇ ਬਿੱਜੜੇ ਦੇ ਆਲ੍ਹਣੇ ਵਾਂਗ ਉਲਝੀ ਦਾੜ੍ਹੀ 'ਤੇ ਹੱਥ ਮਾਰਦਿਆਂ ਬੜੀ ਉਤਸੁਕਤਾ ਨਾਲ ਮੈਨੂੰ ਪੁੱਛਿਆ ਸੀ। "ਕੱਲ੍ਹ ਨੂੰ ਆਪਾਂ ਚੱਲਾਂਗੇ ਸਕੂਲੇ। ਪੁੱਛਾਂਗੇ ਪੀ.ਟੀ. ਮਾਸਟਰ ਨੂੰ"। ਪਤਾ ਮੈਨੂੰ ਵੀ ਕੁੱਝ ਨਹੀਂ ਸੀ। ਮੇਰੀ ਆਸ ਪੀ.ਟੀ. ਮਾਸਟਰ ਜੀ ਤੋਂ ਪੁੱਛਣ ਦੀ ਸੀ। ਸਿਰੋਂ ਗੰਜੇ, ਹੱਥ ਵਿਚ ਹਮੇਸ਼ਾ ਡੰਡਾ ਰੱਖਣ ਵਾਲੇ ਪੀ.ਟੀ. ਮਾਸਟਰ ਜੀ ਸਾਡੇ ਖੇਡਾਂ ਵਿਚ ਹਿੱਸਾ ਲੈਣ ਵਾਲਿਆਂ ਵਾਸਤੇ ਮਸੀਹਾ ਵਰਗੇ ਹੁੰਦੇ ਸਨ। ਅਸੀਂ ਆਪਣੀ ਹਰ ਉਲਝਣ ਉਨ੍ਹਾਂ ਨਾਲ ਸਾਂਝੀ ਕਰ ਸਕਦੇ ਸਾਂ।

ਤੇ ਅਗਲੇ ਦਿਨ ਮੈਂ ਆਪਣੇ ਪੀ.ਟੀ.ਮਾਸਟਰ ਜੀ ਕੋਲ ਚਲਾ ਗਿਆ ਸਾਂ। ਪੀ.ਟੀ.ਮਾਸਟਰ ਜੀ ਨੇ ਆਪਣੀ ਕੁਰਸੀ ਤੋਂ ਉੱਠ ਕੇ ਮੈਨੂੰ ਵਧਾਈ ਦਿੰਦਿਆਂ ਆਲ੍ਹਣੇ ਦੇ ਬੋਟ ਵਾਂਗ ਆਪਣੇ ਕਲਾਵੇ ਵਿਚ ਲੈ ਕੇ ਇਹ ਵੀ ਦੱਸਿਆ ਸੀ ਕਿ ਮੈਂ ਸਕੂਲ ਵਿਚੋਂ ਦੂਸਰੇ ਨੰਬਰ 'ਤੇ ਰਹਿ ਕੇ ਪਾਸ ਹੋਇਆ ਸਾਂ। ਮੈਂ ਝਿਜਕਦੇ ਝਿਜਕਦੇ ਹੋਏ ਨੇ ਪੀ.ਟੀ. ਮਾਸਟਰ ਨੂੰ ਪੁੱਛਿਆ, "ਜੀ ਬਾਪੂ ਪੁੱਛਦਾ ਸੀ ਮੈਨੂੰ ਹੁਣ ਕੋਈ ਨੌਕਰੀ ਮਿਲ ਸਕਦੀ ਹੈ?" "ਠਹਿਰ ਜਾਹ"। ਪੀ.ਟੀ.ਮਾਸਟਰ ਜੀ ਨੇ ਕਿਹਾ, "ਬਹਿ ਜਾ"। ਤੇ ਮੈਂ ਥੱਲੇ ਜ਼ਮੀਨ 'ਤੇ ਉਨ੍ਹਾਂ ਦੀ ਕੁਰਸੀ ਦੇ ਨਾਲ ਕਿਸੇ ਸਾਧੂ ਦੇ ਸ਼ਰਧਾਲੂ ਵਾਂਗ ਬੈਠ ਗਿਆ ਸਾਂ। "ਚਾਚਾ, ਏਧਰ ਆਈਂ ਜ਼ਰਾ"। ਆਪਣੇ ਕੋਲ ਦੀ ਲੰਘ ਰਹੇ ਸਾਨੂੰ ਅੰਗਰੇਜ਼ੀ ਪੜ੍ਹਾਉਣ ਵਾਲੇ ਅਧਿਆਪਕ ਨੂੰ ਉਨ੍ਹਾਂ ਨੇ ਆਪਣੇ ਕੋਲ ਬੁਲਾ ਲਿਆ ਸੀ। "ਜਾਹ ਕੁਰਸੀ ਲਿਆ ਭੱਜ ਕੇ", ਤੇ ਨਾਲ ਹੀ ਮੈਨੂੰ ਕਹਿ ਦਿੱਤਾ ਸੀ। ਮੈਂ ਕੁਰਸੀ ਲੈ ਕੇ ਆਇਆ ਅਤੇ ਅੰਗਰੇਜ਼ੀ ਵਾਲੇ ਮਾਸਟਰ ਜੀ ਨੂੰ ਸਤਿ ਸ੍ਰੀ ਅਕਾਲ ਬੁਲਾਈ ਸੀ। ਉਨ੍ਹਾਂ ਨੇ ਮੈਨੂੰ ਵਧਾਈ ਵੀ ਦਿੱਤੀ ਅਤੇ ਅਸ਼ੀਰਵਾਦ ਵੀ ਦਿੱਤਾ। ਉਹ ਰੰਗ ਦੇ ਪੱਕੇ, ਮੂੰਹ 'ਤੇ ਮਾਤਾ ਦੇ ਦਾਗ, ਅੱਖਾਂ ਚੁੰਨ੍ਹੀਆਂ ਅਤੇ ਛੋਟੇ ਕੱਦ ਵਾਲੇ ਸਨ। ਪਰੰਤੂ ਪੜ੍ਹਾਉਂਦੇ ਹੋਏ ਕੋਈ ਲਿਹਾਜ਼ ਨਹੀਂ ਕਰਦੇ ਸਨ। ਅਸੀਂ ਉਨ੍ਹਾਂ ਦੀ ਤੋਰ ਦੀ ਅਕਸਰ ਹੀ ਨੁਕਤਾਚੀਨੀ ਕਰਿਆ ਕਰਦੇ ਸਾਂ। ਪੱਗ ਉਹ ਇਉਂ ਘੁੱਟ ਕੇ ਬੰਨ੍ਹਿਆ ਕਰਦੇ ਸਨ ਜਿਵੇਂ ਇਸ ਦੇ ਕਿਧਰੇ ਭੱਜ ਜਾਣ ਦਾ ਖ਼ਤਰਾ ਹੋਵੇ। "ਤੂੰ ਤਾਂ ਕਮਾਲ ਕਰ ਦਿੱਤੀ, ਬਈ। ਦੂਸਰੇ ਨੰਬਰ 'ਤੇ ਆ ਕੇ। ਜਮਾਤ 'ਚ ਐਵੇਂ ਹੀ ਸੁੰਗੜਿਆ ਜਿਹਾ ਰਹਿੰਦਾ ਸੈਂ। ਦੱਬ ਕੇ ਅੱਗੇ ਪੜ੍ਹ ਤੇ ਆਵਦੇ ਮਾਂ ਪਿਓ ਨੂੰ ਸੁਖ ਦੇ"। ਉਨ੍ਹਾਂ ਨੇ ਆਪਣੀਆਂ ਛੋਟੀਆਂ ਛੋਟੀਆਂ ਅੱਖਾਂ ਨੂੰ ਮੀਚ ਕੇ ਇਸ ਤਰ੍ਹਾਂ ਆਖਿਆ ਜਿਵੇਂ ਕੋਈ ਸਾਧੂ ਅਸ਼ੀਰਵਾਦ ਦਿੰਦਾ ਹੋਇਆ ਕਰਦਾ ਹੋਵੇ। "ਇਹ ਤਾਂ ਹੁਣੇ ਹੀ ਪੁੱਛੀ ਜਾਂਦੈ ਕਿ ਕਿਸੇ ਨੌਕਰੀ ਦਾ ਬੰਨ੍ਹ ਸੁੱਭ ਬਣ ਸਕਦੈ"। ਕੋਲੋਂ ਪੀ.ਟੀ.ਮਾਸਟਰ ਜੀ ਨੇ ਉਨ੍ਹਾਂ ਨੂੰ ਆਖਿਆ। "ਨਹੀਂ, ਅਜੇ ਨ੍ਹੀ ਨੌਕਰੀ ਮਿਲਣੀ ਕੋਈ। ਇਸ ਦੀ ਉਮਰ ਥੋੜ੍ਹੀ ਆ। ਤੂੰ ਪਲੱਸ ਟੂ ਕਰ ਲੈ। ਫਿਰ ਈ.ਟੀ.ਟੀ. ਕਰ ਲੀਂ। ਵਧੀਆ ਮਾਸਟਰ ਲੱਗ ਜੇਂਗਾ। ਤੂੰ ਤਾਂ ਪੜ੍ਹਨ 'ਚ ਵੀ ਹੁਸ਼ਿਆਰ ਐਂ ਤੇ ਫਿਰ ਐੱਸ.ਸੀ.

ਹੋਣ ਕਰਕੇ ਇਹ ਕੰਮ ਜਲਦੀ ਹੋਜੂਗਾ"। ਅੰਗਰੇਜ਼ੀ ਵਾਲੇ ਮਾਸਟਰ ਜੀ ਨੇ ਮੇਰੇ ਲਈ ਇਕ ਕਿਸਮ ਦਾ ਪੂਰਾ ਰਾਹ ਹੀ ਦੱਸ ਦਿੱਤਾ। "ਹਾਂ ਠੀਕ ਆ, ਬੱਸ ਦੱਬ ਕੇ ਮਿਹਨਤ ਕਰ ਲਾ। ਮਾਸਟਰ ਛੇਤੀ ਲੱਗ ਜੇਂਗਾ"। ਕੋਲੋਂ ਪੀ.ਟੀ.ਮਾਸਟਰ ਜੀ ਨੇ ਹਾਮੀ ਭਰਦਿਆਂ ਆਪਣੀ ਖਾਸ ਤਰ੍ਹਾਂ ਦੀ ਹਾਸੀ ਹੱਸਦਿਆਂ ਆਖਿਆ। ਹਰ ਗੱਲ ਦੇ ਅਖੀਰ 'ਤੇ ਹੱਸਣਾ ਪੀ.ਟੀ.ਮਾਸਟਰ ਦੇ ਸੁਭਾਅ ਦਾ ਅੰਗ ਸੀ।

ਘਰ ਆ ਕੇ ਜਦੋਂ ਇਹ ਸਾਰੀ ਗੱਲ ਮੈਂ ਬਾਪੂ ਨੂੰ ਦੱਸੀ ਸੀ ਤਾਂ ਉਸ ਦੀ ਵੱਟਾਂ ਵਾਲੀ ਪੱਗ ਦੇ ਵੱਟ ਹੋਰ ਵੀ ਉੱਭਰ ਕੇ ਦਿਸਣ ਲੱਗ ਪਏ ਸਨ। ਬੁੱਲ੍ਹਾਂ 'ਤੇ ਹੋਰ ਸਿੱਕਰੀ ਆ ਗਈ ਸੀ। ਉਸ ਨੇ ਟਾਕੀਆਂ ਲੱਗੇ ਝੱਗੇ ਨਾਲ ਜਦੋਂ ਆਪਣੇ ਬੁੱਲ੍ਹਾਂ ਨੂੰ ਪੂੰਝਿਆ ਸੀ ਤਾਂ ਮੂੰਹ ਦੇ ਅੰਦਰੋਂ ਕਰੇੜਾ ਲੱਗੇ ਅਤੇ ਜ਼ਰਦੇ ਦੇ ਖਾਧੇ ਦੰਦ ਹੋਰ ਵੀ ਵਿਰਲੇ ਹੋ ਗਏ ਸਨ। ਉਸ ਦੀਆਂ ਅੱਖਾਂ ਦੇ ਡੂੰਘ ਹੋਰ ਵੀ ਡੂੰਘੇ ਹੋ ਗਏ ਸਨ, ਜਿਵੇਂ ਹੁਣੇ ਹੀ ਦਿਸਣਾ ਹਟਣ ਵਾਲਾ ਹੋਵੇ। "ਪਰ ਪੁੱਤ ਹੋਰ ਆਪਾਂ ਕਿੱਥੋਂ ਪੜ੍ਹਾਂਗੇ। ਮੈਥੋਂ ਤਾਂ ਹੁਣੇ ਹੀ ਸੀਰ ਨਿਭਦਾ ਨ੍ਹੀਂ ਲੱਗਦੈ। ਉੱਤੋਂ ਗਿੱਲਾਂ ਦਾ ਕਹਿਣਾ ਹੁੰਦੈ ਕਿ ਹੁਣ ਤੂੰ ਆਵਦੇ ਡੀ.ਸੀ. ਮੁੰਡੇ ਨੂੰ ਨਾਲ ਲੈ ਆਇਆ ਕਰ। ਫੇਰ ਈ ਕੰਮ ਪੂਰਾ ਹੋਣੈ। ਉਨ੍ਹਾਂ ਦੀ ਤੇਰੇ 'ਤੇ ਅੱਖ ਐ। ਵੱਡਾ ਗਿੱਲ ਕਹਿੰਦਾ ਹੁੰਦੈ, ਤੂੰ ਆਵਦੇ ਡੀ.ਸੀ. ਮੁੰਡੇ ਨੂੰ ਨਾਲ ਲਿਆਇਆ ਕਰ। ਤੇਰੇ ਨਾਲ ਕੰਮ ਸਿੱਖ ਜੂਗਾ। ਜੇ ਵਿਹਲਾ ਛੱਡਤਾ ਤਾਂ ਫੇਰ ਨ੍ਹੀਂ ਕੰਮ ਜੋਗਾ ਰਹਿਣਾ, ਇਹਨੇ। ਪੜ੍ਹ ਕੇ ਕਿਹੜਾ ਏਨ੍ਹੇ ਡੀ.ਸੀ. ਲੱਗ ਜਾਣੈ। ਪੜ੍ਹਿਆ ਤਾਂ ਸਾਡੇ ਆਲ਼ੇ ਤੋਂ ਨ੍ਹੀ ਜਾਂਦੈ। ਪੜ੍ਹਨਾ ਕਿਤੇ ਸੌਖਾ ਐ। ਦੋ ਸਾਲ ਤਾਂ ਗਿੱਲਾਂ ਨੇ ਮੈਨੂੰ ਕੰਮ 'ਤੇ ਨ੍ਹੀਂ ਰੱਖਣੈ"। ਬਾਪੂ ਨੇ ਆਪਣੀ ਚਿੰਤਾ ਜ਼ਾਹਰ ਕਰ ਦਿੱਤੀ ਸੀ। ਅਜੇ ਉਹ ਬਾਰ੍ਹਵੀਂ ਜਮਾਤ ਤਕ ਦੇ ਹੀ ਦੋ ਸਾਲ ਗਿਣ ਰਿਹਾ ਸੀ ਅਤੇ ਈ.ਟੀ.ਟੀ. ਦੇ ਦੋ ਸਾਲ ਤਾਂ ਗਿਣ ਹੀ ਨਹੀਂ ਰਿਹਾ ਸੀ। ਗਿੱਲਾਂ ਦੀ ਡੀ.ਸੀ. ਮੁੰਡੇ ਨੂੰ ਕੰਮ 'ਤੇ ਲੈ ਕੇ ਆਉਣ ਵਾਲੀ ਗੱਲ ਮੈਨੂੰ ਸੂਲ ਦੀ ਤਰ੍ਹਾਂ ਚੁਭੀ ਸੀ। ਮੈਨੂੰ ਲੱਗਿਆ ਜਿਵੇਂ ਗਿੱਲਾਂ ਵਰਗਿਆਂ ਕਰਕੇ ਹੀ ਮਹਾਂਭਾਰਤ ਦਾ ਕਰਨ ਗੁਸੈਲੇ ਸੁਭਾਅ ਵਾਲਾ ਬਣਿਆ ਹੋਵੇ। ਮੇਰੇ ਪੜ੍ਹਨ ਕਰਕੇ ਮੇਰੇ ਬਾਪੂ ਨੂੰ ਮਖ਼ੌਲ ਕਰਦੇ ਹੋਏ ਉਹ ਮੈਨੂੰ ਡੀ.ਸੀ. ਮੁੰਡਾ ਆਖਦੇ ਸਨ। ਅਸਲ ਵਿਚ ਉਨ੍ਹਾਂ ਦਾ ਆਪਣਾ ਮਲਕੀਤ ਸਿੰਘ ਮੇਰੇ ਨਾਲ ਹੀ ਪੜ੍ਹਦਾ ਸੀ ਅਤੇ ਉਹ ਪੜ੍ਹਨ ਵਿਚ ਪੂਰਾ ਨਲਾਇਕ ਅਤੇ ਸ਼ਰਾਰਤਾਂ ਕਰਨ ਵਿਚ ਪੂਰਾ ਉੱਤੇ ਸੀ। ਜੇਕਰ ਗਿੱਲਾਂ ਦਾ ਮੁੰਡਾ ਨਾ ਹੁੰਦਾ ਤਾਂ ਕੁੜੀਆਂ ਨੂੰ ਛੇੜਨ ਕਰਕੇ ਹੈੱਡਮਾਸਟਰ ਨੇ ਉਸਨੂੰ ਸਕੂਲ ਵਿਚੋਂ ਕੱਢ ਦਿੱਤਾ ਹੋਣਾ ਸੀ। ਕਦੇ ਕਦੇ ਜਮਾਤ ਵਿਚ ਉਹ ਬੜੀਆਂ ਪੁੱਠੀਆਂ ਗੱਲਾਂ ਕਰਨ ਲੱਗ ਪੈਂਦਾ ਸੀ। ਹੁਣੇ ਆਏ ਦਸਵੀਂ ਜਮਾਤ ਦੇ ਨਤੀਜੇ ਵਿਚ ਉਸ ਦੀ ਅੰਗਰੇਜ਼ੀ ਅਤੇ ਹਿਸਾਬ ਵਿਚੋਂ ਕੰਪਾਰਟਮੈਂਟ ਆ ਗਈ ਸੀ।

ਬਾਪੂ ਦੀ ਚਿੰਤਾ ਵੀ ਠੀਕ ਸੀ ਅਤੇ ਮੇਰੀ ਵੀ ਮਜਬੂਰੀ ਸੀ। ਪੀ.ਟੀ.ਮਾਸਟਰ ਜੀ ਦੀ ਹੱਲਾ-ਸ਼ੇਰੀ ਅਤੇ ਪੈਸੇ ਵੱਲੋਂ ਕੀਤੀ ਸਹਾਇਤਾ ਨਾਲ ਮੈਂ ਪਲੱਸ ਟੂ, ਸਕੂਲ ਵਿਚੋਂ ਪਹਿਲੇ ਨੰਬਰ 'ਤੇ ਆ ਕੇ ਪਾਸ ਕਰ ਲਈ ਸੀ। ਫਿਰ ਇਸੇ ਹੀ ਤਰ੍ਹਾਂ ਬਾਪੂ ਦੇ ਰੋਂਦਿਆਂ ਧੋਂਦਿਆਂ ਅਤੇ ਪੀ.ਟੀ. ਮਾਸਟਰ ਜੀ ਦੇ ਯਤਨਾਂ ਨਾਲ ਮੈਂ ਈ.ਟੀ.ਟੀ. ਵੀ ਕਰ ਲਈ ਸੀ। ਈ.ਟੀ.ਟੀ. ਕਰਦਿਆਂ ਮੈਡਮ ਸੁਰਿੰਦਰ ਕੌਰ ਜੀ ਦਾ ਅਸ਼ੀਰਵਾਦ ਹਾਸਲ ਹੋ ਗਿਆ ਸੀ। ਅਸਲ ਵਿਚ ਉਹ ਸਾਹਿਤਕ ਰੁਚੀਆਂ ਵਾਲੇ ਸਨ ਤੇ ਪਤਾ ਲੱਗਾ ਸੀ ਕਿ ਘਰੋਂ ਉਹ ਬਹੁਤੇ ਸੌਖੇ ਨਹੀਂ ਹਨ। ਗੋਰਾ ਰੰਗ, ਉੱਚਾ ਕੱਦ, ਅੱਖਾਂ ਵਿਚ ਕਿਤੇ ਡੁੱਬ ਜਾਣ ਵਾਲੀ ਗਹਿਰਾਈ ਅਤੇ ਚਿਹਰੇ 'ਤੇ ਹਮੇਸ਼ਾ ਗੰਭੀਰਤਾ ਕਾਰਨ ਉਹ ਕਿਸੇ ਵੱਖਰੀ ਦੁਨੀਆਂ ਦੇ ਹੀ ਲੱਗਦੇ ਸਨ। ਉਨ੍ਹਾਂ ਨੂੰ ਜਦੋਂ ਮੈਂ ਆਪਣੇ ਘਰ ਦੀ ਹਾਲਤ ਸੁਣਾਈ ਸੀ ਤਾਂ ਉਹ ਪਸੀਜ ਗਏ ਸਨ। ਉਨ੍ਹਾਂ ਨੇ ਡਾਇਟ ਦੀ ਲਾਇਬਰੇਰੀ ਵਿਚੋਂ ਮੈਨੂੰ ਕਿਤਾਬਾਂ ਲੈ ਕੇ ਦੇਣੀਆਂ। ਵੈਸੇ ਵੀ ਮੈਂ ਵਿਹਲੇ ਵੇਲੇ ਲਾਇਬਰੇਰੀ ਵਿਚ ਅਖ਼ਬਾਰ ਪੜ੍ਹਨ ਅਕਸਰ ਹੀ ਚਲਾ ਜਾਂਦਾ ਸਾਂ। ਇਸੇ ਕਰਕੇ ਹੀ ਪ੍ਰੇਅਰ ਵਿਚ ਬੋਲਣਾ ਜਾਂ ਜਮਾਤ ਵਿਚ



ਬੋਲਣਾ ਮੇਰਾ ਸ਼ੌਕ ਬਣ ਗਿਆ ਸੀ। ਪਹਿਰਾਵੇ ਪੱਖੋਂ ਭਾਵੇਂ ਮੈਂ ਸਾਰਿਆਂ ਤੋਂ ਹੀਣਾ ਮਹਿਸੂਸ ਕਰਦਾ ਸਾਂ ਪਰੰਤੂ ਪੜ੍ਹਨ ਅਤੇ ਇਸ ਤਰ੍ਹਾਂ ਬੋਲਣ ਆਦਿ ਕਰਕੇ ਸਾਰਿਆਂ ਵਿਚ ਮੇਰੀ ਭੱਲ ਬਣੀ ਹੋਈ ਸੀ। ਮੈਡਮ ਸੁਰਿੰਦਰ ਦਾ ਅਸ਼ੀਰਵਾਦ ਮੇਰੇ ਨਾਲ ਹੁੰਦਾ ਸੀ। ਉਹ ਮੇਰੇ ਲਾਇਬਰੇਰੀ ਵਿਚ ਜਾਣ ਕਰਕੇ ਮੇਰੀ ਤਾਰੀਫ਼ ਕਰਦੇ ਅਤੇ ਅਕਸਰ ਗਾਈਡ ਵੀ ਕਰਦੇ ਰਹਿੰਦੇ ਸਨ। ਈ.ਟੀ.ਟੀ. ਦੀ ਟੀਚਿੰਗ ਪ੍ਰੈਕਟਿਸ ਵੇਲੇ ਮੈਡਮ ਸੁਰਿੰਦਰ ਨੇ ਆਦਰਸ਼ਵਾਦ ਮੇਰੇ ਵਿਚ ਕੁੱਟ ਕੁੱਟ ਕੇ ਭਰ ਦਿੱਤਾ ਸੀ। ਮੇਰੇ ਨੀਂਵੀਂ ਜਾਤੀ ਦਾ ਹੋਣ ਅਤੇ ਮੰਦੀ ਮਾਇਕ ਹਾਲਤ ਵਾਲੀ ਹੀਣ ਭਾਵਨਾ ਨੂੰ ਉਨ੍ਹਾਂ ਨੇ ਮੇਰੇ ਵਿਚੋਂ ਕੱਢਣ ਦੀ ਬਹੁਤ ਕੋਸ਼ਿਸ਼ ਕੀਤੀ ਪਰੰਤੂ ਇਸ ਵਿਚ ਉਹ ਸਫ਼ਲ ਨਾ ਹੋ ਸਕੇ। ਜਦੋਂ ਜਨਰਲ ਕੈਟੇਗਰੀ ਦਾ ਜ਼ਿਲ੍ਹਾ ਪ੍ਰਧਾਨ ਅਧਿਆਪਕ ਸਾਨੂੰ ਪੜ੍ਹਾਉਣ ਵੇਲ਼ੇ ਰਾਖਵੇਂ ਵਰਗਾਂ ਦੇ ਵਿਰੁੱਧ ਬੋਲਦਾ ਤਾਂ ਮੇਰਾ ਧਰਤੀ ਵਿਚ ਨਿੱਘਰ ਜਾਣ ਨੂੰ ਜੀਅ ਕਰਦਾ ਸੀ। ਉਹ ਪੜ੍ਹਾਉਂਦਾ ਘੱਟ ਅਤੇ ਜਾਤਾਂ ਬਾਰੇ ਲੈਕਚਰ ਵੱਧ ਦਿੰਦਾ ਸੀ। ਮੇਰੇ ਮਨ ਵਿਚ ਇਸ ਅਧਿਆਪਕ ਪ੍ਰਤੀ ਜਿਵੇਂ ਘਿਰਣਾ ਜਿਹੀ ਭਰੀ ਜਾ ਰਹੀ ਸੀ। ਉਸ ਦਾ ਪੀਰੀਅਡ ਪੂਰਾ ਕਰਨਾ ਮੇਰੇ ਵਾਸਤੇ ਕੁੰਭੀ ਨਰਕ ਵਿਚ ਬੈਠਣ ਬਰਾਬਰ ਹੁੰਦਾ ਸੀ। ਪਰੰਤੂ ਮੈਂ ਬੋਲ ਕੇ ਕੁੱਝ ਵੀ ਨਹੀਂ ਆਖ ਸਕਦਾ ਸਾਂ। ਜਦੋਂ ਉਹ ਜਮਾਤ ਵਿਚੋਂ ਜਾਂਦਾ ਤਾਂ ਬੜਾ ਚਿਰ ਮੈਂ ਗੁੰਮ ਸੁੰਮ ਜਿਹਾ ਹੀ ਹੋਇਆ ਰਹਿੰਦਾ ਸਾਂ। ਫਿਰ ਵੀ ਮੈਂ ਈ.ਟੀ.ਟੀ. ਚਾਰੇ ਸਮੈਸਟਰਾਂ ਵਿਚੋਂ ਪਹਿਲੇ ਸਥਾਨ 'ਤੇ ਰਹਿ ਕੇ ਪਾਸ ਕੀਤੀ ਸੀ। ਲਿਖਤੀ ਪੇਪਰਾਂ ਵਿਚ ਮੇਰਾ ਆਪਣਾ ਜ਼ੋਰ ਲੱਗਦਾ ਸੀ ਪਰੰਤੂ ਪ੍ਰੈਕਟੀਕਲਾਂ ਵਿਚ ਮੈਡਮ ਸੁਰਿੰਦਰ ਦਾ ਜ਼ੋਰ ਲੱਗਦਾ ਸੀ। ਬਾਹਰੋਂ ਆਏ ਐਗਜ਼ਾਮੀਨਰਾਂ ਨੂੰ ਉਹ ਮੇਰੀ ਗ਼ਰੀਬੀ ਬਾਰੇ ਵੀ ਦੱਸਦੇ ਪਰੰਤੂ ਨਾਲ ਹੀ ਮੇਰੇ ਪੜ੍ਹਾਈ ਅਤੇ ਆਮ ਗਿਆਨ ਵਿਚ ਹੁਸ਼ਿਆਰ ਹੋਣ ਬਾਰੇ ਵੀ ਦੱਸਦੇ। ਇਸ ਤਰ੍ਹਾਂ ਕਰ ਕੇ ਮੈਂ ਹੁਣ ਅਧਿਆਪਕ ਲੱਗਣ ਦੇ ਯੋਗ ਹੋ ਗਿਆ ਸਾਂ।

ਥੋੜ੍ਹਾ ਸਮਾਂ ਹੀ ਮੈਂ ਵਿਹਲਾ ਰਿਹਾ ਅਤੇ ਫਿਰ ਮੇਰੀ ਨਿਯੁਕਤੀ ਪ੍ਰਾਇਮਰੀ ਸਕੂਲ ਦੇ ਅਧਿਆਪਕ ਦੀ ਹੋ ਗਈ। ਇਤਫ਼ਾਕ ਵੱਸ ਮੈਨੂੰ ਮੈਨੂੰ ਸਕੂਲ ਵੀ ਪਿੰਡ ਦੇ ਨੇੜੇ ਹੀ ਮਿਲ ਗਿਆ। ਮੇਰਾ ਬਾਪੂ ਹੁਣ ਤਕ ਕੰਮ ਕਰਨ ਵੱਲੋਂ ਆਰੀ ਹੋ ਚੁੱਕਿਆ ਸੀ। ਪਰੰਤੂ ਉਹ ਅਜੇ ਵੀ ਗਿੱਲਾਂ ਦੇ ਸੀਰੀ ਹੋਣ ਦਾ ਕੰਮ ਕਰਦਾ ਸੀ। ਵੱਡਾ ਭਰਾ ਪਿੰਡ ਦਾ ਕੰਮ ਛੱਡ ਕੇ ਸ਼ਹਿਰ ਦਿਹਾੜੀ ਕਰਨ ਚਲਾ ਜਾਂਦਾ। ਕਦੇ ਉਸ ਦੀ ਦਿਹਾੜੀ ਲੱਗਦੀ ਅਤੇ ਕਦੇ ਬਾਰਾਂ ਕੁ ਵਜੇ ਖਾਲੀ ਵਾਪਸ ਆ ਜਾਂਦਾ। ਉਸ ਦੀ ਦਾਰੂ ਪੀਣ ਦੀ ਆਦਤ ਨੇ ਉਸ ਦੀ ਕਮਾਈ ਨੂੰ ਨਾਂਹ ਦੇ ਬਰਾਬਰ ਕੀਤਾ ਹੋਇਆ ਸੀ। ਭੈਣਾਂ ਦੋਨੇ ਵਿਆਹੀਆਂ ਗਈਆਂ ਸਨ। ਛੋਟਾ ਭਰਾ ਬਾਪੂ ਦੇ ਨਾਲ ਕੰਮ 'ਤੇ ਜਾਂਦਾ ਜ਼ਰੂਰ ਸੀ ਪਰੰਤੂ ਘੱਟ ਹੀ ਕੰਮ 'ਤੇ ਟਿਕਦਾ। ਉਹ ਗੋਲ਼ੀਆਂ ਜਾਂ ਡੀਕਰੀਆਂ ਖੇਡਣ ਤੋਂ ਵਧ ਕੇ ਅੱਗੇ ਤਾਸ਼ ਖੇਡਣ ਲੱਗ ਗਿਆ ਸੀ। ਬੇਬੇ ਮੇਰੀ ਅਜੇ ਵੀ ਗਿੱਲਾਂ ਦੇ ਘਰੇ ਗੋਹਾ ਕੂੜਾ ਕਰਨ ਜਾਂਦੀ ਸੀ। ਉਸ ਨੇ ਗੋਹਾ ਕੂੜਾ ਕਰ ਕੇ ਆਉਣਾ ਅਤੇ ਫਿਰ ਖੇਤ ਵਿਚਲੇ ਕੰਮ ਕਰਨ ਚਲੇ ਜਾਣਾ। ਰੋਟੀ ਟੁੱਕ ਦਾ ਕੰਮ ਵੀ ਉਸ ਨੇ ਕਰਨਾ ਹੁੰਦਾ ਸੀ। ਉਂਝ ਬੇਬੇ ਨੇ ਵੀ ਹੁਣ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਗੋਹੇ ਵਾਲੇ ਟੋਕਰੇ ਚੱਕਦੀ ਦਾ ਉਸ ਦਾ ਸਿਰ ਦੁਖਣ ਲੱਗ ਗਿਆ ਹੈ। ਕਦੇ ਕਦੇ ਸਿਰ ਵਿਚ ਚੀਸ ਇਵੇਂ ਪੈਂਦੀ ਹੈ ਜਿਵੇਂ ਕੋਈ ਸੂਆ ਸਿਰ ਵਿਚ ਮਾਰਦਾ ਹੋਵੇ। ਇਸੇ ਕਰਕੇ ਤਾਂ ਉਹ ਅਕਸਰ ਹੀ ਘਰੇ ਸਿਰ ਆਪਣੀ ਚੁੰਨੀ ਨਾਲ ਬੰਨ੍ਹ ਕੇ ਪੈ ਜਾਂਦੀ ਸੀ। ਉਸ ਨੂੰ ਅੱਖਾਂ ਤੋਂ ਵੀ ਘੱਟ ਦਿਸਣ ਲੱਗ ਪਿਆ ਸੀ।

ਮੇਰਾ ਜੀਅ ਕਰਦਾ ਸੀ ਮੈਂ ਬਾਪੂ ਦਾ ਸੀਰ ਵੀ ਛੁਡਾ ਦੇਵਾਂ ਅਤੇ ਬੇਬੇ ਦਾ ਗੋਹਾ ਕੂੜਾ ਵੀ ਛੁਡਵਾ ਦੇਵਾਂ। ਪਰ ਅਜੇ ਤਾਂ ਮੈਨੂੰ ਆਪਣੀ ਨੌਕਰੀ ਦੀ ਪਹਿਲੀ ਤਨਖਾਹ ਵੀ ਨਹੀਂ ਮਿਲੀ ਸੀ। ਸਕੂਲ ਜਾਣ ਲਈ ਮੈਂ ਆਪਣੇ ਦੋਸਤ ਦਾ ਸਾਈਕਲ ਮੰਗਵਾਂ ਲੈ ਲਿਆ ਸੀ। ਕੱਪੜੇ ਵੀ ਮੇਰੇ

ਕੋਲ ਇਕ ਹੀ ਪੈਂਟ ਕਮੀਜ਼ ਸੀ। ਪਹਿਲਾਂ ਮੈਂ ਅਕਸਰ ਹੀ ਸਿਰ ਦੇ ਕੇਸ ਕਦੇ ਕਦੇ ਕਟ
ਦਿੰਦਾ ਸਾਂ ਅਤੇ ਕਦੇ ਰੱਖ ਲੈਂਦਾ ਸਾਂ। ਪਰੰਤੂ ਹੁਣ ਸਿਆਣਾ ਬਣਨ ਲਈ ਕੇਸ ਨਾ ਕਟਵਾਉਣ
ਫ਼ੈਸਲਾ ਕਰ ਲਿਆ ਸੀ। ਪਰ ਪੱਗ ਮੇਰੇ ਕੋਲ ਇਕ ਹੀ ਸੀ। ਇਸ ਤਰ੍ਹਾਂ ਮੈਂ ਸਕੂਲ ਜਾਣਾ।
ਨਾਲ ਦੇ ਮਾਸਟਰਾਂ ਅਤੇ ਮਾਸਟਰਣੀਆਂ ਦੇ ਲਿਸ਼ਕਵੇਂ ਕੱਪੜੇ ਵੇਖ ਕੇ ਮੇਰੇ ਮਨ ਵਿਚ ਗਿਲਾ
ਜਿਹੀ ਤਾਂ ਆਉਂਦੀ ਪਰੰਤੂ ਮੇਰੇ ਪੜ੍ਹਾਉਣ ਅਤੇ ਵਿਦਿਆਰਥੀਆਂ ਨਾਲ ਵਿਹਾਰ ਕਰਕੇ ਵਿਦਿਆਰ
ਦਿਨੋਂ ਦਿਨ ਮੇਰੇ ਨੇੜੇ ਆਉਣ ਲੱਗੇ। ਇਸੇ ਗੱਲ ਦੇ ਅਹਿਸਾਸ ਨਾਲ ਮੈਨੂੰ ਮੇਰੇ ਕੱਪੜਿਆਂ
ਘਟੀਆਪਣ ਦਾ ਅਹਿਸਾਸ ਕੁੱਝ ਘਟ ਜਾਂਦਾ ਸੀ।

ਕੁੱਲ ਛੇਆਂ ਜਣਿਆਂ ਦਾ ਸਕੂਲ ਵਿਚ ਸਟਾਫ਼ ਸੀ। ਇਕ ਮੁੱਖ ਅਧਿਆਪਕ ਅਤੇ ਦੂਸਰੇ
ਮੈਡਮਾਂ ਅਤੇ ਦੋ ਹੋਰ ਟੀਚਰ। ਛੇਵਾਂ ਮੈਂ ਸਾਂ। ਮੁੱਖ ਅਧਿਆਪਕ ਨੇ ਮੈਨੂੰ ਪਹਿਲੀ ਜਮਾ
ਪੜ੍ਹਾਉਣ ਲਈ ਦੇ ਦਿੱਤੀ। ਨਾਲ ਹੀ ਉਸ ਨੇ ਅਣਅਧਿਕਾਰਤ ਤੌਰ 'ਤੇ ਆਪਣੀ ਜਮਾਤ
ਪੜ੍ਹਾਉਣ ਲਈ ਮੇਰੇ ਕੋਲ ਭੇਜ ਦੇਣੀ। ਆਪ ਉਸ ਦਾ ਕੰਮ ਡਾਕ ਭੇਜਣਾ ਜਾਂ ਫਿਰ ਡਾਕ ਦੇ
ਹੁੰਦਾ ਸੀ। ਸਕੂਲ ਵਿਚ ਹੁੰਦਿਆਂ ਹੋਇਆਂ ਉਹ ਇਸ ਤਰ੍ਹਾਂ ਵਿਚਰਦਾ ਜਿਵੇਂ ਕੋਈ ਜ਼ਿਮੀਂਦਾ
ਆਪਣੇ ਦਿਹਾੜੀਦਾਰਾਂ ਜਾਂ ਸੀਰੀਆਂ ਨਾਲ ਵਿਚਰਦਾ ਹੋਵੇ। ਹਾਂ, ਮੈਡਮਾਂ ਨਾਲ ਬੈਠ ਕੇ ਗੱ
ਕਰਨਾ ਉਸ ਦੇ ਖੁਸ਼ਮਿਜ਼ਾਜ ਹੋਣ ਦਾ ਭੁਲੇਖਾ ਜ਼ਰੂਰ ਪੈਦਾ ਕਰਦਾ ਸੀ। ਮੈਂ ਸਕੂਲ ਸਮੇਂ ਤੋਂ ਅੱ
ਪੌਣਾ ਘੰਟਾ ਪਹਿਲਾਂ ਸਕੂਲ ਜਾਂਦਾ ਅਤੇ ਵਿਦਿਆਰਥੀਆਂ ਨੂੰ ਨਾਲ ਲਾ ਕੇ ਪਾਣੀ ਛਿੜਕਾਉਂਦ
ਬੂਟਿਆਂ ਨੂੰ ਪਾਣੀ ਲੁਆਉਂਦਾ ਅਤੇ ਬਲੈਕ ਬੋਰਡਾਂ ਆਦਿ ਦੀ ਸਫ਼ਾਈ ਕਰਵਾ ਦਿੰਦਾ
ਅਧਿਆਪਕਾਂ ਦੇ ਬੈਠਣ ਲਈ ਕੁਰਸੀਆਂ ਮੇਜ਼ ਵੀ ਬਾਹਰ ਕਢਵਾ ਦਿੰਦਾ ਸਾਂ। ਮਾਸਟਰ ਅ
ਮੈਡਮਾਂ ਅਕਸਰ ਹੀ ਲੇਟ ਆਉਂਦੇ। ਮੈਂ ਆਪਣੇ ਮੁੱਖ ਅਧਿਆਪਕ ਤੋਂ ਆਗਿਆ ਲੈ ਕੇ ਸਕੂ
ਸਮੇਂ 'ਤੇ ਪ੍ਰਾਰਥਨਾ ਕਰਵਾਉਣੀ ਸ਼ੁਰੂ ਕਰ ਦਿੱਤੀ। ਆਪਣੇ ਵੱਲੋਂ ਬੋਲ ਕੇ ਮੈਂ ਸਾਰੇ ਬੱਚਿਆਂ
ਚੰਗੇ ਬਣਨ ਦੀ ਪ੍ਰੇਰਨਾ ਦਿੰਦਾ। ਕਦੇ ਕਦੇ ਕੋਈ ਅਧਿਆਪਕ ਸਾਥੀ ਮੇਰੇ ਨਾਲ ਪ੍ਰੇਅਰ ਵਿ
ਸ਼ਾਮਲ ਹੋ ਜਾਂਦਾ, ਨਹੀਂ ਤਾਂ ਇਹ ਮੇਰਾ ਇਕੱਲੇ ਦਾ ਕੰਮ ਹੀ ਹੁੰਦਾ ਸੀ।

"ਮਾਸਟਰ ਜੀ, ਇਹ ਚੱਚਾ ਚਮਾਰ ਕੀ ਹੁੰਦਾ ਹੈ ਅਤੇ ਇਹ ਜੱਜਾ ਜੁੱਤੀ ਕੀ ਹੁੰਦਾ ਹੈ?
ਇਕ ਦਿਨ ਮੇਰੇ ਇਕ ਵਿਦਿਆਰਥੀ ਨੇ ਮੈਨੂੰ ਪੁੱਛਿਆ। "ਮੇਰਾ ਡੈਡੀ ਆਂਹਦਾ ਸੀ ਆਪ
ਮਾਸਟਰ ਨੂੰ ਪੁੱਛੀਂ , ਸੱਸਾ ਸਲੇਟ ਈ ਕਿਉਂ ਹੈ? ਇਹ ਸੱਸਾ ਸੀਰੀ ਕਿਉਂ ਨਹੀਂ?" ਮਾਸੂ
ਬੱਚੇ ਦੇ ਸੁਆਲ ਸੁਣ ਕੇ ਮੈਂ ਸੁੰਨ ਹੀ ਹੋ ਗਿਆ। "ਤੇਰਾ ਡੈਡੀ ਕੀ ਕੰਮ ਕਰਦਾ ਹੈ?" ਮੈਂ ਉ
ਲੜਕੇ ਨੂੰ ਪੁੱਛਿਆ। "ਜੀ ਡੈਡੀ ਕਹਿੰਦਾ ਸੀ ਆਪਾਂ ਤਾਂ ਜੱਟ ਹੁੰਦੇ ਆਂ। ਉਹ ਕਹਿੰਦਾ ਸੀ
ਤੇਰੇ ਮਾਸਟਰ ਨਾਲ ਪੜ੍ਹਦਾ ਰਿਆਂ"। ਮਾਸੂਮ ਬੱਚਾ ਆਪਣਾ ਪ੍ਰਸ਼ਨ ਕਰ ਕੇ ਮੇਰੇ ਮੂੰਹ ਵੱ
ਵਿਹੰਦਾ ਚਲਾ ਗਿਆ। "ਅੱਛਾ ਮੈਂ ਤੈਨੂੰ ਦੱਸੂੰਗਾ"। ਤੇ ਉਸ ਤੋਂ ਅੱਗੇ ਮੇਰਾ ਪੜ੍ਹਾਉਣ ਨੂੰ ਚਿੱ
ਨਾ ਕੀਤਾ। ਮੈਂ ਅੱਧੇ ਦਿਨ ਦੀ ਛੁੱਟੀ ਲੈ ਕੇ ਘਰ ਨੂੰ ਚੱਲ ਪਿਆ। ਸਾਈਕਲ ਚਲਾਉਂਦੇ ਦੇ ਮੇ
ਪੈਰ ਵੀ ਚੱਲਦੇ ਸਨ ਅਤੇ ਨਾਲ ਹੀ ਮੇਰੇ ਦਿਮਾਗ਼ ਦੀਆਂ ਚੱਕਰੀਆਂ ਵੀ ਘੁੰਮ ਰਹੀਆਂ ਸਨ
ਸਗੋਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਮੇਰੇ ਸਾਈਕਲ ਦੇ ਪੈਡਲਾਂ ਨਾਲੋਂ ਵੱਧ ਮੇਰਾ ਦਿਮਾ
ਤੇਜ਼ੀ ਨਾਲ ਭੱਜ ਰਿਹਾ ਸੀ। ਮੈਨੂੰ ਹੁਣ ਨਾਲ ਦੇ ਅਧਿਆਪਕਾਂ ਦੁਆਰਾ ਵਾਰ ਵਾਰ ਮੇ
ਪ੍ਰਮੋਸ਼ਨ ਹੋ ਕੇ ਜਲਦੀ ਮੁੱਖ ਅਧਿਆਪਕ ਬਣਨ ਵਾਲੀ ਗੱਲ ਵੀ ਚੁਭਣ ਲੱਗ ਪਈ। ਸੇ
ਨਵਿਰਤੀ ਦੇ ਨੇੜੇ ਪਹੁੰਚਿਆ ਮੁੱਖ ਅਧਿਆਪਕ ਮੈਨੂੰ ਮੇਰੇ ਨੀਂਵੀਂ ਜ਼ਾਤ ਦੇ ਹੋਣ ਦਾ ਅਹਿਸਾ
ਕਰਵਾ ਦਿੰਦਾ ਸੀ, ਖਾਸ ਕਰਕੇ ਜਦੋਂ ਉਸ ਕੋਲ ਮਾਸਟਰਣੀਆਂ ਬੈਠੀਆਂ ਹੁੰਦੀਆਂ ਤਾਂ ਅਜਿ
ਗੱਲ ਜ਼ਰੂਰ ਕਰਦਾ ਸੀ। ਸ਼ਰਮਾ ਮੈਡਮ ਆਪਣਾ ਨੱਕ ਸਕੋੜ ਕੇ ਉਸ ਦੀ ਗੱਲ ਦੀ ਹਾਮੀ ਜ਼ਰੂ
ਭਰਦੀ ਸੀ। ਗੱਲੀਂ ਬਾਤੀਂ ਉਹ ਇਹ ਅਕਸਰ ਹੀ ਕਹਿ ਦਿੰਦੀ ਸੀ ਕਿ ਉਸ ਦਾ ਜੀਅ ਕਰ



ਹੈ ਕਿ ਉਹ ਆਪਣੇ ਬੱਚਿਆਂ ਦੀ ਜਾਤ ਬਦਲ ਕੇ ਐੱਸ.ਸੀ. ਕਰ ਦੇਵੇ ਤਾਂ ਜੋ ਉਨ੍ਹਾਂ ਨੂੰ ਵੀ ਪੜ੍ਹਨ ਵੇਲੇ ਵਜ਼ੀਫ਼ਾ ਮਿਲ ਜਾਵੇ ਅਤੇ ਦਾਖ਼ਲਿਆਂ ਅਤੇ ਨੌਕਰੀ ਵਿਚ ਰਿਜ਼ਰਵੇਸ਼ਨ ਮਿਲ ਜਾਵੇ ਤਾਂ ਜੋ ਉਹ ਸੌਖਿਆਂ ਹੀ ਜ਼ਿੰਦਗੀ ਵਿਚ ਸੈਟਲ ਹੋ ਜਾਣ। ਬਲਕਿ ਉਸ ਤੋਂ ਅੱਗੇ ਉਨ੍ਹਾਂ ਦੀ ਪ੍ਰਮੋਸ਼ਨ ਵੀ ਪਹਿਲਾਂ ਹੋ ਜਾਵੇ।

ਘਰ ਆ ਕੇ ਮੈਂ ਆਪਣੇ ਬਾਪੂ ਨੂੰ ਘਰੇ ਸੱਦ ਲਿਆ। ਬੇਬੇ ਨੂੰ ਵੀ ਬੁਲਾ ਲਿਆ। "ਬਾਪੂ ਹੁਣ ਤੂੰ ਸੀਰ ਛੱਡ ਦੇ। ਮੈਂ ਨੌਕਰੀ 'ਤੇ ਲੱਗ ਗਿਆ ਹਾਂ। ਤਨਖਾਹ ਵਾਧੂ ਮਿਲ ਜਾਇਆ ਕਰੂਗੀ। ਬੇਬੇ ਤੂੰ ਵੀ ਹੁਣ ਗੋਹਾ ਕੂੜਾ ਛੱਡ ਦੇ", ਮੈਂ ਬੇਬੇ ਅਤੇ ਬਾਪੂ ਦੋਹਾਂ ਨੂੰ ਰੋਂਦੀ ਅਵਾਜ਼ ਵਿਚ ਕਿਹਾ। ਮੈਨੂੰ ਆਪਣੇ ਆਪ ਹੀ ਇਹ ਅਹਿਸਾਸ ਹੋ ਰਿਹਾ ਸੀ ਜਿਵੇਂ ਮੇਰੀ ਆਵਾਜ਼ ਕਿਸੇ ਕਬਰ ਵਿਚ ਦੱਬੇ ਹੋਏ ਮੁਰਦੇ ਵਾਂਗ ਹੋਵੇ। "ਕੋਈ ਨ੍ਹੀ ਪੁੱਤ, ਆਪਾਂ ਇਹ ਸਾਲ ਪੂਰਾ ਕਰ ਦੇਈਏ। ਜਿਹੜੇ ਪੈਸੇ ਟੁੱਟਣਗੇ ਉਹ ਆਪਾਂ ਤੇਰੀ ਤਨਖਾਹ ਵਿਚੋਂ ਦੇ ਦੇਵਾਂਗੇ। ਤੇਰੀ ਬੇਬੇ ਵੀ ਉਦੋਂ ਹੀ ਛੱਡ ਸਕਦੀ ਹੈ। ਗਿੱਲ ਬੜੇ ਭੈੜੇ ਆ। ਪੈਸੇ ਲਏ ਬਿਨਾਂ ਏਨ੍ਹਾਂ ਨੇ ਖਹਿੜਾ ਨ੍ਹੀਂ ਛੱਡਣਾ", ਬਾਪੂ ਨੇ ਆਪਣੀ ਮਜਬੂਰੀ ਦੱਸ ਦਿੱਤੀ। "ਪਰ ਪੈਸੇ ਆਪਣੇ ਸਿਰ ਕਿੰਨੇ ਕੁ ਟੁੱਟਣਗੇ? ਕਦੇ ਵਾਧੂ ਤਾਂ ਲਿਆਂਦੇ ਨ੍ਹੀਂ, ਆਪਾਂ?" ਮੇਰੀ ਆਵਾਜ਼ ਅੱਧ-ਪਚੱਧ ਹੀ ਬਾਹਰ ਆ ਰਹੀ ਸੀ ਜਿਵੇਂ ਬੋਲਣ ਵੇਲੇ ਕਿਸੇ ਨੇ ਮੂੰਹ ਅੱਗੇ ਹੱਥ ਰੱਖ ਦਿੱਤਾ ਹੋਵੇ। "ਪੁੱਤ ਏਹ ਜੱਟ ਦਸ ਰੁਪਏ ਘਿਓ ਤੇ ਦਸ ਰੁਪਏ ਥਿੰਦ੍ਹੇ ਦੇ, ਪੰਜ ਰੁਪਏ ਗੁੜ ਦੇ ਪੰਜ ਰੁਪਏ ਮਿੱਠੇ ਦੇ ਕਰ ਕੇ ਦੂਣੇ ਲਿਖਦੇ ਆ। ਖਾਲੀ ਕਾਗਤਾਂ 'ਤੇ ਗੂਠੇ ਲੁਆ ਲੈਂਦੇ ਆ। ਏਨ੍ਹਾਂ ਦੇ ਇਕ ਵਾਰੀ ਸੀਰੀ ਲੱਗਣ ਦਾ ਮਤਬਲ ਆ ਕਿ ਸਾਰੀ ਉਮਰ ਦਾ ਸੀਰੀ। ਨਾਲ ਘਰ ਆਲੀ ਤੇ ਬੱਚੇ ਵੀ ਸੀਰੀ। ਏਹਨਾਂ ਨਾਲ ਕੋਈ ਸਾਹਬ ਨ੍ਹੀਂ ਕਰ ਸਕਦਾ। ਆਹ ਤੇਰੀ ਬੇਬੇ ਦੁਪਹਿਰ ਤਕ ਪਸ਼ੂਆਂ ਦਾ ਮੂਤ ਆਵਦੇ ਸਿਰ 'ਤੇ ਪੁਆਉਂਦੀ ਆ, ਤੇ ਦਿੰਦੇ ਕੀ। ਚਾਰ ਰੋਟੀਆਂ ਤੇ ਰਾਤ ਦੀ ਦਾਲ਼ ਜਾਂ ਫਿਰ ਖੱਟੀ ਲੱਸੀ। ਉਹ ਵੀ ਸਾਹਣ ਕਰਦੇ ਆ। ਵਿਆਹਵਾਂ ਸ਼ਾਦੀਆਂ ਵਿਚ ਗੋਲਪੁਣਾ ਕਰਵਾ ਕੇ ਰਾਤ ਨੂੰ ਆਉਣ ਲੱਗਿਆਂ ਦੇ ਪੱਲੇ ਜੂਠ ਪਾ ਦਿੰਦੇ ਆ"। ਬਾਪੂ ਨੇ ਮੋਟਾ ਜਿਹਾ ਹਿਸਾਬ ਦੱਸ ਦਿੱਤਾ। ਮੈਨੂੰ ਅਨਪੜ੍ਹ ਬਾਪੂ ਦੇ ਹਿਸਾਬ ਕਿਤਾਬ 'ਤੇ ਅੰਤਾਂ ਦਾ ਮਾਣ ਹੋ ਰਿਹਾ ਸੀ। "ਹੁਣ ਤੂੰ ਨੌਕਰੀ 'ਤੇ ਲੱਗ ਗਿਐਂ ਤਾਂ ਹੋ ਸਕਦਾ ਆਪਾਂ ਸਾਹਬ ਕਰ ਲਈਏ। ਉਹ ਵੀ ਕੋਈ ਮੀਦ ਨ੍ਹੀਂ। ਏਹ ਤਾਂ ਤੈਨੂੰ ਵੀ ਮੇਰੇ ਨਾਲ ਈ ਲਾਉਣਾ ਚਾਹੁੰਦੇ ਸੀ। ਹੁਣ ਤੇਰੇ ਨੌਕਰੀ 'ਤੇ ਲੱਗਣ ਨਾਲ ਏਨ੍ਹਾਂ ਦੀ ਹਿੱਕ 'ਤੇ ਸੱਪ ਲੇਟਣ ਲੱਗ ਪਿਆ ਐ"। ਮੈਂ ਹੈਰਾਨ ਸੀ ਕਿ ਬਾਪੂ ਸਾਰਾ ਕੁੱਝ ਜਾਣਦਾ ਹੋਇਆ ਵੀ ਏਨਾ ਮਜਬੂਰ ਹੋ ਕੇ ਕੰਮ ਕਰੀ ਜਾਂਦਾ ਸੀ।

ਪਰ ਮੈਨੂੰ ਤਾਂ ਜਿਵੇਂ ਕਿਸੇ ਵੱਡੀ ਬਿਮਾਰੀ ਨੇ ਘੇਰ ਲਿਆ ਸੀ। ਮੈਂ ਬਾਪੂ ਨੂੰ ਪੁੱਛਣਾ ਚਾਹੁੰਦਾ ਸਾਂ ਕਿ ਮੈਂ ਆਪਣੇ ਨਾਲ ਪੜ੍ਹ ਕੇ ਖੇਤੀ ਕਰਨ ਵਾਲੇ ਦੇ ਮੁੰਡੇ ਨੂੰ ਸੱਸਾ ਸੀਰੀ, ਚੱਚਾ ਚਮਾਰ ਤੇ ਜੱਜਾ ਜੁੱਤੀ ਬਾਰੇ ਕੀ ਜਵਾਬ ਦੇਵਾਂ? ਸੋਚਦਿਆਂ ਸੋਚਦਿਆਂ ਮੇਰੇ ਮਨ ਵਿਚ ਆਈ ਕਿ ਮਹਿਕਮੇ ਦੇ ਵੱਡੇ ਅਫ਼ਸਰ ਨੂੰ ਚਿੱਠੀ ਲਿਖ ਕੇ ਪਹਿਲੀ ਜਮਾਤ ਦੇ ਕੈਦੇ ਵਿਚੋਂ ਪੈਂਤੀ ਅੱਖਰੀ ਦੇ ਉਨ੍ਹਾਂ ਅੱਖਰਾਂ ਨਾਲ ਜੁੜਦੀਆਂ ਤਸਵੀਰਾਂ ਨੂੰ ਕੱਢਣ ਲਈ ਬੇਨਤੀ ਕਰਾਂ ਜਿਹੜੇ ਅੱਖਰ ਪੜ੍ਹਨ ਵਾਲੇ ਵਿਦਿਆਰਥੀਆਂ ਅਤੇ ਪੜ੍ਹਾਉਣ ਵਾਲੇ ਅਧਿਆਪਕਾਂ ਵਿਚ ਕਿਸੇ ਖਾਸ ਤਰ੍ਹਾਂ ਦੇ ਭਾਵਾਂ ਦਾ ਸੰਚਾਰ ਕਰਦੇ ਹੋਣ। ਜਿੱਥੇ ਆ ਕੇ ਅਧਿਆਪਕ ਮਜਬੂਰ ਹੁੰਦਾ ਹੈ ਉੱਥੇ ਕੁੱਝ ਕਟੌਤੀ ਹੋ ਸਕਦੀ ਹੈ। ਕੀ ਵਿਸ਼ੇਸ਼ ਤਰ੍ਹਾਂ ਦੀਆਂ ਜੱਥੇਬੰਦੀਆਂ... ਪਰ... 000

***(6-ਆਰ, ਡੋਗਰ ਬਸਤੀ, ਫ਼ਰੀਦਕੋਟ***
***ਫੋਨ: 95010-20731)***

# ਜਿੰਦਰ: ਰੇਖਾ-ਚਿਤਰ: ਹਰਜਿੰਦਰ ਸਿੰਘ ਸੂਰੇਵਾਲੀਆ

ਪਿਛਲੀ ਸਦੀ ਦੇ ਨੌਵੇਂ ਦਹਾਕੇ ਦੇ ਅੱਧ ਜਿਹੇ ਵਿਚ ਇਕ ਗ਼ੈਰ ਸਾਹਿਤਕ ਅਤੇ ਫਿਲਮੀ ਜਿਹੇ ਰਸਾਲੇ ਵਿਚ ਹਲਕੇ ਪੱਧਰ ਦੀ ਇਕ ਕਹਾਣੀ ਪੜ੍ਹੀ। ਕਹਾਣੀ ਦਾ ਨਾਂ ਤਾਂ ਹੁਣ ਯਾਦ ਨਹੀਂ ਪਰ ਲੇਖਕ ਦਾ ਨਾਂ ਅਜੇ ਵੀ ਯਾਦ ਹੈ-ਜਿੰਦਰ। ਦੋ ਕੁ ਦਹਾਕਿਆਂ ਬਾਅਦ ਜਦੋਂ ਸਾਡੀ ਕਾਗ਼ਜ਼ੀ ਜਾਣ-ਪਛਾਣ ਦੋਸਤੀ ਵਿਚ ਬਦਲ ਗਈ ਤਾਂ ਇਕ ਦਿਨ ਮੈਂ ਉਸ ਨੂੰ ਸ਼ਰਾਰਤ ਨਾਲ ਕਿਹਾ ਕਿ 'ਸ਼ੁਰੂਆਤੀ ਦੌਰ ਵਿਚ ਤਾਂ ਤੂੰ ਬਹੁਤ ਹੀ ਹੇਠਲੇ ਪੱਧਰ ਦੇ ਮੈਗਜ਼ੀਨਾਂ ਵਿਚ ਛਪਦਾ ਰਿਹਾ ਹੈਂ'। ਉਸਨੇ ਹੱਸ ਕੇ ਜਵਾਬ ਦਿੱਤਾ, 'ਇਹ ਕਿਹੜੀ ਗੱਲ ਹੈ? ਕਈ ਵੱਡੇ ਲੇਖਕ ਪਹਿਲਾਂ ਇਹਨਾਂ ਰਸਾਲਿਆਂ ਵਿਚ ਹੀ ਛਪਦੇ ਹਨ।'

ਪਰ ਹੁਣ ਜਿੰਦਰ ਹਲਕੇ ਪੱਧਰ ਦੀਆਂ ਕਹਾਣੀਆਂ ਲਿਖ ਕੇ ਹਲਕੇ ਪੱਧਰ ਦੇ ਮੈਗਜ਼ੀਨਾਂ ਵਿਚ ਨਹੀਂ ਛਪਦਾ, ਉਹ ਤਾਂ ਹੁਣ ਪਾਏਦਾਰ ਤੇ ਉੱਚ ਬੌਧਿਕ ਪੱਧਰ ਦੀਆਂ ਕਹਾਣੀਆਂ ਲਿਖ ਕੇ ਪੰਜਾਬੀ ਦੇ ਚੋਟੀ ਦੇ ਮੈਗਜ਼ੀਨਾਂ ਵਿਚ ਛਪਦਾ ਹੈ। ਉਸ ਨੇ 'ਜ਼ਖ਼ਮ', 'ਜਿੱਤ', 'ਦਰਦ', 'ਪਾਪ', 'ਡਰ', 'ਸੌਰੀ' ਆਦਿ ਸ਼ਾਹਕਾਰ ਕਹਾਣੀਆਂ ਲਿਖ ਕੇ ਆਲੋਚਕਾਂ ਤੇ ਪਾਠਕਾਂ ਦਾ ਧਿਆਨ ਆਪਣੇ ਵੱਲ ਖਿਚਿਆ ਹੈ। ਡਾ. ਜੋਗਿੰਦਰ ਸਿੰਘ ਰਾਹੀ ਨੇ ਆਪਣੀ ਪੁਸਤਕ 'ਪ੍ਰੇਮ ਪ੍ਰਕਾਸ਼ ਦੀਆਂ ਕਹਾਣੀਆਂ ਵਿਚ ਕਪਾਲ' ਦੀ ਭੂਮਿਕਾ ਵਿਚ ਲਿਖਿਆ ਹੈ ਕਿ ਉਹ ਇਸ ਕਿਤਾਬ ਤੋਂ ਬਾਅਦ ਵਰਿਆਮ ਸੰਧੂ ਤੇ ਜਿੰਦਰ ਦੀਆਂ ਕਹਾਣੀਆਂ 'ਤੇ ਕੰਮ ਕਰੇਗਾ। ਉਸਦੀਆਂ ਕਹਾਣੀਆਂ ਪੰਜਾਬੀ ਹੀ ਨਹੀਂ ਸਗੋਂ ਹੋਰਨਾਂ ਭਾਸ਼ਾਵਾਂ ਜਿਵੇਂ ਹਿੰਦੀ, ਤੇਲਗੂ, ਕੰਨੜ ਆਦਿ ਵਿਚ ਅਨੁਵਾਦ ਹੋ ਕੇ ਉਹਨਾਂ ਭਾਸ਼ਾਵਾਂ ਦੇ ਮੈਗਜ਼ੀਨਾਂ ਵਿਚ ਛਪਦੀਆਂ ਹਨ। ਪਾਕਿਸਤਾਨ ਦੇ ਪੰਜਾਬੀ ਪਾਠਕ ਉਸਦੀਆਂ ਕਹਾਣੀਆਂ ਸ਼ਾਹਮੁਖੀ ਲਿਪੀ ਅਤੇ ਸਿੰਧੀ ਵਿਚ ਛਪੀਆਂ ਪੜ੍ਹਦੇ ਹਨ। ਪੰਜਾਬੀ ਦੇ ਚੋਣਵੇਂ ਕਹਾਣੀਕਾਰਾਂ ਦੀ ਸੂਚੀ ਵਿਚ ਹੁਣ ਉਸਦਾ ਨਾਂ ਆਉਂਦਾ ਹੈ। ਮੇਰੇ ਤੋਂ ਬਾਅਦ ਵਿਚ ਕਹਾਣੀ ਲਿਖਣਾ ਸ਼ੁਰੂ ਕਰਕੇ ਉਹ ਮੇਰੇ ਤੋਂ ਅੱਗੇ ਲੰਘ ਗਿਆ ਹੈ। ਜਿਵੇਂ ਮਰਹੂਮ ਰਾਮ ਸਰੂਪ ਅਣਖੀ ਕਿਹਾ ਕਰਦੇ ਸਨ ਕਿ ਮੇਰੇ ਵਿਚ ਕੋਈ ਬਹੁਤੀ ਪ੍ਰਤਿਭਾ ਨਹੀਂ, ਮੈਂ ਤਾਂ ਆਪਣੀ ਮਿਹਨਤ ਨਾਲ ਸਾਹਿਤ ਵਿਚ ਸਥਾਨ ਬਣਾਇਆ ਹੈ, ਓਸੇ ਤਰ੍ਹਾਂ ਜਿੰਦਰ ਦਾ ਪੰਜਾਬੀ ਸਾਹਿਤ ਵਿਚ ਜੇ ਕੋਈ ਸਥਾਨ ਹੈ ਤਾਂ ਉਹ ਉਸਦੀ ਮਿਹਨਤ ਦਾ ਨਤੀਜਾ ਹੀ ਹੈ।

ਅਸਲ ਵਿਚ ਜਦੋਂ ਮੈਂ ਕਿਸੇ ਕਹਾਣੀ 'ਤੇ ਜਿੰਦਰ ਦਾ ਨਾਂ ਪੜ੍ਹਿਆ ਸੀ ਤਾਂ ਮੈਨੂੰ ਬੜਾ ਹੀ ਅਜੀਬ ਲੱਗਾ ਸੀ ਕਿ 'ਜਿੰਦਰ' ਵੀ ਕੋਈ ਨਾਂ ਹੁੰਦੈ? ਮੇਰਾ ਨਾਂ ਵੀ ਅਜਿਹਾ ਹੀ ਹੋਣ ਕਾਰਨ ਮੈਨੂੰ ਜ਼ਿਆਦ ਹੈਰਾਨੀ ਤੇ ਦੁੱਖ ਹੋਇਆ ਕਿ ਕਿਵੇਂ ਚੰਗੇ ਭਲੇ ਨਾਂ ਦੀ ਇਸ ਬੰਦੇ ਨੇ ਵੱਢ ਟੁੱਕ ਕਰ ਦਿੱਤੀ ਹੈ। ਲੇਖਕ ਤੇ ਕਲਾਕਾਰਾਂ ਵਾਂਗ ਨਿਆਰਾ ਜਿਹਾ ਨਵਾਂ ਨਾਂ ਰੱਖਣ ਦੀ ਬਜਾਏ ਉਸਨੇ ਆਪਣੇ ਨਾਂ ਦੇ ਅਗੇਤਰ ਪਛੇਤਰ ਹਰ, ਦਰ ਅਤੇ ਪਾਲ ਕੱਟ ਦਿੱਤੇ ਸਨ। ਉਸ ਨੇ ਆਪਣੇ ਨਾਂ ਦੇ ਨਾਲ ਸਿੰਘ, ਰਾਮ, ਰਹੀਮ ਚੰਦ, ਪ੍ਰਕਾਸ਼, ਦਾਸ, ਪ੍ਰਸ਼ਾਦ, ਲਾਲ, ਕੁਮਾਰ ਆਦਿ ਕੁੱਝ ਵੀ ਤੇ ਨਹੀਂ ਲਾਇਆ। ਜਿਵੇਂ ਦਿਹਾਤ ਪ੍ਰੋਗਰਾਮ ਵਾਲੇ ਠੰਡੂ ਰਾਮ ਹੁਰੀਂ ਕਹਿੰਦੇ ਹੁੰਦੇ ਸਨ ਕਿ 'ਗੋਲ਼ੀ ਅੰਦਰ ਤੇ ਚੂਹਾ ਜਲੰਧਰ', ਓਸੇ ਤਰ੍ਹਾਂ ਮੈਂ ਸੋਚਦਾ ਕਿ 'ਜਿੰਦਰ ਜਲੰਧਰ' ਵੀ ਵਧੀਆ ਨਾਂ ਹੋਣਾ ਸੀ। ਉਸਨੂੰ ਡਲਹੌਜ਼ੀ ਦੇ 'ਮੇਹਰ ਹੋਟਲ' ਵਿ ਅਣਖੀ ਸਾਹਿਬ ਵੱਲੋਂ ਸੰਨ ਦੋ ਹਜ਼ਾਰ ਵਿਚ ਕਰਵਾਈ ਕਹਾਣੀ ਗੋਸ਼ਟੀ ਵਿਚ ਮੈਂ ਪਹਿਲੀ ਵਾ ਵੇਖਿਆ ਤਾਂ ਪਤਾ ਲੱਗਾ ਕਿ ਨਾਂ ਹੀ ਨਹੀਂ ਉਸਦਾ ਤਾਂ ਸਰੀਰ ਵੀ ਵੱਢਿਆ ਟੁੱਕਿਆ ਹੋਇਆ ਹੈ ਉਸਦੇ ਚਿਹਰੇ 'ਤੇ ਦੋ ਵੱਡੇ ਵੱਡੇ ਜ਼ਖਮਾਂ ਦੇ ਨਿਸ਼ਾਨ ਹਨ। ਖੱਬੇ ਪਾਸੇ ਗੱਲ੍ਹ ਉਪਰ ਛੇ ਇੰਚ ਤੋਂ



ਵੱਡਾ ਨਿਸ਼ਾਨ ਕੰਨ ਤੋਂ ਲੈ ਕੇ ਬੁੱਲ੍ਹ ਤਕ ਜਾਂਦਾ ਹੈ ਅਤੇ ਸੱਜੇ ਪਾਸੇ ਵਾਲਾ ਠੋਡੀ ਤੋਂ ਹੇਠਾਂ ਵੱਲ ਜਾਂਦਾ ਹੈ। ਉਸਦਾ ਸੱਜੇ ਹੱਥ ਦਾ ਅਗੂੰਠਾ ਜੜ ਤੋਂ ਹੀ ਕੱਟਿਆ ਹੋਇਆ ਹੈ। ਖੱਬੇ ਗੁੱਟ ਉੱਤੇ ਵੀ ਕੱਟ ਦਾ ਵੱਡਾ ਨਿਸ਼ਾਨ ਹੈ। ਸੱਟ ਦੀ ਮਾਰ ਕਰਕੇ ਖੱਬਾ ਹੱਥ ਉਸਦਾ ਉਂਝ ਹੀ ਕਮਜ਼ੋਰ ਹੋ ਗਿਆ ਹੈ। ਕਹਾਣੀ ਗੋਸ਼ਟੀ ਤੋਂ ਵਾਪਸ ਆ ਰਹੇ ਸਾਂ ਤਾਂ ਰਾਹ ਵਿਚ ਹੀ ਸੜਕ ਦੇ ਇਕ ਪਾਸੇ ਗੱਡੀ ਰੋਕ ਪਹਾੜੀਆਂ ਦੇ ਦ੍ਰਿਸ਼ ਵੇਖਣ ਲੱਗ ਪਏ। ਉਸੇ ਸਮੇਂ ਗੁਜਰਾਂ ਦਾ ਇਕ ਟੋਲਾ ਆਪਣੇ ਪਸ਼ੂਆਂ ਸਮੇਤ ਓਥੋਂ ਗੁਜ਼ਰ ਰਿਹਾ ਸੀ ਤੇ ਉਹਨਾਂ ਵਿਚ ਇਕ ਵਿਅਕਤੀ ਦੀ ਕੂਹਣੀ ਕੋਲ਼ੋਂ ਬਾਂਹ ਕੱਟੀ ਹੋਈ ਸੀ ।

ਉਸ ਗੁਜਰ ਵੱਲ ਵੇਖਕੇ ਬਲਦੇਵ ਸਿੰਘ ਸੜਕਨਾਮਾ ਬੋਲਿਆ, 'ਯਾਰ ਆਪਣਾ ਜਿੰਦਰ ਵੀ ਬਾਹਲ਼ਾ ਹੀ ਕੱਟਿਆ ਵੱਢਿਆ ਪਿਆ ਹੈ, ਜਿਵੇਂ ਕਿਸੇ ਰੇਲ ਗੱਡੀ ਹੇਠ ਆਇਆ ਹੁੰਦੈ।'

ਵਿਚਾਰਾ ਜਿੰਦਰ ਤਾਂ ਜਵਾਨੀ ਵਿਚ ਹੀ ਇਕ ਛੋਟੇ ਜਿਹੇ ਹਾਦਸੇ ਦਾ ਸ਼ਿਕਾਰ ਹੋ ਗਿਆ ਸੀ ਜੋ ਉਸ ਨੂੰ ਉਮਰ ਭਰ ਲਈ ਵੱਡੇ ਫੱਟ ਦੇ ਗਿਆ ਸੀ। ਇਸ ਹਾਦਸੇ ਦਾ ਜ਼ਿਕਰ ਉਸਨੇ ਆਪਣੀ ਸਵੈ-ਜੀਵਨੀ 'ਅਜੇ ਇਹ ਅੰਤ ਨਹੀਂ' ਦੇ ਅਧਿਆਏ 'ਪੰਜ ਦਿਨ, ਪੰਜ ਮੌਤਾਂ, ਪੰਜ ਜ਼ਿੰਦਗੀਆਂ' ਵਿਚ ਕੀਤਾ ਤਾਂ ਹੈ ਪਰ ਪੂਰਾ ਸੱਚ ਨਹੀਂ ਦੱਸਿਆ ਕਿ ਹਾਦਸਾ ਕਿਵੇਂ ਵਾਪਰਿਆ ਸੀ। ਜਿਨ੍ਹਾਂ ਪਾਠਕਾਂ ਨੇ ਜਿੰਦਰ ਨੂੰ ਵੇਖਿਆ ਹੈ, ਉਹਨਾਂ ਵਿਚ ਉਸ ਨਾਲ ਵਾਪਰੇ ਦੁਖਾਂਤ ਨੂੰ ਪੂਰੇ ਵਿਸਥਾਰ ਵਿਚ ਜਾਣਨ ਦੀ ਉਤਸੁਕਤਾ ਬਣੀ ਰਹਿੰਦੀ ਹੈ ਪਰ ਜਿੰਦਰ ਆਪਣੇ ਨਾਲ ਵਾਪਰੇ ਦੁਖਾਂਤ ਦੇ ਰਹੱਸ ਤੋਂ ਪਰਦਾ ਨਹੀਂ ਚੁੱਕਦਾ। ਉਹ ਆਪਣੇ ਇਕ ਸਾਥੀ ਨਾਲ ਸਕੂਟਰ 'ਤੇ ਜਾ ਰਿਹਾ ਸੀ ਤਾਂ ਉਹ ਇਕ ਟਰੈਕਟਰ ਨਾਲ ਟਕਰਾ ਗਏ ਜਿਸਦੇ ਪਿੱਛੇ ਤਵੀਆਂ ਪਾਈਆਂ ਹੋਈਆਂ ਸਨ। ਇਹਨਾਂ ਤਵੀਆਂ ਨੇ ਹੀ ਜਿੰਦਰ ਨੂੰ ਵੱਢ ਟੁੱਕ ਦਿੱਤਾ ਸੀ। ਹਾਦਸੇ ਤੋਂ ਬਾਅਦ ਹਸਪਤਾਲ ਵਿਚ ਆਪਣੀ ਬੇਬਸੀ, ਲਾਚਾਰੀ ਅਤੇ ਮਾਨਸਿਕ ਦਸ਼ਾ ਦਾ ਤਾਂ ਉਸਨੇ ਬੜਾ ਹੀ ਮਾਰਮਿਕ ਵਰਨਣ ਕੀਤਾ ਹੈ। ਮੂਰਤ ਵਰਗੇ ਗੱਭਰੂ ਨੂੰ ਇਸ ਹਾਦਸੇ ਨੇ ਕੱਖੋਂ ਹੌਲ਼ਾ ਕਰ ਦਿੱਤਾ ਸੀ। ਇਕ ਨੌਜਵਾਨ ਮੁੰਡੇ ਦੇ ਲਈ ਇਹ ਗੱਲ ਮਰਨ ਬਰੋਬਰ ਹੀ ਤਾਂ ਹੋ ਜਾਂਦੀ ਹੈ ਜਦੋਂ ਉਸਦੇ ਦੋਵਾਂ ਹੱਥਾਂ ਉੱਪਰ ਪੱਟੀਆਂ ਬੱਝੀਆਂ ਹੋਈਆਂ ਹੋਣ ਤੇ ਉਸ ਨੂੰ ਪਿਸ਼ਾਬ ਉਸਦੀ ਮਾਤਾ ਜਾਂ ਨੌਜਵਾਨ ਭੈਣ ਕਰਵਾਏ। ਸ਼ੀਸ਼ੇ ਵਿਚ ਆਪਣਾ ਹੀ ਚਿਹਰਾ ਵੇਖ ਕੇ ਉਸਨੂੰ ਡਰ ਆਉਂਦਾ ਸੀ। ਉਹ ਅੱਖਾਂ ਮੀਚ ਕੇ ਅੱਧ-ਬੇਹੋਸ਼ੀ ਦੀ ਹਾਲਤ ਵਿਚ ਪਿਆ ਰਹਿੰਦਾ। ਉਸਨੂੰ ਆਪਣੀ ਸਹਿਪਾਠਣ ਦੋਸਤ ਪੁਸ਼ਪਾ ਦੀ ਯਾਦ ਆਉਂਦੀ। ਕਦੇ ਉਸਨੂੰ ਭਰਮ ਹੁੰਦਾ ਕਿ ਪੁਸ਼ਪਾ ਉਸਨੂੰ ਵੇਖਣ ਆਈ ਹੈ। ਕਦੇ ਉਸਨੂੰ ਲੱਗਦਾ ਕਿ ਪੁਸ਼ਪਾ ਤਾਂ ਬਾਹਰ ਖੜ੍ਹੀ ਹੈ ਤੇ ਸ਼ੀਸ਼ੇ ਵਿਚੋਂ ਹੀ ਉਸਨੂੰ ਵੇਖ ਰਹੀ ਹੈ। ਹੁਣ ਉਹ ਪੁਸ਼ਪਾ ਦੇ ਮੱਥੇ ਕਿਵੇਂ ਲੱਗੇਗਾ? ਉਹ ਅਮੀਰ ਬ੍ਰਾਹਮਣ ਪਰਿਵਾਰ ਦੀ ਸੁੰਦਰ ਕੰਨਿਆਂ ਸੀ ਤੇ ਪਹਿਲਾਂ ਹੀ ਉਸਤੋਂ ਬਹੁਤ ਉਚਾਈ 'ਤੇ ਖੜੋਤੀ ਸੀ ਤੇ ਹੁਣ ਤਾਂ ਉਸਦੇ ਚਿਹਰੇ ਦੀ ਕਰੂਪਤਾ ਨੇ ਇਸ ਦੂਰੀ ਵਿਚ ਹੋਰ ਵੀ ਵਾਧਾ ਕਰ ਦਿੱਤਾ ਹੈ। ਪੁਸ਼ਪਾ ਤਕ ਪਹੁੰਚਣਾ ਉਸ ਲਈ ਸੰਭਵ ਹੀ ਨਹੀਂ ਸੀ ਰਿਹਾ। ਉਹ ਹਸਪਤਾਲ ਦੇ ਬਿਸਤਰੇ 'ਤੇ ਪਿਆ ਇਹੋ ਜਿਹੀਆਂ ਗਿਣਤੀਆਂ ਮਿਣਤੀਆਂ ਵਿਚ ਉਲਝਿਆ ਰਹਿੰਦਾ। ਪੁਸ਼ਪਾ ਦੇ ਹਸਪਤਾਲ ਵਿਚ ਆਉਣ ਦਾ ਭਰਮ ਏਨਾ ਪ੍ਰਪੱਕ ਹੋ ਗਿਆ ਕਿ ਉਸ ਨੇ ਸਵੈ-ਜੀਵਨੀ ਵਿਚ ਲਿਖ ਦਿੱਤਾ ਹੈ ਕਿ ਪੁਸ਼ਪਾ ਹਸਪਤਾਲ ਵਿਚ ਉਸ ਨੂੰ ਵੇਖਣ ਆਈ ਸੀ ਤੇ ਰੋਂਦੀ ਰੋਂਦੀ ਚਲੀ ਗਈ ਸੀ। ਛੁੱਟੀ ਮਿਲਣ ਤੋਂ ਬਾਅਦ ਵੀ ਕਈ ਦਿਨਾਂ ਤਕ ਉਹ ਆਪਣਾ ਨਾਲ਼ਾ ਖੋਲ੍ਹਣ ਬੰਨ੍ਹਣ ਤੋਂ ਅਸਮਰਥ ਸੀ। ਇਕ ਵਾਰ ਖੇਤਾਂ ਵਿਚ ਹਾਜਤ ਲਈ ਗਿਆ ਤਾਂ ਉਸਦੇ ਨਾਲ਼ੇ ਦੀ ਗੰਢ ਹੀ ਪਿਚਕ ਗਈ ਸੀ। ਪਰ ਹੌਲ਼ੀ ਹੌਲ਼ੀ ਉਹ ਸਹਿਜ ਹੁੰਦਾ ਗਿਆ। ਉਸਨੇ ਭਾਣਾ ਮੰਨ ਲੈਣ ਵਿਚ ਹੀ ਆਪਣੀ ਭਲਾਈ ਸਮਝੀ। ਉਸਨੇ ਬਿਨਾਂ ਅੰਗੂਠੇ ਤੋਂ ਹੀ ਸੱਜੇ ਹੱਥ ਨਾਲ ਕੰਮ ਲੈਣ ਦਾ ਅਭਿਆਸ ਸ਼ੁਰੂ ਕੀਤਾ ਤੇ ਸਭ ਤੋਂ ਪਹਿਲਾਂ ਰੋਟੀ ਦੀਆਂ ਬੁਰਕੀਆਂ ਤੋੜ ਕੇ ਆਪਣੇ ਮੂੰਹ ਵਿਚ ਪਾਉਣੀਆਂ ਸਿੱਖੀਆਂ। ਏਕਲਵਿਆ ਨੇ ਤਾਂ ਪਤਾ ਨਹੀਂ ਅੰਗੂਠਾ ਵੱਢਣ ਤੋਂ ਬਾਅਦ ਤੀਰ ਅੰਦਾਜ਼ੀ

ਕੀਤੀ ਜਾਂ ਨਹੀਂ ਪਰ ਮਾਂ ਦੇ ਇਸ ਦਲੇਰ ਪੁੱਤ ਨੇ 'ਅਸਲੀ ਇਨਸਾਨ ਦੀ ਕਹਾਣੀ' ਦੇ ਨਾਇਕ ਅਲੈਕਸੀ ਵਾਂਗ ਹੌਂਸਲਾ ਨਾ ਹਾਰਿਆ ਤੇ ਸੱਜੇ ਹੱਥ ਦੀਆਂ ਪਹਿਲੀਆਂ ਦੋ ਉਂਗਲਾਂ ਵਿਚ ਪੈੱਨ ਅੜਾ ਕੇ ਪਹਿਲਾਂ ਲਿਖਣਾ ਸਿੱਖਿਆ ਤੇ ਫਿਰ ਇਸ ਵੱਢੇ ਟੁੱਕੇ ਹੱਥ ਨਾਲ ਹੀ ਪੰਜਾਬੀ ਸਾਹਿਤ ਦੀ ਝੋਲੀ ਵਿਚ 70 ਕਹਾਣੀਆਂ, ਤਿੰਨ ਰੇਖਾ ਚਿਤਰ, ਸਵੈ-ਜੀਵਨੀ ਦੇ ਦੋ ਭਾਗ ਅਤੇ ਦੋ ਸਫਰਨਾਮੇ ਪਾ ਕੇ ਗਿਣਾਤਮਕ ਅਤੇ ਗੁਣਾਤਮਕ ਵਾਧਾ ਕਰ ਦਿੱਤਾ ਹੈ।

ਜਿੰਦਰ ਦਾ ਜਨਮ ਦੁਆਬੇ ਦੀ ਧੁੰਨੀ ਜਲੰਧਰ ਜ਼ਿਲ੍ਹੇ ਦੇ ਪਿੰਡ ਲੱਧੜਾਂ ਵਿਚ ਜਨਮ ਅਸ਼ਟਮੀ ਵਾਲੇ ਦਿਨ ਸੰਨ ਛਵੰਜਾ ਵਿਚ ਹੋਇਆ। ਘਰ ਵਿਚ ਘੋਰ ਗ਼ਰੀਬੀ ਸੀ। ਸੁਨਿਆਰੇ ਹੋਣ ਦੇ ਬਾਵਜੂਦ ਪਿੰਡ ਦੇ ਜੱਟਾਂ ਲਈ ਉਹ ਕੰਮੀ-ਕਮੀਣ ਹੀ ਸਨ। ਜਿਵੇਂ ਬੇਜ਼ਮੀਨਾ ਜੱਟ ਆਪਣੀ ਜ਼ਮੀਰ ਮਾਰ ਕੇ ਸਾਰੀ ਉਮਰ ਸ਼ਰੀਕਾਂ ਦਾ ਸੀਰੀ ਲੱਗਿਆ ਰਹਿੰਦਾ ਹੈ, ਉਸੇ ਤਰ੍ਹਾਂ ਜਿੰਦਰ ਦਾ ਪਿਤਾ ਵੀ ਬੇ-ਸੋਨਾ ਸੁਨਿਆਰਾ ਹੋਣ ਕਰਕੇ ਸਾਰੀ ਉਮਰ ਦੂਸਰੇ ਸੁਨਿਆਰਿਆਂ ਦੀਆਂ ਦੁਕਾਨਾਂ 'ਤੇ ਹੀ ਟੱਕ ਟੱਕ ਕਰਦਾ ਰਿਹਾ। ਉਸ ਨੇ ਕਈ ਹੋਰ ਧੰਧੇ ਕਰ ਕੇ ਵੀ ਵੇਖੇ ਸਨ ਪਰ ਕਿਸੇ ਵਿਚ ਵੀ ਕਾਮਯਾਬੀ ਨਾ ਮਿਲੀ ਤੇ ਉਸਦੀ ਟੱਕ ਟੱਕ ਕਦੇ ਇਕੋ ਸੱਟ ਨਾ ਬਣ ਸਕੀ। ਇਕ ਛੋਟੇ ਜਿਹੇ ਹਾਦਸੇ ਤੋਂ ਬਾਅਦ ਉਸ ਨੂੰ ਦਾਰੂ ਪੀਣ ਅਤੇ ਭੁੱਕੀ ਖਾਣ ਦੀ ਲਤ ਲੱਗ ਗਈ ਸੀ। ਉਹ ਕਈ ਵਾਰ ਦਾਰੂ ਨਾਲ ਰੱਜ ਕੇ ਆਪਣੇ ਕਿਸੇ ਯਾਰ ਬੇਲੀ ਕੋਲ਼ ਪਿਆ ਰਹਿੰਦਾ। ਉਂਝ ਉਹ ਬੰਦਾ ਦਰਵੇਸ਼ ਹੀ ਸੀ। ਇਕ ਵਾਰ ਜਿੰਦਰ ਗ਼ੁੱਸੇ ਵਿਚ ਉਸਨੂੰ ਆਪਣੇ ਦੋਹਾਂ ਹੱਥਾਂ ਨਾਲ ਮਜਬੂਤੀ ਨਾਲ ਡੌਲੇ ਕੋਲੋਂ ਪਕੜ ਕੇ ਘਰ ਨੂੰ ਧੂਹ ਕੇ ਲੈ ਗਿਆ ਸੀ ਤਾਂ ਉਸਨੇ ਕਿਹਾ ਸੀ, 'ਤੇਰੇ ਹੱਥਾਂ ਵਿਚ ਇਹ ਤਾਕਤ ਨਹੀਂ ਰਹਿਣੀ।' ਜਿੰਦਰ ਨੇ ਕਦੇ ਵੀ ਆਪਣੇ ਪਿਤਾ ਅਤੇ ਪਿਤਾ-ਪੁਰਖੀ ਕਿੱਤੇ ਨੂੰ ਚੰਗਾ ਨਹੀਂ ਸੀ ਸਮਝਿਆ ਤੇ ਨਾ ਹੀ ਕਦੇ ਇਸ ਨੂੰ ਸਿੱਖਣ ਦੀ ਜਹਿਮਤ ਉਠਾਈ ਸੀ। ਅਪਣੇ ਬਚਪਨ ਦੇ ਪਹਿਲੇ ਕੁੱਝ ਵਰ੍ਹੇ ਉਸਨੇ ਨੂਰਮਹਿਲ ਵਿਚ ਗੁਜ਼ਾਰੇ ਜਿੱਥੇ ਉਸਦਾ ਭਾਪਾ ਚਮਨ ਲਾਲ ਸੁਨਿਆਰੇ ਦੀ ਦੁਕਾਨ ਦਾ ਕਾਰਿੰਦਾ ਸੀ। ਇਸ ਸ਼ਹਿਰ ਵਿਚ ਉਹ ਕਿਰਾਏ ਦੇ ਮਕਾਨਾਂ ਵਿਚ ਰਹਿੰਦੇ ਸਨ। ਇੱਥੇ ਹੀ ਜਿੰਦਰ ਨੇ ਸਕੂਲ ਜਾਣਾ ਸ਼ੁਰੂ ਕੀਤਾ ਤੇ ਤੀਸਰੀ ਜਮਾਤ ਪਾਸ ਕੀਤੀ। ਫਿਰ ਉਸਦੇ ਪਿਤਾ ਨੂੰ ਹੋਰ ਜਗ੍ਹਾ ਕੰਮ ਮਿਲਿਆ ਤਾਂ ਉਹ ਆਪਣੇ ਪਿੰਡ ਲੱਧੜਾਂ ਆ ਕੇ ਰਹਿਣ ਲੱਗੇ ਜਿੱਥੇ ਉਹਨਾਂ ਦਾ ਜੱਦੀ ਘਰ ਸੀ। ਇਥੇ ਜਿੰਦਰ ਪਿੰਡ ਵਾਸੀਆਂ ਲਈ ਕੁਝ ਚਿਰ ਤਕ ਅਚੰਭਾ ਬਣਿਆ ਰਿਹਾ ਕਿਉਂਕਿ ਸ਼ਹਿਰ ਵਿਚੋਂ ਆਇਆ ਹੋਣ ਕਰਕੇ ਉਸ ਦੀ ਬੋਲੀ ਮਿੱਠੀ ਅਤੇ ਲਿਆਕਤ ਵਾਲੀ ਸੀ ਤੇ ਉਂਝ ਵੀ ਉਹ ਪਿੰਡ ਦੇ ਦੂਸਰੇ ਬਾਲਾਂ ਦੇ ਮੁਕਾਬਲੇ ਬਹੁਤ ਹੀ ਸੋਹਣਾ ਅਤੇ ਸਾਫ ਸੁਥਰਾ ਸੀ। ਪਰ ਉਸਦੀ ਇਹ ਖਿੱਚ ਭਰਪੂਰ ਮਨਮੋਹਣੀ ਸੂਰਤ ਬਹੁਤ ਚਿਰ ਕਾਇਮ ਨਾ ਰਹੀ ਤੇ ਉਹ ਵਿਚਾਰਾ ਗ਼ੁਰਬਤ ਭਰੇ ਪੇਂਡੂ ਮਾਹੌਲ ਵਿਚ ਰੁਲ ਖੁਲ਼ ਗਿਆ। ਏਥੇ ਉਸ ਨੂੰ ਪਿੰਡ ਦੇ ਸਕੂਲ ਵਿਚ ਅਪਣੀ ਕਲਾਸ ਦੇ ਵਿਦਿਆਰਥੀਆਂ ਸੰਗ ਚਲਣਾ ਵੀ ਔਖਾ ਹੋ ਗਿਆ ਕਿਉਂਕਿ ਪਹਿਲਾਂ ਉਹ ਹਿੰਦੀ ਮਾਧਿਅਮ ਦੇ ਸਕੂਲ ਵਿਚ ਪੜ੍ਹਕੇ ਆਇਆ ਸੀ। ਮਜਬੂਰੀ ਵੱਸ ਉਸ ਨੂੰ ਨਕੋਦਰ ਦੇ ਇਕ ਸਕੂਲ ਵਿਚ ਭੇਜਣਾ ਪਿਆ ਜਿੱਥੇ ਉਸਦਾ ਵਡਾ ਭਰਾ ਤਰਸੇਮ ਪੜ੍ਹਦਾ ਸੀ। ਬਾਲ ਜਿੰਦਰ ਨੇ ਛੋਟੀ ਉਮਰ ਵਿਚ ਹੀ ਰਾਹਾਂ ਦੀ ਧੂੜ ਫੱਕਣੀ ਸ਼ੁਰੂ ਕਰ ਦਿੱਤੀ ਤੇ ਜਿਹੜੀ ਸਾਰੀ ਉਮਰ ਹੀ ਜਾਰੀ ਰਹੀ। ਉਹ ਦੋਵੇਂ ਭਰਾ ਸੱਤ ਅੱਠ ਮੀਲ ਤੁਰ ਕੇ ਹੀ ਸਕੂਲ ਜਾਇਆ ਕਰਦੇ ਸਨ। ਨਕੋਦਰ ਤੋਂ ਹੀ ਉਸਨੇ ਬੀ. ਏ. ਕੀਤੀ ਤੇ ਐੱਮ. ਏ. ਅੰਗਰੇਜ਼ੀ ਉਹ ਜਲੰਧਰ ਦੇ ਡੀ. ਏ. ਵੀ. ਕਾਲਜ 'ਚ ਕਰ ਕੇ ਬੇਰੁਜ਼ਗਾਰਾਂ ਦੀ ਲਾਈਨ ਵਿਚ ਆ ਲੱਗਿਆ ਤੇ ਪਿੰਡ ਵਿਚ ਹੀ ਦਿਹਾੜੀ-ਦੱਪਾ ਜਾਂ ਹੋਰ ਨਿੱਕੇ ਮੋਟੇ ਕੰਮ ਕਰਨ ਲੱਗਿਆ। ਨੌਕਰੀ ਤੇ ਛੋਕਰੀ ਦੀ ਝਾਕ ਵਿਚ ਉਸਦੀ ਜਵਾਨੀ ਬੀਤ ਰਹੀ ਸੀ। ਇਕ ਬੇਰੁਜ਼ਗਾਰ ਤੇ ਕਰੂਪ ਚਿਹਰੇ ਵਾਲੇ ਨੌਜਵਾਨ ਨੂੰ ਕਿਹੜਾ ਆਪਣੀ ਸਕੀ ਧੀ ਦਿੰਦਾ ਹੈ? ਹਾਦਸੇ ਤੋਂ ਪਹਿਲਾਂ ਤਾਂ ਉਸਨੂੰ ਸ਼ਿਮਲਾ ਰਹਿੰਦੇ ਇਕ ਅਮੀਰ ਸਰਾਫ਼ ਦੀ ਇਕਲੌਤੀ ਧੀ ਦਾ ਰਿਸ਼ਤਾ ਹੁੰਦਾ ਸੀ ਪਰ ਘਰ ਜਵਾਈ ਵਾਲੀ ਸ਼ਰਤ ਕਰਕੇ ਉਸਦੀ ਮਾਤਾ ਨਹੀਂ ਸੀ ਮੰਨੀ। ਇਸੇ ਤਰ੍ਹਾਂ ਇੰਗਲੈਂਡ ਦੀ ਨਾਗਰਿਕਤਾ



ਪ੍ਰਾਪਤ ਕੁੜੀ ਦਾ ਰਿਸ਼ਤਾ ਉਸ ਨੂੰ ਹੁੰਦਾ ਹੁੰਦਾ ਰਹਿ ਗਿਆ ਸੀ। ਹੁਣ ਉਹ ਕੰਵਾਰਿਆਂ ਦੀ ਅਗਲੀ ਸਟੇਜ ਛੜਿਆਂ ਦੀ ਸ਼੍ਰੇਣੀ ਵਿਚ ਦਾਖਲ ਹੋਣ ਵਾਲਾ ਸੀ ਕਿ ਉਸਤਾਦ ਗ਼ਜ਼ਲਗੋ ਜਨਾਬ ਦੀਪਕ ਜੈਤੋਈ ਦੀ ਨਜ਼ਰ ਚੜ੍ਹ ਗਿਆ ਤੇ ਸੁਨਿਆਰੇ ਦੀ ਪਾਰਖੂ ਨਜ਼ਰ ਨੇ ਤਾੜ ਲਿਆ ਕਿ ਇਹ ਲੜਕਾ ਤਾਂ ਚੌਵੀ ਕੈਰਟ ਸੋਨਾ ਹੈ। ਉਸਨੇ ਬਿਨਾਂ ਪਾਂਧਾ ਪੁੱਛੇ ਆਪਣੀ ਲਾਡਲੀ ਸੰਤੋਸ਼ ਜਿੰਦਰ ਦੇ ਲੜ ਲਾ ਦਿੱਤੀ। ਉਸਤਾਦ ਗ਼ਜ਼ਲਗੋ ਦੀ ਧੀ ਹੋਣ ਕਰਕੇ ਉਹ ਵੀ ਗ਼ਜ਼ਲਾਂ ਲਿਖਦੀ ਹੁੰਦੀ ਸੀ। ਜਿੰਦਰ ਨੇ ਉਸਨੂੰ ਹੀ ਪੁਸ਼ਪਾ ਮੰਨ ਲਿਆ ਤੇ ਉਸਦਾ ਨਵਾਂ ਨਾਂ ਪੁਸ਼ਪਾ ਹੀ ਰੱਖ ਲਿਆ। ਪਰ ਪਹਿਲੀ ਪੁਸ਼ਪਾ ਵੀ ਉਸਦੇ ਮਨ ਮਸਤਿਕ ਵਿਚ ਸਦਾ ਲਈ ਛਾਈ ਰਹੀ। ਇਸ ਪੁਸ਼ਪਾ ਦੇ ਜਿੰਦਰ ਦੇ ਘਰ ਪੈਰ ਪਏ ਤਾਂ ਉਸਦੀ ਕਿਸਮਤ ਹੀ ਬਦਲਣ ਲੱਗ ਪਈ। ਪਹਿਲਾਂ ਉਸਨੂੰ ਗਾਈਡਾਂ ਛਾਪਣ ਵਾਲੀ ਮਸ਼ਹੂਰ ਫਰਮ ਐੱਮ.ਬੀ.ਡੀ. ਵਿਚ ਪਰੂਫ ਰੀਡਰ ਦੀ ਨੌਕਰੀ ਮਿਲੀ ਤੇ ਕੁੱਝ ਸਾਲਾਂ ਬਾਅਦ ਉਸਨੂੰ ਪੰਜਾਬ ਰੋਡਵੇਜ਼ ਵਿਚ ਆਡੀਟਰ ਦੀ ਸਰਕਾਰੀ ਪੱਕੀ ਨੌਕਰੀ ਮਿਲ ਗਈ। ਉਸਦੇ ਗ਼ਰੀਬੀ ਗ਼ੁਰਬਤ ਦੇ ਦਿਨ ਕੱਟੇ ਗਏ।

ਜਿੰਦਰ ਦਾ ਕੱਦ ਛੇ ਫੁੱਟ ਤੇ ਸਰੀਰ ਛਾਂਟਵਾਂ ਹੈ। ਸਿਰ ਦਾ ਅਕਾਰ ਤੱਪਲੇ ਵਾਂਗ ਵੱਡਾ ਹੈ। ਉਸਦੀਆਂ ਅੱਖਾਂ ਮੋਟੀਆਂ ਹਨ ਤੇ ਉਹਨਾਂ ਵਿਚ ਅਜੀਬ ਜਿਹੀ ਲਿਸ਼ਕ ਤੇ ਚਮਕ ਹੈ। ਮੱਥਾ ਉਸਦਾ ਲੈਨਿਨ ਦੇ ਮੱਥੇ ਜਿੰਨਾ ਚੌੜਾ ਹੈ। ਨੱਕ ਤਿੱਖਾ ਤੇ ਰੰਗ ਸੁਨਿਆਰਿਆਂ ਵਾਂਗ ਗੋਰਾ ਹੈ। ਸ਼ੁਰੂ ਤੋਂ ਹੀ ਉਹ ਆਈ. ਕੇ. ਗੁਜਰਾਲ ਵਾਂਗ ਫਰੈਂਚ-ਕੱਟ ਸਟਾਈਲ ਦਾੜ੍ਹੀ ਰੱਖਦਾ ਆ ਰਿਹਾ। ਵਧਦੀ ਉਮਰ ਕਰਕੇ ਉਸਦੇ ਸਿਰ ਦੇ ਵਿਚਾਲੇ ਗੰਜ ਪੈਣਾ ਸ਼ੁਰੂ ਹੋ ਗਿਆ ਹੈ ਪਰ ਉਹ ਕੰਨਾਂ ਉਪਰੋਂ ਆਸੇ ਪਾਸੇ ਦੇ ਕਾਲ਼ੇ ਡਾਈ ਲੱਗੇ ਵਾਲ਼ਾਂ ਨੂੰ ਸਿਰ ਦੇ ਵਿਚਕਾਰ ਵੱਲ ਨੂੰ ਵਾਹ ਕੇ ਕੁਝ ਹੱਦ ਤਕ ਗੰਜ ਨੂੰ ਛੁਪਾਉਣ ਵਿਚ ਸਫਲ ਹੋ ਜਾਂਦਾ ਹੈ। ਜਦੋਂ ਉਹ ਖ਼ੁਸ਼ ਹੁੰਦਾ ਹੈ ਤਾਂ ਉਸਦੀ ਮੁਸਕਾਨ ਕੰਨ ਤਕ ਪਹੁੰਚ ਜਾਂਦੀ ਹੈ ਤੇ ਅੱਖਾਂ ਵੀ ਹੱਸਦੀਆਂ ਮਲੂਮ ਹੁੰਦੀਆਂ ਹਨ। ਦਿਲ ਦਾ ਇਹ ਖ਼ੂਬਸੂਰਤ ਇਨਸਾਨ ਜਵਾਨੀ ਵਿਚ ਸਰੀਰਕ ਪੱਖ ਤੋਂ ਵੀ ਕਿੰਨਾ ਖ਼ੂਬਸੂਰਤ ਹੋਵੇਗਾ? ਇਸਦਾ ਤਾਂ ਖ਼ੈਰ ਹੁਣ ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ। ਸੜਕ ਹਾਦਸੇ ਨੇ ਇਸਦੇ ਸੁਹੱਪਣ ਦਾ ਗੁੜ ਗੋਬਰ ਕਰ ਦਿੱਤਾ ਹੈ। ਸਾਰੇ ਦੇ ਸਾਰੇ ਦੰਦ ਸਮੇਂ ਤੋਂ ਬਹੁਤ ਪਹਿਲਾਂ ਨਿਕਲ ਜਾਣ ਕਾਰਨ ਮੂੰਹ ਅੰਦਰ ਨੂੰ ਧਸ ਗਿਆ ਹੈ। ਬੁੱਢੀ ਹੋਈ ਨਿੱਸਰੀ ਡੂਮਾਂ ਦੀ ਜਵਾਰ ਵਾਂਗ ਉਸ ਨੇ ਲੱਖ ਡੂੜ੍ਹ ਲੱਖ ਲਾ ਕੇ ਹੁਣ ਦੰਦ ਨਵੇਂ ਲਵਾ ਲਏ ਹਨ ਤੇ ਉਹ ਕੁੱਝ ਜਵਾਨ ਜਾਪਣ ਲੱਗ ਪਿਆ ਹੈ।

ਉਹ ਬਹੁਤ ਹੀ ਮਿਹਨਤੀ ਬੰਦਾ ਹੈ। ਘਰ ਦੀ ਗ਼ਰੀਬੀ ਨੇ ਉਸਨੂੰ ਮਿਹਨਤ ਕਰਨੀ ਸਿਖਾ ਦਿੱਤੀ ਸੀ। ਉਸਦੀ ਸਖ਼ਤ ਸੁਭਾਅ ਦੀ ਬੀਬੀ ਨੇ ਉਸ ਨੂੰ ਚੰਡ ਕੇ ਹੀ ਰੱਖਿਆ ਸੀ ਪਰ ਉਸਦਾ ਉਹ ਖਿਆਲ ਵੀ ਬਹੁਤ ਰਖਦੀ ਸੀ। ਆਪਣੀ ਬੀਬੀ ਨੂੰ ਯਾਦ ਕਰਕੇ ਉਹ ਅੱਜ ਵੀ ਰੋ ਪੈਂਦਾ ਹੈ। ਜਦੋਂ ਉਸ ਨੂੰ ਪ੍ਰਾਈਵੇਟ ਫਰਮ ਵਿਚ ਪਰੂਫ ਰੀਡਰ ਦੀ ਨੌਕਰੀ ਮਿਲੀ ਸੀ ਤਾਂ ਉਹ ਪੰਦਰਾਂ ਪੰਦਰਾਂ ਘੰਟੇ ਪਰੂਫ ਪੜ੍ਹਦਾ ਰਿਹਾ ਸੀ । ਉਸ ਨੂੰ ਪਰੂਫ ਪੜ੍ਹਨ ਵਿਚ ਤਾਂ ਕਮਾਲ ਦੀ ਮੁਹਾਰਤ ਹਾਸਲ ਹੈ। ਸ਼ਬਦ ਵਿਚਲੀ ਗ਼ਲਤੀ ਨੂੰ ਤਾਂ ਉਹ ਇਸ ਤਰਾਂ ਟੁੱਟ ਕੇ ਪੈਂਦਾ ਹੈ ਜਿਵੇਂ ਕੁਕੜੀ ਘੁੰਗਾਰ ਨੂੰ ਪੈਂਦੀ ਹੈ। ਪਰੂਫ ਪੜ੍ਹਨ ਵਿਚ ਉਸਨੂੰ ਸਕੂਨ ਵੀ ਮਿਲਦਾ ਹੈ ਤੇ ਸਵਾਦ ਵੀ ਆਉਂਦਾ ਹੈ। ਸਰਕਾਰੀ ਨੌਕਰੀ ਮਿਲਣ ਤੋਂ ਬਾਅਦ ਵੀ ਉਸ ਨੇ ਪਰੂਫ ਪੜ੍ਹਨ ਦਾ ਖਹਿੜਾ ਨਹੀਂ ਸੀ ਛਡਿਆ। ਉਸ ਨੇ ਕਦੇ ਕਿਸੇ ਤੋਂ ਰਿਸ਼ਵਤ ਨਹੀਂ ਲਈ ਸੀ, ਪਰੂਫ ਭਾਵੇਂ ਚਾਰ ਘੰਟੇ ਵੱਧ ਪੜ੍ਹ ਲਏ ਹੋਣ। ਹਾਲਾਂਕਿ ਪੰਜਾਬ ਸਰਕਾਰ ਦੇ ਟਰਾਂਸਪੋਰਟ ਮਹਿਕਮੇ ਵਿਚ ਰਿਸ਼ਵਤਖੋਰੀ ਉਸਦੇ ਮੁਲਾਜ਼ਮਾਂ ਦੇ ਰੋਮ ਰੋਮ ਵਿਚ ਰਚੀ ਹੋਈ ਸੀ। ਇਸੇ ਕਰਕੇ ਤਾਂ ਕਿਹਾ ਜਾਂਦਾ ਸੀ ਕਿ ਰੋਡਵੇਜ਼ ਦੀਆਂ ਬੱਸਾਂ ਤਾਂ ਪਹੀਏ ਲੱਗੇ ਹੋਣ ਕਰਕੇ ਹੀ ਤੁਰੀਆਂ ਫਿਰਦੀਆਂ ਹਨ। ਪਰ ਇਹਨਾਂ ਬੱਸਾਂ ਦੇ ਸੜਕਾਂ 'ਤੇ ਦੌੜਨ ਦਾ ਇਕ ਕਾਰਨ ਇਹ ਵੀ ਹੈ ਕਿ ਅਜੇ ਜਿੰਦਰ ਵਰਗੇ ਇਮਾਨਦਾਰ ਅਧਿਕਾਰੀ ਜਾਂ ਕਾਮੇ ਇਸ ਮਹਿਕਮੇ ਵਿਚ ਮੌਜੂਦ ਹਨ।

ਜਿੰਦਰ ਨੇ ਗ਼ਰੀਬੀ ਤੇ ਲਾਚਾਰੀ ਵੇਖੀ ਹੈ। ਪਲ ਪਲ 'ਤੇ ਉਸਨੂੰ ਬੇਇਜ਼ਤੀ ਦਾ ਸਾਹਮਣੇ

ਕਰਨਾ ਪਿਆ ਹੈ। ਪੜ੍ਹਾਈ ਦਾ ਖਰਚਾ ਪੂਰਾ ਕਰਨ ਲਈ ਉਹ ਅਕਸਰ ਹੀ ਦਿਹਾੜੀ ਚਲਿਆ ਜਾਂਦਾ ਸੀ। ਅੰਗਰੇਜ਼ੀ ਦੀ ਐੱਮ. ਏ. ਪਾਸ ਕਰ ਕੇ ਵੀ ਉਸਨੂੰ ਬੱਕਰੀਆਂ ਚਾਰਨੀਆਂ ਪਈਆਂ ਹਨ ਤੇ ਜੱਟਾਂ ਦੇ ਖੇਤਾਂ ਵਿਚ ਜਾ ਕੇ ਕਮਾਦ ਵੀ ਛਿੱਲਣੇ ਪਏ ਹਨ। ਗ਼ਰੀਬ ਘਰਾਂ ਦੇ ਬੱਚਿਆਂ ਵਾਂਗ ਛੋਟਾ ਹੁੰਦਾ ਉਹ ਨਿੱਕੀਆਂ ਨਿੱਕੀਆਂ ਚੋਰੀਆਂ ਵੀ ਕਰਦਾ ਰਿਹਾ ਹੈ ਜੋ ਫੜੀਆਂ ਵੀ ਜਾਂਦੀਆਂ ਸਨ। ਉਸਨੇ ਖੇਤਾਂ ਦੀਆਂ ਵੱਟਾਂ ਤੋਂ ਘਾਹ ਵੀ ਖੋਤਿਆ ਹੈ ਤੇ ਇਹ ਕਹਾਵਤ ਵੀ ਝੂਠੀ ਕੀਤੀ ਹੈ ਕਿ ਘਾਈਆਂ ਨੇ ਤਾਂ ਘਾਹ ਹੀ ਖੋਤਣਾ ਹੈ। ਪੰਜਾਬ ਰੋਡਵੇਜ਼ ਵਿਚ ਆਡੀਟਰ ਦੀ ਅਸਾਮੀ 'ਤੇ ਨਿਯੁਕਤੀ ਹੋਣ ਉਪਰੰਤ ਜਦੋਂ ਉਹ ਪਹਿਲੇ ਦਿਨ ਆਪਣੇ ਦਫਤਰ ਹਾਜ਼ਰੀ ਦੇਣ ਗਿਆ ਤਾਂ ਉਸ ਨੂੰ ਹਾਜ਼ਰ ਕਰਵਾ ਕੇ ਵੀ ਘੰਟਾ ਭਰ ਬੈਠਣ ਲਈ ਕੋਈ ਕੁਰਸੀ ਹੀ ਨਾ ਦਿੱਤੀ ਗਈ। ਕਿਸੇ ਸਰਕਾਰੀ ਮੁਲਾਜ਼ਮ ਨੂੰ, ਆਪਣੇ ਹੀ ਦਫਤਰ ਵਿਚ, ਪਹਿਲੇ ਹੀ ਦਿਨ, ਸ਼ਾਇਦ ਹੀ ਏਨਾ ਨਿਰਾਦਰ ਮਿਲਿਆ ਹੋਵੇ। ਕਮੀਨੇ ਬਾਬੂ ਉਸ ਤੋਂ ਬਰਫੀ ਦਾ ਡੱਬਾ ਤਾਂ ਮੰਗਵਾ ਲੈਂਦੇ ਹਨ ਪਰ ਕੁਰਸੀ ਫੇਰ ਵੀ ਨਹੀਂ ਦਿੰਦੇ। ਬਾਅਦ ਵਿਚ ਵੀ ਉਸਨੂੰ ਆਪਣੀ ਨੌਕਰੀ ਦੌਰਾਨ ਅਜਿਹੀਆਂ ਨਿਰਾਦਰੀਆਂ ਦਾ ਸਾਰੀ ਉਮਰ ਹੀ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਪਰ ਜਦੋਂ ਕਹਾਣੀਕਾਰ ਤੇ ਸੀਨੀਅਰ ਆਈ.ਏ.ਐੱਸ. ਸ. ਨ੍ਰਿਪਿੰਦਰ ਸਿੰਘ ਰਤਨ ਉਸਦੇ ਮਹਿਕਮੇ ਦੇ ਉੱਚ ਅਫਸਰ ਬਣੇ ਤਾਂ ਜਿੰਦਰ ਨੂੰ ਬਹੁਤ ਮਾਣ ਇੱਜ਼ਤ ਵੀ ਮਿਲਿਆ। ਜਿਹੜੇ ਜਿੰਦਰ ਨੂੰ ਉਸਦੇ ਆਪਣੇ ਦਫਤਰ ਦੇ ਕਲਰਕ ਤੇ ਪੀਅਨ ਕੁਰਸੀ ਨਹੀਂ ਦਿੰਦੇ ਸਨ, ਓਸੇ ਜਿੰਦਰ ਨੂੰ ਇਕ ਚੋਟੀ ਦਾ ਆਈ.ਏ.ਐੱਸ. ਅਫਸਰ ਆਪਣੇ ਕੋਲ ਕੁਰਸੀ 'ਤੇ ਬਿਠਾਉਂਦਾ ਸੀ ਤੇ ਉਸ ਵਕਤ ਜਿੰਦਰ ਦੇ ਅਫਸਰ ਜੀ. ਐੱਮ., ਜੂ. ਐੱਮ. ਜਿਹੇ ਰਤਨ ਸਾਹਿਬ ਦੇ ਮੂਹਰੇ ਹੱਥ ਜੋੜ ਕੇ ਖੜ੍ਹੇ ਹੁੰਦੇ ਸਨ।

ਜਿੰਦਰ ਦੇ ਦੋਸਤਾਂ ਦਾ ਘੇਰਾ ਬਹੁਤ ਹੀ ਵਿਸ਼ਾਲ ਹੈ। ਉਸਦੇ ਦੋਸਤ ਤੇ ਪ੍ਰਸ਼ੰਸਕ ਦੁਨੀਆਂ ਦੇ ਕੋਨੇ ਕੋਨੇ ਵਿਚ ਵਸੇ ਹੋਏ ਹਨ ਤੇ ਇਹਨਾਂ ਦੋਸਤਾਂ ਦੀ ਬਦੌਲਤ ਉਹ ਹੁਣ ਤਕ ਇੰਗਲੈਂਡ, ਅਮਰੀਕਾ, ਕੈਨੇਡਾ ਅਤੇ ਆਸਟਰੇਲੀਆ, ਪਾਕਿਸਤਾਨ ਆਦਿ ਦੇਸ਼ਾਂ ਦਾ ਭਰਮਣ ਕਰ ਆਇਆ ਹੈ। ਪਾਕਿਸਤਾਨ ਤੇ ਇੰਗਲੈਂਡ ਤਾਂ ਉਹ ਐਂ ਜਾ ਆਉਂਦਾ ਹੈ ਜਿਵੇਂ ਜੱਟ ਚੰਡੀਗੜ੍ਹ ਦਾ ਗੇੜਾ ਲਾ ਆਉਂਦੇ ਨ। ਇੰਗਲੈਂਡ ਵਸਦਾ ਹਰਜੀਤ ਅਟਵਾਲ ਤਾਂ ਉਸਦੇ ਵੱਡੇ ਭਰਾ ਤਰਸੇਮ ਵਾਂਗ ਹੈ ਜਿਸਦੇ ਘਰ ਉਹ ਆਪਣੇ ਘਰ ਵਾਂਗ ਹੀ ਆਉਂਦਾ ਜਾਂਦਾ ਹੈ। ਨੌਕਰੀ ਦੇ ਆਖਰੀ ਕੁਝ ਸਾਲ ਉਸਨੂੰ ਚੰਡੀਗੜ੍ਹ ਵਿਚ ਗੁਜ਼ਾਰਨੇ ਪਏ ਹਨ। ਇੱਥੇ ਉਹ ਆਪਣੇ ਮਿੱਤਰ ਡਾ. ਗੁਰਪਾਲ ਸਿੰਘ ਸੰਧੂ ਦੀ ਕੋਠੀ ਰਹਿੰਦਾ ਰਿਹਾ ਹੈ। ਪਹਿਲਾਂ ਤਾ ਉਹ ਰੋਜ਼ਾਨਾ ਹੀ ਅੱਪ ਡਾਊਨ ਕਰਦਾ ਸੀ ਤੇ ਮਹਿਕਮੇ ਦਾ ਬੰਦਾ ਹੋਣ ਕਰਕੇ ਰੋਡਵੇਜ਼ ਦੀ ਬੱਸ ਵਿਚ ਉਸਦੀ ਟਿਕਟ ਨਹੀਂ ਸੀ ਕੱਟੀ ਜਾਂਦੀ। ਇਕ ਵਾਰ ਉਹ ਆਪਣੇ ਪਿੰਡ ਤੋਂ ਜਲੰਧਰ ਨੂੰ ਆ ਰਿਹਾ ਸੀ ਤਾਂ ਪੰਜਾਬ ਰੋਡਵੇਜ਼ ਜਲੰਧਰ ਡਿਪੂ ਦੇ ਇਕ ਕੱਬੇ ਕੰਡਕਟਰ ਨੇ ਜਿੰਦਰ ਦੀ ਬੇਇਜ਼ਤੀ ਵੀ ਕੀਤੀ ਤੇ ਉਸਨੂੰ ਟਿਕਟ ਕਟਾਉਣ ਲਈ ਵੀ ਮਜਬੂਰ ਕਰ ਦਿੱਤਾ ਸੀ। ਉਹ ਜਾ ਕੇ ਜੀ.ਐੱਮ. ਦੇ ਪੇਸ਼ ਹੋ ਗਿਆ। ਹਰਿੰਦਰ ਸਿੰਘ ਹਿੰਦ ਨਾਂ ਦਾ ਇਹ ਅਫਸਰ ਲੇਖਕਾਂ ਦਾ ਕਦਰਦਾਨ ਸੀ ਤੇ ਉਸ ਨੇ ਓਸੇ ਵਕਤ ਹੀ ਕੱਬੇ ਕੰਡਕਟਰ ਦੇ ਸਸਪੈਂਸ਼ਨ ਆਰਡਰ ਕਰ ਦਿੱਤੇ। ਨਰਮ ਦਿਲ ਜਿੰਦਰ ਨੂੰ ਇਹ ਉਮੀਦ ਨਹੀਂ ਸੀ ਕਿ ਜੀ.ਐੱਮ. ਕੰਡਕਟਰ ਨੂੰ ਏਨੀ ਵੱਡੀ ਸਜ਼ਾ ਦੇ ਦੇਵੇਗਾ ਤੇ ਅਗਲੇ ਦਿਨ ਉਹ ਫਿਰ ਅਫਸਰ ਕੋਲ ਚਲਾ ਗਿਆ ਕਿ ਉਸਨੂੰ ਮੁਆਫ ਕਰ ਦਿੱਤਾ ਜਾਵੇ।

ਸਾਹਿਤ ਦੇ ਖੇਤਰ ਦੇ ਤਿੰਨ ਬੰਦਿਆਂ ਜਗਰੂਪ ਸਿੰਘ ਦਾਤੇਵਾਸ, ਤਲਵਿੰਦਰ ਸਿੰਘ ਤੇ ਮਨਜੀਤ ਕਾਦਰ ਨੂੰ ਉਹ ਆਪਣੇ ਦੋਸਤ ਮੰਨਦਾ ਹੈ ਪਰ ਇਹ ਤਿੰਨੇ ਸਦਾ ਲਈ ਉਸ ਨੂੰ ਵਿਛੋੜਾ ਦੇ ਗਏ ਹਨ। ਬਲਬੀਰ ਪਰਵਾਨਾ ਨਾਲ ਉਸਦੀ ਦੋਸਤੀ ਬਹੁਤ ਪੁਰਾਣੀ ਹੈ। ਦੇਸ ਰਾਜ ਕਾਲੀ ਨੂੰ ਉਹ ਦਿਲੋਂ ਪਿਆਰ ਕਰਦਾ ਹੈ। ਪ੍ਰੇਮ ਪ੍ਰਕਾਸ਼ ਨਾਲ ਉਸਦੀ ਤੇਤੀ ਵਰ੍ਹਿਆਂ ਦੀ ਸਾਂਝ ਹੈ ਪਰ ਇਸਨੂੰ ਦੋਸਤੀ ਨਹੀਂ ਕਿਹਾ ਜਾ ਸਕਦਾ। ਪ੍ਰੇਮ ਪ੍ਰਕਾਸ਼ ਨੂੰ ਜਿੰਦਰ ਇਕ ਖਬਤੀ ਇਨਸਾਨ ਮੰਨਦਾ



ਹੈ ਜਿਸ ਨਾਲ ਦੋਸਤੀ ਕੀਤੀ ਵੀ ਨਹੀਂ ਜਾ ਸਕਦੀ। ਕਈ ਲੇਖਕ ਲੋਕ ਜਿੰਦਰ ਨੂੰ ਪ੍ਰੇਮ ਪ੍ਰਕਾਸ਼ ਦਾ ਚੇਲਾ ਸਮਝਦੇ ਹਨ ਪਰ ਉਹ ਇਸ ਗੱਲ ਤੋਂ ਚਿੜ ਮੰਨਦਾ ਹੈ। ਚੇਲਾ ਤਾਂ ਕੀ ਜਿੰਦਰ ਤਾਂ ਉਸ ਤੋਂ ਰੱਤੀ ਭਰ ਵੀ ਪ੍ਰਭਾਵਤ ਨਹੀਂ ਤੇ ਨਾ ਹੀ ਕਹਾਣੀ ਲੇਖਣੀ ਵਿਚ ਪ੍ਰੇਮ ਪ੍ਰਕਾਸ਼ ਕਦੇ ਜਿੰਦਰ ਦਾ ਆਦਰਸ਼ ਰਿਹਾ ਹੈ। ਜਿੰਦਰ ਤਾਂ ਕਹਾਣੀ ਵਿਚ ਮੋਹਨ ਭੰਡਾਰੀ ਅਤੇ ਰਘੁਬੀਰ ਢੰਡ ਨੂੰ ਆਪਣਾ ਆਦਰਸ਼ ਮੰਨਦਾ ਹੈ। ਅਜੀਤ ਕੌਰ ਨੂੰ ਉਹ ਆਪਣੀ ਮਨ ਪਸੰਦ ਕਹਾਣੀਕਾਰਾ ਕਹਿੰਦਾ ਹੈ। ਪਰ ਉਹ ਪ੍ਰੇਮ ਪ੍ਰਕਾਸ਼ ਕੋਲ ਅਕਸਰ ਹੀ ਜਾਂਦਾ ਰਹਿੰਦਾ ਹੈ ਤੇ ਜੇਕਰ ਕੁਝ ਦਿਨ ਨਾ ਵੀ ਜਾਵੇ ਤਾਂ ਪ੍ਰੇਮ ਪ੍ਰਕਾਸ਼ ਆਪ ਫੋਨ ਕਰਕੇ ਉਸਨੂੰ ਸੱਦ ਲੈਂਦਾ ਹੈ। ਜਿੰਦਰ ਦਾ ਕਹਿਣਾ ਹੈ ਕਿ ਉਸ ਕੋਲ ਜਾ ਕੇ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ ਪਰ ਬੁੜ੍ਹੇ ਦੇ ਸੁਭਾਅ ਦਾ ਕੋਈ ਭੇਤ ਨਹੀਂ ਕਿ ਉਸਨੇ ਕਦੋਂ ਕੀ ਤੇ ਕਿਹੜਾ ਮੋੜ ਕੱਟ ਜਾਣਾ ਹੈ। ਇਕ ਵਾਰ ਸਾਹਿਤ ਅਕਾਦਮੀ ਦੇ ਇਨਾਮ ਲਈ ਜਿੰਦਰ ਦਾ ਨਾਂ ਵੀ ਸਿਖਰ ਤਕ ਪਹੁੰਚ ਗਿਆ ਸੀ ਪਰ ਤਿੰਨ ਮੈਂਬਰੀ ਕਮੇਟੀ ਦਾ ਹਿੱਸਾ ਹੋਣ 'ਤੇ ਵੀ ਉਸ ਬੁੜ੍ਹੇ ਨੇ ਕਹਾਣੀਕਾਰ ਜਿੰਦਰ ਨੂੰ ਵੋਟ ਨਹੀਂ ਸੀ ਪਾਈ। ਉਸਨੇ ਆਪਣੀ ਵੋਟ ਇਕ ਕਵੀ ਨੂੰ ਪਾ ਦਿੱਤੀ ਸੀ। ਇਨਾਮ ਉਸ ਕਵੀ ਨੂੰ ਵੀ ਨਹੀਂ ਸੀ ਮਿਲ ਸਕਿਆ। ਪਰ ਫਿਰ ਵੀ ਜਿੰਦਰ ਪ੍ਰੇਮ ਪ੍ਰਕਾਸ਼ ਦੀ ਬਹੁਤ ਇੱਜ਼ਤ ਕਰਦਾ ਹੈ ਤੇ ਉਸ ਤੋਂ ਡਰਦਾ ਵੀ ਬਹੁਤ ਹੈ। ਜਦੋਂ ਉਹ ਬੇਰੁਜ਼ਗਾਰ ਸੀ ਤਾਂ ਪ੍ਰੇਮ ਪ੍ਰਕਾਸ਼ ਉਸ ਬਾਰੇ ਅਕਸਰ ਹੀ ਚਿੰਤਤ ਰਹਿੰਦਾ ਸੀ। ਜਦੋਂ ਵੀ ਜਿੰਦਰ ਉਸਨੂੰ ਮਿਲਦਾ ਤਾਂ ਉਹ ਉਸਦੀ ਨੌਕਰੀ ਬਾਰੇ ਜ਼ਰੂਰ ਪੁੱਛਦਾ। ਇਕ ਵਾਰ ਉਸ ਨੇ ਜਿੰਦਰ ਨੂੰ ਕਿਹਾ ਕਿ ਬਿਜਲੀ ਬੋਰਡ ਦੇ ਹੈੱਡ ਆਫਿਸ ਪਟਿਆਲੇ ਉਸ ਦਾ ਇਕ ਜਾਣੂ ਅਫ਼ਸਰ ਲੱਗਾ ਹੈ, ਤੂੰ ਉਸਨੂੰ ਜਾ ਕੇ ਮਿਲ। ਵੈਸੇ ਪ੍ਰੇਮ ਪ੍ਰਕਾਸ਼ ਕਦੀ ਵੀ ਕਿਸੇ ਦੀ ਸਿਫ਼ਾਰਸ਼ ਨਹੀਂ ਕਰਦਾ। ਇਸੇ ਕਰਕੇ ਜਿੰਦਰ ਨੂੰ ਉਹਨਾਂ ਦਿਨਾਂ ਵਾਲਾ ਪ੍ਰੇਮ ਪ੍ਰਕਾਸ਼ ਕਦੇ ਨਹੀਂ ਭੁੱਲਦਾ।

ਜਿੰਦਰ ਬੜੀ ਕਾਹਲੀ ਕਾਹਲੀ ਅਤੇ ਹਕਲ਼ਾ ਕੇ ਬੋਲਦਾ ਹੈ। ਜਦੋਂ ਵੀ ਉਸ ਨੂੰ ਫੋਨ ਕਰੋ ਤਾਂ ਉਹ ਪੁੱਛਦਾ ਹੈ, 'ਕੀ ਬੰਦਾ (ਬਣਦਾ)?' ਮੇਰੇ ਇਕ ਸਾਥੀ ਲੈਕਚਰਾਰ ਨੂੰ ਜਦੋਂ ਕੋਈ ਵਿਦਿਆਰਥੀ ਸਤਿ ਸ੍ਰੀ ਅਕਾਲ ਬੁਲਾਉਂਦਾ ਤਾਂ ਉਹ ਅੱਗੋਂ ਕਹਿੰਦਾ, 'ਸਾਸਰੀ ਕਾਲ', ਪਰ ਜੇ ਉਸਨੂੰ ਕੋਈ ਅਧਿਆਪਕ ਸਤਿ ਸ੍ਰੀ ਅਕਾਲ ਕਹਿੰਦਾ ਤਾਂ ਅੱਗੋਂ ਦੋ ਵਾਰ 'ਸਾਸਰੀ ਕਾਲ, ਸਾਸਰੀ ਕਾਲ' ਕਹਿੰਦਾ ਪਰ ਜੇ ਕੋਈ ਮੈਡਮ ਬੁਲਾ ਦਿੰਦੀ ਤਾਂ ਉਹ ਅੱਗੋਂ ਤਿੰਨ ਵਾਰ ਸਾਸਰੀ ਕਾਲ ਕਹਿੰਦਾ। ਓਸੇ ਤਰ੍ਹਾਂ ਜਿੰਦਰ ਵੀ ਇਕ ਸ਼ਬਦ ਨੂੰ ਤਿੰਨ ਤਿੰਨ ਵਾਰ ਬੋਲ ਜਾਂਦਾ ਹੈ। ਜਦੋਂ ਉਸਨੂੰ ਆਪ ਨੂੰ ਕੋਈ ਗੱਲ ਸਮਝ ਨਾ ਆਵੇ ਤਾਂ ਇਕੋ ਸਾਹ ' ਕੀ ਕੀ ਕੀ ' ਬੋਲਦਾ ਹੈ। ਤੇ ਜਦੋਂ ਫੋਨ ਕੱਟਣ ਦੀ ਗੱਲ ਕਰੀਏ ਤਾਂ ਕਹੂ, ' ਚੰਗਾ ਚੰਗਾ ਚੰਗਾ, ਓਕੇ ਓਕੇ ਓਕੇ।' ਉਹ ਇਕ ਚੰਗਾ ਲੇਖਕ ਤਾਂ ਹੈ ਪਰ ਚੰਗਾ ਬੁਲਾਰਾ ਨਹੀਂ। ਅਬੋਹਰ ਵੱਲ ਕੁੜੀਆਂ ਦੇ ਇਕ ਪ੍ਰਾਈਵੇਟ ਕਾਲਜ ਵਿਚ ਪੜ੍ਹਾਉਂਦੇ ਕਹਾਣੀਕਾਰ ਮਿੱਤਰ ਸੁਖਰਾਜ ਧਾਲੀਵਾਲ ਨੇ ਆਪਣੇ ਕਾਲਜ ਵਿਚ ਬਹੁਤ ਵੱਡੇ ਸਾਹਿਤਕ ਸਮਾਗਮ ਦਾ ਆਯੋਜਨ ਕਰਵਾਇਆ ਤਾਂ ਕਿ ਕਾਲਜ ਦੀ ਕਮੇਟੀ ਸਾਹਮਣੇ ਉਸਦੀ ਬੱਲੇ ਬੱਲੇ ਹੋ ਜਾਵੇ। ਉਸਨੇ ਜਿੰਦਰ ਦੇ ਨਾਲ ਦੋ ਹੋਰ ਕਹਾਣੀਕਾਰ ਤੇ ਤਿੰਨ ਕਵੀਆਂ ਦਾ ਰੂਬਰੂ ਰੱਖ ਲਿਆ । ਕਵੀ ਤਿੰਨੇ ਹੀ ਲੋਕਲ ਤੇ ਸਾਹਿਤਕ ਹਲਕਿਆਂ ਵਿਚ ਅਣਜਾਣੇ ਜਿਹੇ ਸਨ। ਜਿੰਦਰ ਪਹਿਲਾ ਤੇ ਮੁੱਖ ਵਕਤਾ ਸੀ ਪਰ ਉਹ ਅੱਠ ਕੁ ਮਿੰਟ ਬੋਲ ਕੇ ਬੈਠ ਗਿਆ। ਇਸੇ ਤਰ੍ਹਾਂ ਦੂਜੇ ਦੋ ਕਹਾਣੀਕਾਰ ਵੀ ਪੰਦਰਾਂ ਪੰਦਰਾਂ ਵੀਹ ਵੀਹ ਮਿੰਟ ਬੋਲ ਕੇ ਬੈਠ ਗਏ। ਬਾਅਦ ਵਿਚ ਤਿੰਨੇ ਕਵੀਆਂ ਨੇ ਚੰਗਾ ਰੰਗ ਬੰਨ੍ਹਿਆ। ਖੂਬ ਤਾੜੀਆਂ ਵੱਜੀਆਂ ਤੇ ਉਹ ਮੇਲਾ ਲੁੱਟ ਕੇ ਲੈ ਗਏ। ਵਿਚਾਰੇ ਕਹਾਣੀਕਾਰ ਫਲਾਪ ਹੋ ਗਏ। ਵਾਪਸੀ 'ਤੇ ਜਿੰਦਰ ਕਹਿ ਰਿਹਾ ਸੀ ਕਿ ਅੱਗੇ ਤੋਂ ਕਿਸੇ ਅਜਿਹੇ ਸਮਾਗਮ 'ਤੇ ਨਹੀਂ ਆਉਣਾ ਕਿਉਂਕਿ ਇੱਥੇ ਸਿੱਖਣ ਸਿਖਾਉਣ ਨੂੰ ਤਾਂ ਕੁਝ ਮਿਲਦਾ ਨਹੀਂ।

ਕਹਾਣੀ ਦੇ ਅੱਧੇ ਅੱਧੇ ਅਕਾਸ਼ ਵਾਲੀ ਸ਼ੁਰਲੀ ਵਾਂਗ ਚੌਥੀ ਪੀੜ੍ਹੀ ਦੇ ਕਹਾਣੀਕਾਰਾਂ ਵਾਲੀ

ਸ਼ੁਰਲੀ ਨੇ ਸਾਡੀ ਉਮਰ ਦੇ ਕਈ ਕਹਾਣੀਕਾਰਾਂ ਦਾ ਨੁਕਸਾਨ ਕੀਤਾ ਹੈ। ਨਾ ਸਾਨੂੰ ਕੋਈ ਤੀਜੀ ਪੀੜ੍ਹੀ ਵਿਚ ਗਿਣਦਾ ਹੈ ਤੇ ਨਾ ਹੀ ਚੌਥੀ ਵਿਚ। ਪੰਜਾਬੀ ਸਾਹਿਤ ਅਕੈਡਮੀ ਦੀਆਂ ਚੋਣਾਂ ਦੌਰਾਨ ਪੰਜਾਬੀ ਕਹਾਣੀ ਵਿਚ ਵਾਹਵਾ ਨਾਂ ਤੇ ਚੰਗੀ ਦਿੱਖ ਵਾਲੀ ਇਕ ਬੀਬੀ ਨੂੰ ਪਹਿਲੀ ਵਾਰ ਵੇਖਿਆ ਤਾਂ ਉਸਦੀ ਉਮਰ ਦਾ ਕੋਈ ਅੰਦਾਜ਼ਾ ਨਾ ਲੱਗੇ। ਕਦੇ ਉਹ ਤੀਹਾਂ ਪੈਂਤੀਆਂ ਦੀ ਜਾਪੇ ਤੇ ਕਦੇ ਪੰਜਾਹ ਪਚਵੰਜਾ ਦੀ ਲੱਗਣ ਲੱਗ ਪਵੇ। ਆਪਣੀ ਦੁਬਿਧਾ ਦੂਰ ਕਰਨ ਲਈ ਮੈਂ ਜਤਿੰਦਰ ਹਾਂਸ ਨੂੰ ਪੁੱਛਿਆ ਕਿ ਇਹ ਬੀਬੀ ਕਿਹੜੀ ਪੀੜ੍ਹੀ ਦੀ ਹੈ ਤਾਂ ਅੱਗੋਂ ਉਹ ਵੀ ਸ਼ਰਾਰਤੀ ਗੋਲ਼ ਮੋਲ਼ ਜਵਾਬ ਦੇ ਗਿਆ, ਅਖੇ, 'ਪੀੜ੍ਹੀ ਦਾ ਕੀ ਹੈ ਜੀ, ਭਾਵੇਂ ਤੁਸੀਂ ਆਪਣੀ ਪੀੜ੍ਹੀ ਵਿਚ ਰੱਖ ਲਵੋ।' ਪਰ ਸੱਠਾਂ ਤੋਂ ਟੱਪੇ ਜਿੰਦਰ ਨੂੰ ਆਲੋਚਕ ਚੌਥੀ ਪੀੜ੍ਹੀ ਵਿਚ ਸ਼ਾਮਲ ਕਰ ਲੈਂਦੇ ਹਨ। ਉਹ ਵੀ ਆਪਣੇ ਆਪ ਨੂੰ ਚੌਥੀ ਪੀੜ੍ਹੀ ਦਾ ਹੀ ਕਹਾਣੀਕਾਰ ਮੰਨਦਾ ਹੈ।

ਦੋ ਦਹਾਕਿਆਂ ਤੋਂ ਆਡੀਟਰ ਹਰਜਿੰਦਰਪਾਲ ਐਡੀਟਰ ਜਿੰਦਰ ਬਣਕੇ ਮੈਗਜ਼ੀਨ 'ਸ਼ਬਦ' ਨੂੰ ਬੜੀ ਸਫਲਤਾ ਪੂਰਵਕ ਚਲਾ ਰਿਹਾ ਹੈ। 'ਸ਼ਬਦ' ਦੇ ਹੋਂਦ ਵਿਚ ਆਉਣ ਦੀ ਕਹਾਣੀ ਵੀ ਦਿਲਚਸਪ ਹੈ- ਇਕ ਦਿਨ ਪ੍ਰੇਮ ਪ੍ਰਕਾਸ਼ ਨੇ ਜਿੰਦਰ ਨੂੰ ਕਿਹਾ ਕਿ ਆਪਣੇ ਇੰਗਲੈਂਡ ਵਾਲੇ ਦੋਸਤਾਂ ਨੂੰ ਕਹਿ, ਉਹਦੀ ਆਰਥਿਕ ਮਦਦ ਕਰ ਦਿਆ ਕਰਨ, ਮੈਂ ਉਹਨਾਂ ਦੀਆਂ ਰਚਨਾਵਾਂ ਨੂੰ 'ਲਕੀਰ' ਦੇ ਅੱਧੇ ਸਫੇ ਦੇ ਦਿਆ ਕਰਾਂਗਾ। ਜਿੰਦਰ ਨੇ ਹਰਜੀਤ ਅਟਵਾਲ ਨਾਲ ਗੱਲ ਕੀਤੀ। ਹਰੀ ਕ੍ਰਾਂਤੀ ਆਉਣ ਤੋਂ ਬਾਅਦ ਸਾਧਾਰਨ ਜੱਟ ਵੀ ਟਰੈਕਟਰ ਖਰੀਦਣ ਲੱਗ ਪਏ ਸਨ ਤੇ ਕਈ ਕਾਹਲ਼ੇ ਦੋ ਦੋ ਘਰ ਰਲ਼ ਕੇ ਸਾਂਝਾ ਟਰੈਕਟਰ ਲੈਣ ਲੱਗੇ। ਪਰ ਉਹਨਾਂ ਦੀ ਇਹ ਸਾਂਝਗੀਰੀ ਸਾਲ ਛੇ ਮਹੀਨੇ ਤੋਂ ਵੱਧ ਨਹੀਂ ਸੀ ਨਿਭਦੀ। ਜੱਟ ਦੇ ਪੁੱਤ ਹਰਜੀਤ ਅਟਵਾਲ ਨੂੰ ਇਹ ਗੱਲ ਭੁੱਲੀ ਨਹੀਂ ਸੀ। ਉਸਨੇ ਜਿੰਦਰ ਨੂੰ ਕਿਹਾ ਕਿ ਆਪਣੀ ਇਸ ਸਨਕੀ ਬੁੜ੍ਹੇ ਨਾਲ ਛੀ ਮਹੀਨਿਆਂ ਤੋਂ ਵੱਧ ਨਹੀਂ ਨਿਭਣੀ ਤੇ ਫਿਰ ਕਿਉਂ ਨਾ ਆਪਾਂ ਆਪਣਾ ਹੀ ਸੰਦ ਬਣਾ ਲਈਏ। ਜਿੰਦਰ ਨੇ ਘਰ ਦੇ ਇਸ ਸਾਹਿਤਕ ਸੰਦ ਤੋਂ ਬਹੁਤ ਹੀ ਖੱਟਿਆ ਹੈ। ਪਰ ਉਹ ਕਹਿੰਦਾ ਹੈ ਕਿ ਮੈਂ ਗੰਵਾਇਆ ਵੀ ਬਹੁਤ ਹੈ। ਜੇ 'ਸ਼ਬਦ' ਦੀ ਜ਼ਿੰਮੇਵਾਰੀ ਨਾ ਹੁੰਦੀ ਤਾਂ ਸ਼ਇਦ ਉਹ ਹੋਰ ਬਿਹਤਰ ਤੇ ਬਹੁਤੇਰੀਆਂ ਕਹਾਣੀਆਂ ਲਿਖ ਸਕਦਾ। ਹੁਣ ਜਿੰਦਰ ਦਾ ਪੰਜਾਬੀ ਕਹਾਣੀ ਵਿਚ ਜ਼ਿਕਰਯੋਗ ਸਥਾਨ ਬਣ ਗਿਆ ਹੈ ਤੇ ਉਸਦੀਆਂ ਕਿਤਾਬਾਂ ਸਾਹਿਤ ਅਕਾਦਮੀ ਦੇ ਵਕਾਰੀ ਇਨਾਮ ਲਈ ਵੀ ਵਿਚਾਰੀਆਂ ਜਾਣ ਲੱਗ ਪਈਆਂ ਹਨ ਤੇ ਹੋ ਸਕਦਾ ਹੈ ਕਿ ਕਦੇ ਉਸ ਦਾ ਟੋਣਾ ਲੱਗ ਹੀ ਜਾਵੇ। ਛੋਟਾ ਮੋਟਾ ਇਨਾਮ ਤਾਂ ਉਹ ਹੁਣ ਲੈਣ ਤੋਂ ਹੀ ਇਨਕਾਰ ਕਰ ਦਿੰਦਾ ਹੈ। ਵੈਸੇ ਉਸ ਨੂੰ ਅਜੇ ਤਕ ਕੋਈ ਜ਼ਿਕਰਯੋਗ ਇਨਾਮ ਮਿਲਿਆ ਵੀ ਨਹੀਂ।

ਜਿੰਦਰ ਨੂੰ ਆਪਣੀ ਦਫਤਰੀ ਡਿਊਟੀ ਦੇ ਸੰਬੰਧ ਵਿਚ ਪੰਜਾਬ ਦੇ ਵੱਖ ਵੱਖ ਸ਼ਹਿਰਾਂ ਵਿਚ ਸਥਿਤ ਪੰਜਾਬ ਰੋਡਵੇਜ਼ ਦੇ ਡਿੱਪੂਆਂ ਦੀ ਚੈਕਿੰਗ ਜਾਂ ਆਡਿਟ ਵਗੈਰਾ ਲਈ ਇਕ ਦੋ ਦਿਨਾਂ ਲਈ ਜਾਣਾ ਪੈਂਦਾ ਸੀ। ਉਥੇ ਉਸਦਾ ਰਾਤ ਰਹਿਣ ਅਤੇ ਰੋਟੀ ਪਾਣੀ ਦੇ ਖਰਚ ਦਾ ਬੰਦੋਬਸਤ ਆਡਿਟ ਕੀਤੇ ਜਾਣ ਵਾਲੇ ਦਫ਼ਤਰ ਦੇ ਮੁਲਾਜ਼ਮਾਂ ਵੱਲੋਂ ਕੀਤਾ ਜਾਂਦਾ ਹੈ। ਇੰਨੀ ਕੁ ਸੇਵਾ ਪਾਣੀ ਨੂੰ ਅਸੀਂ ਭਾਵੇਂ ਰਿਸ਼ਵਤ ਕਹਿ ਲਈਏ, ਜੋ ਜਿੰਦਰ ਲੈਂਦਾ ਰਿਹਾ ਹੈ। ਇਕ ਵਾਰ ਉਹ ਮੁਕਤਸਰ ਰੋਡਵੇਜ਼ ਦੇ ਡਿਪੂ ਦੀ ਆਡਿਟ ਲਈ ਆਇਆ ਤਾਂ ਮੱਲੋਜ਼ਰੀ ਮੈਂ ਆਪਣੇ ਘਰ ਰਾਤ ਰਹਿਣ ਲਈ ਮਨਾ ਲਿਆ। ਛੇਤੀ ਕੀਤੇ ਉਹ ਕਿਸੇ ਨੂੰ ਤੰਗ ਪ੍ਰੇਸ਼ਾਨ ਕਰਕੇ ਰਾਜ਼ੀ ਨਹੀਂ। ਘਰ ਆ ਕੇ ਉਸ ਨੇ ਕਿਹਾ ਕਿ ਉਹ ਤਾਂ ਸਿਰਫ ਦੋ ਫੁਲਕੇ ਅਤੇ ਥੋੜ੍ਹੀ ਜਿਹੀ ਦਾਲ ਦੀ ਕੌਲੀ ਲਵੇਗਾ। ਦਾਰੂ ਵਗੈਰਾ ਨੂੰ ਤਾਂ ਉਸਨੇ ਉਂਝ ਹੀ ਹੱਥ ਜੋੜ ਦਿੱਤੇ ਸਨ।

ਅਗਲੇ ਦਿਨ ਜਦੋਂ ਉਹ ਸਾਡੇ ਘਰੋਂ ਵਿਦਾਅ ਹੋ ਰਿਹਾ ਸੀ ਤਾਂ ਮੇਰੀ ਘਰਵਾਲੀ ਨੂੰ ਕਹਿਣ ਲੱਗਾ, 'ਭਾਬੀ ਜੀ ਤੁਹਾਨੂੰ ਵੀ ਤਕਲੀਫ ਦਿੱਤੀ, ਮੈਂ ਤਾਂ ਹੋਟਲ ਵਿਚ ਹੀ ਠਹਿਰਣਾ ਸੀ ਪਰ ਇਹ ਸਰਦਾਰ ਸਾਹਿਬ ਨਹੀਂ ਮੰਨੇ।' ਪਤਨੀ ਨੇ ਉਸ ਨੂੰ ਕਿਹਾ, 'ਤੁਹਾਡੇ ਵਰਗੇ ਮਹਿਮਾਨਾਂ ਦਾ ਕੀ ਹੈ?



ਭਾਵੇਂ ਵੀਹ ਆ ਜਾਣ। ਮੈਨੂੰ ਪੱਚੀ ਸਾਲ ਹੋ ਗਏ ਹਨ ਇਸ ਘਰ ਵਿਚ ਵਿਆਹੀ ਆਈ ਨੂੰ, ਤੁਸੀਂ ਪਹਿਲੇ ਮਹਿਮਾਨ ਹੋ ਜਿਨ੍ਹਾਂ ਨੇ ਸਾਡੇ ਘਰ ਸ਼ਰਾਬ ਨਹੀਂ ਪੀਤੀ ਤੇ ਅਜਿਹੇ ਨਾ ਪੀਣ ਵਾਲੇ ਸ਼ਾਇਦ ਤੁਸੀਂ ਆਖਰੀ ਵੀ ਹੋਵੋ। ਸਾਡੇ ਤਾਂ ਸਾਰੇ ਪੀਣ ਵਾਲੇ ਹੀ ਆਉਂਦੇ ਨੇ। ਇਕ ਵਾਰ ਇਹਨਾਂ ਦੇ ਮਾਮੇ ਦਾ ਪੁੱਤ ਮਿਲਣ ਆਇਆ। ਉਹ ਉਮਰ ਵਿਚ ਇਹਨਾਂ ਤੋਂ ਕੋਈ ਵੀਹ ਵਰ੍ਹੇ ਵੱਡਾ ਹੈ ਤੇ ਸੁਬ੍ਹਾ ਸ਼ਾਮ ਪਾਠ ਕਰਦਾ ਹੈ। ਮੈਂ ਇਹਨਾਂ ਨੂੰ ਕਿਹਾ ਕਿ ਅੱਜ ਤੁਸੀਂ ਵੀ ਸ਼ਰਾਬ ਦਾ ਨਾਗ਼ਾ ਪਾ ਲਿਓ, ਨਹੀਂ ਤਾਂ ਬਾਈ ਕੀ ਸੋਚੂਗਾ। ਇਹਨਾਂ ਨੇ ਕਿਹਾ ਠੀਕ ਹੈ ਪਰ ਜਦੋਂ ਹੀ ਹੋਇਆ ਆਥਣ, ਇਹ ਤਾਂ ਬੋਤਲ ਖੋਲ੍ਹ ਕੇ ਬੈਠ ਗਏ। ਨਾਗ਼ਾ ਇਹਨਾ ਨੇ ਪਾਉਣਾ ਸੀ ਪਰ ਬਾਈ ਨੇ ਹੀ ਪਾਠ ਦਾ ਨਾਗ਼ਾ ਪਾ ਲਿਆ।'

ਜਿੰਦਰ ਦਾ ਜੀਵਨ ਸਟਾਈਲ ਵੀ ਕੁਝ ਵੱਖਰਾ ਹੀ ਹੈ। ਉਹ ਛੀ ਮਹੀਨੇ ਤਾਰਿਆਂ ਦੀ ਛਾਂਵੇਂ ਛੱਤ 'ਤੇ ਸੌਂਦਾ ਹੈ। ਅਪਰੈਲ ਵਿਚ ਹੀ ਉਹ ਆਪਣਾ ਮੰਜਾ ਕੋਠੇ 'ਤੇ ਚੜ੍ਹਾ ਲੈਂਦਾ ਹੈ ਤੇ ਅਕਤੂਬਰ ਵਿਚ ਹੇਠਾਂ ਲਾਹੁੰਦਾ ਹੈ। ਉਸਦੇ ਦਫ਼ਤਰ ਦਾ ਇਕ ਕਲਰਕ ਮਾਰਚ ਦੇ ਅਖੀਰ ਵਿਚ ਹੀ ਉਸਨੂੰ ਪੁੱਛਣ ਲੱਗ ਜਾਂਦਾ ਕਿ 'ਕੋਠੇ ਚੜ੍ਹ ਸਮਾਗਮ ਕਦੋਂ ਆ? ਤੇ ਸਤੰਬਰ ਖਤਮ ਹੋਣ 'ਤੇ ਪੁੱਛਦਾ ਮੰਜਾ ਲਾਹ ਸਮਾਗਮ ਕਦੋਂ ਕਰ ਰਿਹਾ ਹੈਂ?' ਸਾਈਕਲ ਤੋਂ ਬਿਨਾਂ ਉਹ ਕੋਈ ਹੋਰ ਦੋ-ਪਹੀਆ ਜਾਂ ਚੌਪਹੀਆ ਵਾਹਨ ਨਹੀਂ ਚਲਾ ਸਕਦਾ। ਘਰ ਵਿਚ ਗੀਜ਼ਰ ਹੋਣ ਦੇ ਬਾਵਜੂਦ ਉਹ ਠੰਡੇ ਪਾਣੀ ਨਾਲ ਨਹਾਉਂਦਾ। ਰੋਜ਼ਾਨਾ ਸੁਬ੍ਹਾ ਸ਼ਾਮ ਦੋ ਘੰਟੇ ਲੰਮੀ ਸੈਰ ਕਰਦਾ ਹੈ। ਇਕ ਵਾਰ ਉਹ ਮੇਰੇ ਕੋਲ਼ ਇਕ ਰਾਤ ਰਿਹਾ ਤੇ ਸੌਣ ਲੱਗਾ ਕਹਿਣ ਲੱਗਾ ਕਿ ਮੈਂ ਤਾਂ ਸਵੇਰੇ ਪੰਜ ਵਜੇ ਉੱਠ ਕੇ ਸੈਰ ਨੂੰ ਜਾਂਦਾ ਹਾਂ ਤੇ ਤੁਸੀਂ ਬਾਹਰਲੇ ਗੇਟ ਨੂੰ ਲੌਕ ਨਾ ਲਾਇਓ। ਪਰ ਮੈਂ ਗੇਟ ਨੂੰ ਲੌਕ ਲਾ ਕੇ ਚਾਬੀ ਵਿਚ ਹੀ ਛੱਡ ਦਿੱਤੀ। ਜਿੰਦਰ ਸਵੇਰੇ ਉੱਠਿਆ ਤਾਂ ਉਸ ਤੋਂ ਲੌਕ ਖੋਲ੍ਹਿਆ ਨਾ ਜਾਵੇ। ਅੰਗੂਠੇ ਦੀ ਦਾਬ ਬਿਨਾਂ ਵੱਡੇ ਲੌਕ ਦੀ ਚਾਬੀ ਨੂੰ ਉਹ ਗੇੜਾ ਹੀ ਨਾ ਦੇ ਸਕਿਆ। ਅਚਾਨਕ ਮੈਨੂੰ ਜਾਗ ਆ ਗਈ। ਜਿੰਦਰ ਗੇਟ ਦੇ ਕੋਲ ਹੀ ਏਧਰ ਓਧਰ ਬੇਚੈਨੀ ਵਿਚ ਟਹਿਲ ਰਿਹਾ ਸੀ ਤੇ ਕਦੇ ਉਹ ਲੌਕ ਖੋਲ੍ਹਣ ਦੀ ਕੋਸ਼ਿਸ਼ ਕਰਨ ਲੱਗ ਪੈਂਦਾ ਸੀ। ਉਸਦੀ ਹਾਲਤ ਪਿੰਜਰੇ ਵਿਚ ਫਸੇ ਚੂਹੇ ਵਰਗੀ ਹੋਈ ਪਈ ਸੀ। ਉਸਦੀ ਬੇਬਸੀ ਤੇ ਲਾਚਾਰੀ ਵੇਖ ਕੇ ਮੇਰੀਆਂ ਅੱਖਾਂ ਵਿਚ ਹੰਝੂ ਆ ਗਏ।

ਜਿੰਦਰ ਨਾਲ ਮੇਰੀ ਦੋਸਤੀ ਸਿਰਫ ਇਕ ਦਹਾਕਾ ਹੀ ਪੁਰਾਣੀ ਹੈ ਤੇ ਹੁਣ ਤਕ ਸਾਡੀਆਂ ਦਸ ਕੁ ਹੀ ਭਰਵੀਆਂ ਮੁਲਾਕਾਤਾਂ ਹੋਈਆਂ ਹੋਣਗੀਆਂ ਪਰ ਫੋਨ ਉਪਰ ਸਾਡੀ ਹਰ ਦੂਜੇ ਤੀਜੇ ਦਿਨ ਲੰਮੀ ਗੱਲਬਾਤ ਹੋ ਜਾਂਦੀ ਹੈ। ਉਸਨੇ ਪੰਜ ਬਹੁ ਚਰਚਤ ਬਹੁ ਭਾਸ਼ਾਈ ਨਾਵਲਾਂ ਦੀ ਪੁਸਤਕ 'ਸਮੁੰਦਰ, ਘਰ ਤੇ ਜੰਗਲੀ ਕਬੂਤਰ' ਐਡਿਟ ਕਰ ਕੇ ਮੇਰੇ ਨਾਂ ਸਮਰਪਣ ਕੀਤੀ ਹੈ। ਮੈਂ ਲਿਖਣ ਦੇ ਮਾਮਲੇ ਵਿਚ ਹਮੇਸ਼ਾ ਹੀ ਘੌਲ਼ੀ ਰਿਹਾ ਹਾਂ ਤੇ ਇਸੇ ਕਰਕੇ ਮੇਰੀਆਂ ਬਹੁਤ ਸਾਰੀਆਂ ਕਹਾਣੀਆਂ ਦੀ ਭਰੂਣ ਹੱਤਿਆ ਹੋ ਚੁੱਕੀ ਹੈ। 'ਕਹਾਣੀ ਪੰਜਾਬ' ਵਿਚ ਮੇਰੀ ਪਹਿਲੀ ਕਹਾਣੀ 'ਬੀਮਾ ਏਜੰਟ' ਛਪਣ ਤੋਂ ਬਾਅਦ ਅਣਖੀ ਸਾਹਿਬ ਜ਼ੋਰ ਦੇ ਕੇ ਮੇਰੇ ਤੋਂ ਕਹਾਣੀਆਂ ਲਿਖਵਾਉਂਦੇ ਰਹੇ ਤੇ ਹੁਣ ਜਿੰਦਰ ਨੇ ਆਰਾਂ ਲਾ ਲਾ ਕੇ ਮੇਰੇ ਤੋਂ ਕਹਾਣੀਆਂ ਲਿਖਵਾਈਆਂ ਹਨ। ਗੁਰਦਿਆਲ ਸਿੰਘ, ਗੁਰਬਚਨ ਸਿੰਘ ਭੁੱਲਰ ਤੇ ਗੁਰਦੇਵ ਸਿੰਘ ਰੁਪਾਣਾ ਦੇ ਰੇਖਾ ਚਿਤਰ ਵੀ ਜਿੰਦਰ ਨੇ ਹੀ ਮੇਰੇ ਤੋਂ ਆਪਣੇ ਮੈਗਜ਼ੀਨ 'ਸ਼ਬਦ' ਲਈ ਆਖ ਕੇ ਲਿਖਵਾਏ ਹਨ। ਉਹ ਆਪਣੇ 'ਸ਼ਬਦ' ਲਈ ਹਮੇਸ਼ਾ ਹੀ ਚੰਗੇ ਮੈਟਰ ਦੀ ਤਲਾਸ਼ ਵਿਚ ਰਹਿੰਦਾ ਹੈ ਤੇ ਆਪਣੇ ਮਨਪਸੰਦ ਲੇਖਕਾਂ ਤੋਂ ਕੁੱਝ ਨਾ ਕੁੱਝ ਲਿਖਵਾਉਂਦਾ ਰਹਿੰਦਾ ਹੈ। ਕਈ ਕਹਿੰਦੇ ਕਹਾਉਂਦੇ ਲੇਖਕ ਉਸ ਦੇ ਨੱਕ ਹੇਠ ਨਹੀਂ ਆਉਂਦੇ। ਸ਼ਿਵ ਕੁਮਾਰ ਤੋਂ ਬਿਨਾਂ ਤਾਂ ਉਹ ਹੋਰ ਕਿਸੇ ਕਵੀ ਬਾਰੇ ਗੱਲ ਹੀ ਨਹੀਂ ਕਰਦਾ। ਸ਼ਿਵ ਕੁਮਾਰ ਨੂੰ ਤਾਂ ਉਹ ਇਕ ਮਿੱਥ ਮੰਨਦਾ ਹੈ ਤੇ ਉਸਦਾ ਏਨਾ ਜ਼ਿਆਦਾ ਪ੍ਰਸ਼ੰਸਕ ਹੈ ਕਿ ਆਪਣੇ ਵੱਡੇ ਲੜਕੇ ਦਾ ਨਾਂ ਹੀ ਉਸਨੇ ਸ਼ਿਵ ਰੱਖਿਆ ਹੋਇਆ ਹੈ। ਆਪਣੇ ਆਪਨੂੰ ਫੰਨੇ ਖਾਂ ਸਮਝਣ ਵਾਲੇ ਕਈ ਲੇਖਕਾਂ ਨੂੰ ਤਾਂ ਉਹ ਲੇਖਕ ਹੀ ਨਹੀਂ ਮੰਨਦਾ ਤੇ ਕਹਿ ਦਿੰਦਾ ਹੈ, 'ਛੱਡ ਯਾਰ ਉਹਨੂੰ ਤਾਂ ਮੈਂ ਲੇਖਕ ਹੀ

ਨਈਂ ਮੰਨਦਾ'। ਤੇ ਕਈਆਂ ਲੇਖਕਾਂ ਨੂੰ ਉਹ ਥਰਡ ਕਲਾਸ ਲੇਖਕ ਕਹਿੰਦਾ ਹੈ। ਇਕ ਦਿਨ ਮੈਂ ਪੁੱਛਿਆ, 'ਮੈਨੂੰ ਕਿਹੜੀ ਕਲਾਸ ਦਾ ਲੇਖਕ ਮੰਨਦਾ ਹੈਂ?' ਉਸਨੇ ਤੁਰੰਤ ਜਵਾਬ ਦਿੱਤਾ, 'ਤੈਨੂੰ ਆਪਣੇ ਵਰਗਾ ਮੰਨਦਾ ਹਾਂ'। ਮੈਂ ਕਿਹਾ, 'ਆਪਾਂ ਕਿਹੜੀ ਕਲਾਸ ਵਿਚ ਆਉਂਦੇ ਹਾਂ?' 'ਇਹ ਤਾਂ ਬਲਦੇਵ ਧਾਲੀਵਾਲ ਹੀ ਦੱਸ ਸਕਦੈ'। ਉਸ ਨੇ ਕਿਹਾ ਤੇ ਖਿੜਖਿੜਾ ਕੇ ਹੱਸ ਪਿਆ।

ਪਰ ਮੈਂ ਤਾਂ ਉਸਦੀਆਂ ਕਹਾਣੀਆਂ ਦਾ ਕਦੇ ਵੀ ਪ੍ਰਸ਼ੰਸਕ ਨਹੀਂ ਰਿਹਾ। ਘੁਮਿਆਰੀ ਦੇ ਆਪਣੇ ਭਾਂਡੇ ਨੂੰ ਸਲਾਹੁਣ ਵਾਂਗ ਮੈਂ ਆਪਣੀਆਂ ਕਹਾਣੀਆਂ ਨੂੰ ਜਿੰਦਰ ਦੀਆਂ ਕਹਾਣੀਆਂ ਤੋਂ ਉੱਚ ਪਾਏ ਦੀਆਂ ਮੰਨਦਾ ਹਾਂ। ਉਸਦੀ ਕਹਾਣੀ 'ਕਤਲ' ਅਵੱਸ਼ ਮੇਰੇ ਚੇਤੇ ਵਿਚ ਵਸੀ ਹੋਈ ਹੈ ਅਤੇ ਉਸਦਾ ਵੀ ਇਕ ਕਾਰਨ ਹੈ। ਇਹ ਪੰਜਾਬੀ ਦੀ ਇਕ ਸ਼ਾਹਕਾਰ ਕਹਾਣੀ ਹੈ ਤੇ ਹਰ ਉਸ ਬੰਦੇ ਨੂੰ ਪੜ੍ਹਨੀ ਚਾਹੀਦੀ ਹੈ ਜਿਹੜਾ ਆਪਣੀ ਪਤਨੀ ਨਾਲ ਲੜਦਾ ਹੈ ਜਾਂ ਉਸਦੀ ਕੁੱਟ ਮਾਰ ਕਰਦਾ ਹੈ।

ਜਿੰਦਰ ਦੇ ਨਾਂ ਤੋਂ ਕੋਈ ਉਸਦੇ ਧਰਮ ਦਾ ਅੰਦਾਜ਼ਾ ਨਹੀਂ ਲਾ ਸਕਦਾ। ਪਰ ਨਾ ਤਾਂ ਉਹ ਆਸਤਕ ਹੈ ਤੇ ਨਾ ਹੀ ਨਾਸਤਕ। ਜੇਕਰ ਕੋਈ ਉਸਨੂੰ ਉਸਦਾ ਧਰਮ ਪੁੱਛ ਵੀ ਲਵੇ ਤਾਂ ਉਹ ਉੱਤਰ ਵੀ ਅਜੀਬੋ ਗਰੀਬ ਹੀ ਦਿੰਦਾ ਹੈ, 'ਬਾਈ ਬਰਥ ਮੈਂ ਹਿੰਦੂ ਸੀ। ਆਲੇ ਦੁਆਲੇ ਨੇ ਸਿੱਖ ਬਣਾ ਦਿੱਤਾ। ਸ਼ੌਕ ਨਾਲ ਮੁਸਲਮਾਨ। ਬਾਈ ਸਟੱਡੀ ਮੈਂ ਕ੍ਰਿਸਚੀਅਨ ਬਣ ਗਿਆਂ।' ਉਸਦੇ ਬਾਪ ਦਾਦਾ ਹਿੰਦੂ ਸਨ, ਮਾਮਾ ਸਿੱਖ ਹੈ, ਮਾਂ ਰਾਧਾ ਸਵਾਮੀ ਡੇਰੇ ਦੀ ਪੱਕੀ ਭਗਤ, ਸਹੁਰਾ ਸਿੱਖ ਤੇ ਘਰਵਾਲੀ ਸਿੱਖ ਧਰਮ ਤੇ ਦੇਵੀ ਮਾਤਾ ਨੂੰ ਮੰਨਣ ਵਾਲੀ ਹੈ। ਉਂਝ ਉਸਦੀ ਦਿਲਚਸਪੀ ਹਿੰਦੂ ਮਿਥਿਹਾਸ ਵਿਚ ਹੈ ਜਿੱਥੋਂ ਲਿਖਣ ਲਈ ਮਸਾਲਾ ਭਾਲਦਾ ਹੈ। ਉਸ ਨੇ ਆਪਣੀ ਪਤਨੀ ਨੂੰ ਹਦਾਇਤ ਕੀਤੀ ਹੋਈ ਹੈ ਕਿ ਉਸ ਦੇ ਮਰਨ ਉਪਰੰਤ ਕੋਈ ਧਾਰਮਿਕ ਜਾਂ ਸਮਾਜੀ ਸੰਸਕਾਰ ਨਾ ਕੀਤੇ ਜਾਣ, ਲਾਸ਼ ਨੂੰ ਸਿਵਿਆਂ ਵਿਚ ਫੂਕ ਕੇ ਹੱਡੀਆਂ ਨਕੋਦਰ ਕੋਲੋਂ ਲੰਘਦੀ ਗੰਦੀ ਵੇਈਂ ਵਿਚ ਸੁੱਟ ਦਿੱਤੀਆਂ ਜਾਣ। ਸੱਥਰ ਵਿਛਾਉਣ ਦੀ ਵੀ ਕੋਈ ਲੋੜ ਨਹੀਂ ਤੇ ਆਪੋ ਆਪਣੇ ਕੰਮੀਂ ਧੰਧੀਂ ਲੱਗ ਜਾਣਾ ਜਿਵੇਂ ਕੁੱਝ ਹੋਇਆ ਹੀ ਨਹੀਂ ਹੁੰਦਾ।

ਉਸਨੇ ਉਮਰ ਦੇ ਸੱਤਵੇਂ ਦਹਾਕੇ ਵਿਚ ਪ੍ਰਵੇਸ਼ ਕੀਤਾ ਹੈ ਤੇ ਹੁਣ ਅਗਲੀ ਜ਼ਿੰਦਗੀ ਨੂੰ ਬੋਨਸ ਹੀ ਸਮਝ ਰਿਹਾ ਹੈ। ਉਹ ਦਿਲ ਦਾ ਸਾਫ ਇਨਸਾਨ ਹੈ ਤੇ ਕਿਸੇ ਦਾ ਮਾੜਾ ਕਰਨਾ ਤਾਂ ਕੀ ਮਾੜਾ ਸੋਚ ਵੀ ਨਹੀਂ ਸਕਦਾ। ਉਹ ਯਾਰਾਂ ਦਾ ਯਾਰ ਹੈ ਤੇ ਉਹਨਾਂ ਲਈ ਕੁੱਝ ਵੀ ਕਰ ਸਕਦਾ ਹੈ। ਯਾਰਾਂ ਲਈ ਉਸਦਾ ਤਨ ਮਨ ਤੇ ਧਨ ਹਮੇਸ਼ਾ ਹੀ ਹਾਜ਼ਰ ਹੁੰਦਾ ਹੈ। ਜਲੰਧਰ ਦੇ ਇਕ ਹਸਪਤਾਲ ਵਿਚ ਮੈਨੂੰ ਆਪਣੇ ਬੇਟੇ ਨੂੰ ਦੋ ਤਿੰਨ ਦਿਨ ਦਾਖਲ ਰੱਖਣਾ ਪਿਆ। ਹਸਪਤਾਲ ਜਿੰਦਰ ਦੇ ਘਰ ਤੋਂ ਤਿੰਨ ਚਾਰ ਕਿਲੋਮੀਟਰ ਦੂਰ ਸੀ ਪਰ ਉਹ ਚਾਰੇ ਪੰਜੇ ਡੰਗ ਰੋਟੀ ਚਾਹ ਆਦਿ ਮੇਰੇ ਮਨ੍ਹਾ ਕਰਨ ਦੇ ਬਾਵਜੂਦ ਆਪਣੇ ਸਾਈਕਲ 'ਤੇ ਖੁਸ਼ੀ ਖੁਸ਼ੀ ਢੋਂਦਾ ਰਿਹਾ।

ਉਹ ਘੁੰਮਣ ਫਿਰਨ ਦਾ ਬਹੁਤ ਸ਼ੌਕੀਨ ਹੈ ਤੇ ਘੁੰਮ ਫਿਰ ਕੇ ਦੁਨੀਆਂ ਵੇਖਣੀ ਚਾਹੁੰਦਾ ਹੈ। ਬਾਹਰਲੇ ਕਈ ਦੇਸ਼ਾਂ ਦਾ ਉਹ ਕਈ ਕਈ ਵਾਰ ਭਰਮਣ ਕਰ ਹੀ ਚੁੱਕਾ ਹੈ। ਆਪਣਾ ਦੇਸ਼ ਵੀ ਬਹੁਤ ਵਿਸ਼ਾਲ ਤੇ ਰੰਗ ਬਰੰਗਾ ਹੈ ਤੇ ਜਿੰਦਰ ਦੀ ਹਮੇਸ਼ਾ ਹੀ ਕਿਤੇ ਨਾ ਕਿਤੇ ਜਾਣ ਦੀ ਸਲਾਹ ਬਣੀ ਹੀ ਰਹਿੰਦੀ ਹੈ। ਪਿਛਲੇ ਇਕ ਸਾਲ ਤੋਂ ਮੈਨੂੰ ਕਹਿ ਰਿਹਾ ਹੈ ਕਿ ਆਪਾਂ ਇਕੱਠਿਆਂ ਨੇ ਘੁੰਮਣ ਜਾਣਾ ਹੈ ਪਰ ਅਜੇ ਤਕ ਮੈਂ ਉਸਦੇ ਨਾਲ ਨਹੀਂ ਜਾ ਸਕਿਆ। ਹਰਦੁਆਰ ਜਾ ਕੇ ਕੁਝ ਦਿਨ ਰਹਿਣ ਦੀ ਵੀ ਉਸਦੀ ਬੜੀ ਇੱਛਾ ਰਹੀ ਹੈ। ਅਕਤੂਬਰ ਸਤਾਰਾਂ ਦੇ ਪਹਿਲੇ ਹਫਤੇ ਇਕ ਦਿਨ ਉਸਨੇ ਦੱਸਿਆ ਕਿ ਉਹ ਅਗਲੇ ਸੋਮਵਾਰ ਤੋਂ ਇਕ ਮਹੀਨੇ ਲਈ ਹਰਦੁਆਰ ਜਾ ਰਿਹਾ ਹੈ। ਇਸ ਸਮੇਂ ਦੌਰਾਨ ਉਹ ਆਪਣਾ ਫੋਨ ਬੰਦ ਹੀ ਰੱਖੇਗਾ ਤੇ ਸਿਰਫ ਰਾਤ ਸਮੇਂ ਇਕ ਵਾਰ ਪਤਨੀ ਨਾਲ ਗੱਲ ਕਰਿਆ ਕਰੇਗਾ। ਹਫਤੇ ਕੁ ਬਾਅਦ ਹੀ ਮੈਂ ਆਪਣੇ ਫੋਨ 'ਤੇ ਉਸਦੀ ਮਿਸ ਕਾਲ ਵੇਖੀ। ਇਕ ਦਿਨ ਹੋਰ ਬੀਤ ਗਿਆ। ਤੀਸਰੇ ਦਿਨ ਮੈਂ ਉਸਨੂੰ ਫੋਨ ਕੀਤਾ ਕਿ ਸ੍ਰੀਮਾਨ ਜੀ ਕੀ ਗੱਲ ਹੋ ਗਈ? ਆਪਾਂ ਤਾਂ ਫੋਨ ਹੀ ਬੰਦ ਰੱਖਣਾ ਸੀ?

"ਬੱਸ ਗੱਲ ਹੀ ਅਜਿਹੀ ਹੋ ਗਈ ਹੈ।"

"ਏਹੋ ਜਿਹੀ ਕੀ ਗੱਲ ਹੋ ਗਈ? ਸੁੱਖ ਤੇ ਹੈ?" ਮੈਂ ਹੈਰਾਨ ਹੁੰਦੇ ਪੁੱਛਿਆ।

"ਓਥੇ ਮੇਰੀ ਦੋਸਤ ਪੁਸ਼ਪਾ ਮਿਲ ਗਈ ਸੀ।"

"ਹੈਂ?" ਮੈਂ ਚੌਂਕਿਆ।

ਤੇ ਫਿਰ ਉਸਨੇ ਦੱਸਿਆ ਕਿ "ਇਕ ਸ਼ਾਮ ਜਦੋਂ ਹਰਿ ਕੀ ਪੌੜੀ ਉੱਪਰ ਆਰਤੀ ਹੋ ਰਹੀ ਸੀ ਤਾਂ ਮੈਂ ਭੀੜ ਤੋਂ ਡਰ ਕੇ ਪਿਛਾਂਹ ਆ ਗਿਆ। ਅਚਾਨਕ ਮੇਰੀ ਨਜ਼ਰ ਇਕ ਜਨਾਨੀ 'ਤੇ ਪਈ ਜੋ ਕੋਲੋਂ ਦੀ ਲੰਘ ਰਹੀ ਸੀ। ਮੈਂ ਕਿਸੇ ਵੀ ਜਾਣੂੰ ਨੂੰ ਉਸਦੇ ਪਿੱਛੇ ਤੋਂ ਪਛਾਣ ਸਕਦਾ ਹਾਂ। ਉਸ ਨੂੰ ਵੇਖਦੇ ਹੀ ਮੇਰੇ ਸਰੀਰ ਵਿਚ ਝਰਨਾਹਟ ਦੌੜ ਗਈ। ਮੈਂ ਤੇਜ਼ੀ ਨਾਲ ਉਸ ਨੂੰ ਅੱਗੋਂ ਜਾ ਮਿਲਿਆ। ਉਹ ਪੁਸ਼ਪਾ ਹੀ ਸੀ। ਮੈਂ ਕਿਹਾ, 'ਨਮਸਤੇ ਮੈਡਮ।' ਪਰ ਉਹ ਚੁੱਪ ਚਾਪ ਤੁਰਦੀ ਗਈ। ਮੈਂ ਕਿਹਾ, 'ਯੇ ਚਿਰਾਗ ਬੁਝ ਰਹੇ ਹੈਂ ਮੇਰੇ ਜਲਤੇ ਜਲਤੇ।' ਉਹ ਰੁਕ ਗਈ ਤੇ ਹੈਰਾਨੀ ਨਾਲ ਕੁਝ ਦੇਰ ਮੇਰੇ ਚਿਹਰੇ ਵੱਲ ਵੇਖਦੀ ਰਹੀ। ਮੈਂ ਬੁੱਤ ਬਣਿਆ ਖੜ੍ਹਾ ਰਿਹਾ। ਮੇਰੇ ਦਿਲ ਦੀ ਧੜਕਣ ਬਹੁਤ ਹੀ ਤੇਜ਼ ਹੋ ਗਈ ਸੀ। ਮੈਂ ਅੱਖਾਂ ਉਸਦੀਆਂ ਅੱਖਾਂ ਵਿਚ ਗੱਡ ਦਿੱਤੀਆਂ। ਅਗਲੇ ਪਲ ਹੀ ਉਹ ਭੱਜ ਕੇ ਮੇਰੇ ਗਲ਼ ਨੂੰ ਚੁੰਬੜ ਗਈ। ਜਦੋਂ ਅਸੀਂ ਮਿਲਦੇ ਹੁੰਦੇ ਸਾਂ ਤਾਂ 'ਪਾਕੀਜ਼ਾ' ਫਿਲਮ ਦੀਆਂ ਇਹ ਲਾਈਨਾਂ ਉਹ ਅਕਸਰ ਹੀ ਗੁਣਗੁਣਾਇਆ ਕਰਦੀ ਸੀ। ਮੈਂ ਉਸਦਾ ਹੱਥ ਫੜਿਆ ਤੇ ਓਥੋਂ ਬਾਹਰ ਲੈ ਆਇਆ। ਫਿਰ ਅਸੀਂ ਤਿੰਨ ਚਾਰ ਘੰਟੇ ਇਕ ਰੈਸਟੋਰੈਂਟ ਵਿਚ ਬੈਠੇ ਰਹੇ..."

"ਜਿੰਦਰ ਇਕ ਗੱਲ ਦੱਸ ਜਦੋਂ ਤੂੰ ਹਾਦਸੇ ਤੋਂ ਬਾਅਦ ਹਸਪਤਾਲ ਵਿਚ ਬੈੱਡ 'ਤੇ ਪਿਆ ਸੀ ਤਾਂ ਪੁਸ਼ਪਾ ਤੈਨੂੰ ਵੇਖਣ ਆਈ ਸੀ?" ਮੈਂ ਉਸ ਨੂੰ ਟੋਕ ਕੇ ਸਵਾਲ ਕੀਤਾ।

"ਅਵੱਸ਼" ਜਿੰਦਰ ਨੇ ਕਿਹਾ ।

ਫਿਰ ਉਸ ਨੇ ਦੱਸਿਆ ਕਿ ਬਾਅਦ ਵਿਚ ਉਹ ਦੂਰ ਕਿਸੇ ਦੁਕਾਨ ਤੋਂ ਕਾਗ਼ਜ਼ ਖਰੀਦ ਕੇ ਲਿਆਇਆ ਤੇ ਆਪਣੀ ਸਵੈ-ਜੀਵਨੀ ਦੇ ਅਗਲੇ ਭਾਗ ਦੇ ਦੋ ਚੈਪਟਰ ਲਿਖ ਦਿੱਤੇ। ਮੈਂ ਸਭ ਸਮਝ ਗਿਆ ਸਾਂ ਤੇ ਹੁਣ ਮੈਂ ਜਿੰਦਰ ਤੋਂ ਹੋਰ ਕੁਝ ਵੀ ਨਹੀਂ ਸੁਣਨਾ ਚਾਹੁੰਦਾ ਸੀ। ਮੈਂ ਕਿਹਾ ਕਿ ਆਪਾਂ ਹੁਣ ਕੱਲ ਜਾਂ ਪਰਸੋਂ ਗੱਲ ਕਰਾਂਗੇ ਤੇ ਫੋਨ ਕੱਟ ਦਿੱਤਾ।

ਅਸੀਂ ਕਹਾਣੀਕਾਰ ਜਦੋਂ ਕੋਈ ਕਹਾਣੀ ਲਿਖ ਲੈਂਦੇ ਹਾਂ ਤਾਂ ਬਾਅਦ ਵਿਚ ਇਸ ਦੀਆਂ ਕਲਪਤ ਗੱਲਾਂ ਜਾਂ ਪਾਤਰ ਸਾਨੂੰ ਵੀ ਸਭ ਅਸਲੀ ਹੀ ਜਾਪਣ ਲੱਗ ਪੈਂਦੇ ਹਨ। ਅਸੀਂ ਆਪਣੇ ਹੀ ਘੜੇ ਪਾਤਰਾਂ ਦੇ ਦੁੱਖ ਦਰਦ ਆਪ ਹੀ ਪੜ੍ਹ ਕੇ ਰੋ ਪੈਂਦੇ ਹਾਂ। ਜਿੰਦਰ ਵੀ ਹਰਦੁਆਰ ਬੈਠ ਕੇ ਆਪਣੀ ਸਵੈ-ਜੀਵਨੀ ਦੇ ਅਗਲੇ ਚੈਪਟਰ ਲਿਖਣ ਲੱਗਿਆ ਤਾਂ ਉਸ ਨੇ ਵੀ ਪੁਸ਼ਪਾ ਦੇ ਅਚਾਨਕ ਮਿਲ ਜਾਣ ਦਾ ਭਰਮ ਸਿਰਜ ਲਿਆ, ਜਿਵੇਂ ਉਸਨੇ ਹਾਦਸੇ ਤੋਂ ਬਾਅਦ ਪੁਸ਼ਪਾ ਦੇ ਹਸਪਤਾਲ ਆ ਕੇ ਉਸਨੂੰ ਵੇਖਣ ਦਾ ਸਿਰਜਿਆ ਸੀ। ਤੇ ਹੁਣ ਵੀ ਓਸੇ ਭਰਮ ਦੇ ਅਸਰ ਹੇਠ ਉਹ ਮੈਨੂੰ ਦੱਸ ਰਿਹਾ ਸੀ ਕਿ ਪੁਸ਼ਪਾ ਸੱਚਮੁੱਚ ਹੀ ਮਿਲ ਗਈ ਹੈ।

ਜਿੰਦਰ ਦੀ ਜ਼ਿੰਦਗੀ ਸ਼ੁਰੂ ਤੋਂ ਹੀ ਦੁਸ਼ਵਾਰੀਆਂ ਭਰੀ ਕਠਿਨ ਹੀ ਰਹੀ ਹੈ। ਬਚਪਨ ਤੋਂ ਜਵਾਨੀ ਤਕ, ਜਵਾਨੀ ਤੋਂ ਵਿਆਹ ਹੋਣ ਤਕ ਤੇ ਵਿਆਹ ਹੋਣ ਤੋਂ ਸਰਕਾਰੀ ਨੌਕਰੀ ਮਿਲਣ ਤਕ ਉਸ ਨੇ ਦੁੱਖ ਹੀ ਭੋਗੇ ਹਨ ਤੇ ਕੁਝ ਵੀ ਚੰਗਾ ਨਹੀਂ ਵਾਪਰਿਆ ਜਿਸ 'ਤੇ ਮਾਣ ਕੀਤਾ ਜਾ ਸਕੇ। ਅਜਿਹੀ ਮਾਨਸਿਕਤਾ ਦਾ ਬੰਦਾ ਜੇ ਕੋਈ ਭਰਮ ਸਿਰਜ ਲੈਂਦਾ ਹੈ ਤਾਂ ਮਾੜਾ ਵੀ ਕੀ ਹੈ? ਜ਼ਿੰਦਗੀ ਤਾਂ ਅਕਸਰ ਬਸਰ ਕਰਨੀ ਹੀ ਹੈ। 000

***(ਸੂਰੇਵਾਲੀਆ ਕੰਪਲੈਕਸ, ਬਠਿੰਡਾ ਰੋਡ ਬਾਈਪਾਸ, ਮੁਕਤਸਰ***
***ਫੋਨ: 95010-50016)***

# ਸੰਪਰਦਾਇਕਤਾ ਦਾ ਸੰਸਥਾਈ ਕਾਰਜ, ਇਹਦਾ ਘਾਤੀ ਸਹਿ-ਪ੍ਰਣਾਮ: ਸੁਰਜੀਤ ਹਾਂਸ

ਜੇ ਕੋਈ ਮਾੜੀ ਚੰਗੀ ਸੰਸਥਾ ਸਮਾਜ ਵਿਚ ਕਾਇਮ ਰਹਿੰਦੀ ਹੈ ਤਾਂ ਉਹ ਕਿਸੇ ਤਰੀਕੇ ਇਹਦਾ ਕੁਝ ਨਾ ਕੁਝ ਸੰਵਾਰਦੀ ਹੈ: ਕੀ ਦੁਖਤਰ ਕੁਸ਼ੀ (ਕੁੜੀ ਮਾਰਨੀ), ਡੇਰੇ ਜਾਂ ਸੰਪਰਦਾਇਕਤਾ।

ਸੰਪਰਦਾਇਕਤਾ ਨੇ ਜਾਤਾਂ ਨੂੰ ਧਰਮ ਦੇ ਨਾਉਂ 'ਤੇ ਇਕੱਠੀਆਂ ਕਰਕੇ ਵਿਦੇਸ਼ੀ ਰਾਜ ਨਾਲ ਆਈਆਂ ਸੰਸਥਾਵਾਂ ਅਪਣਾਉਣ ਦੇ ਯੋਗ ਕਰ ਦਿੱਤਾ। ਇਹ ਸਨ ਪੱਛਮੀ ਵਿੱਦਿਆ, ਪ੍ਰਸ਼ਾਸਨ ਵਿਚ ਨੌਕਰੀਆਂ, ਪ੍ਰੈੱਸ (press) ਅਤੇ ਚੋਣਾਂ। ਯਾਦ ਰਹੇ ਕਿ ਜਾਤ ਸਾਡੇ ਸਮਾਜ ਦਾ ਜਨਤਕ ਅਤੇ ਆਰਥਿਕ ਆਧਾਰ ਸੀ ਜਿਸ ਨੂੰ ਇਕ ਅੱਧੇ ਧਰਮ ਦੀ ਮਾਨਤਾ ਵੀ ਸੀ। ਅੰਤਰ-ਜਾਤੀ ਵਿਆਹ 1920 ਤੋਂ ਕਾਨੂੰਨੀ ਹੋਇਆ; ਪਹਿਲਾਂ ਗ਼ੈਰ-ਕਾਨੂੰਨੀ ਸੀ। ਮਹੱਤਵਪੂਰਨ ਸਮਾਜੀ ਤੱਥ ਇਹ ਹੈ ਕਿ ਕੋਈ ਵੀ ਇਕ ਇਕੱਲੀ ਜਾਤ ('ਖੋਜੇ ਖੱਤਰੀ ਕਤਲ ਬਾਜ਼ਾਰ ਵਿਚੋਂ' ਮਾਅਰਫ਼ਤ ਹੀਰ ਵਾਰਿਸ) ਪੱਛਮੀ ਸੰਸਥਾਵਾਂ ਅਪਣਾਉਣ ਯੋਗ ਨਹੀਂ ਸੀ, ਜੱਟ ਤਾਂ ਕੀਹਦੇ ਵਿਚਾਰੇ ਹਨ।

ਇਕ ਇਕੱਲੀ ਜਾਤ ਨੇ ਜਨ-ਜੀਵਨ ਵਿਚ ਪ੍ਰਵੇਸ਼ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਪਰ ਬਹੁਤੀ ਦੂਰ ਨਹੀਂ ਜਾ ਸਕੀਆਂ। ਕੰਬੋਜ ਕਾਨਫਰੰਸ ਦੀ ਇੰਨੀ ਕੁ ਕਾਮਯਾਬੀ ਹੈ ਕਿ ਮਰਦਮ ਸ਼ੁਮਾਰੀ ਵਿਚ ਕੰਬੋਆਂ ਤੋਂ ਕੰਬੋਜ ਹੋ ਗਏ। ਅਰੋੜਬੰਸ ਕਾਨਫਰੰਸ ਦੀ ਖ਼ਬਰ ਤਾਂ ਹੈ ਪਰ ਇਸ ਤੋਂ ਅੱਗੇ ਕੋਈ ਇਤਲਾਹ ਨਹੀਂ। ਇਸੇ ਤਰ੍ਹਾਂ 'ਰਾਮਗੜ੍ਹੀਆਂ ਗਜ਼ਟ' ਵਧ ਫੁਲ ਨਹੀਂ ਸਕਿਆ। 'ਵਿਸ਼ਵਕਰਮਾ ਸਪਤਾਹਕ' ਹਿੰਦੂ ਅਤੇ ਸਿੱਖ ਤ੍ਰਖਾਣਾਂ ਦੇ ਸਾਂਝੇ ਉੱਦਮਾਂ ਦਾ ਮੁਦਈ ਸੀ ਪਰ ਸਿੱਖ ਤ੍ਰਖਾਣਾਂ ਨੇ ਉਹਦੀ ਬਹੁਤੀ ਨਹੀਂ ਸੁਣੀ। 'ਵਿਦਯਾ' ਪਰਚੇ ਦੀ ਬਰਾਦਰੀ ਦਾ ਮੈਨੂੰ ਪਤਾ ਨਹੀਂ ਲੱਗਿਆ, ਜੱਟਾਂ ਦੇ ਖਿਲਾਫ਼ ਜ਼ਰੂਰ ਸੀ।

ਜਨ-ਜੀਵਨ ਵਿਚ ਪਹਿਲਾ ਅੱਧਾ ਕਦਮ ਦਫ਼ਤਰਸ਼ਾਹੀ ਨੂੰ ਕਿਸੇ ਗੱਲ ਦੀ ਨਾਂਹ ਕਰਨੀ ਹੈ ਕਿਉਂ ਜੋ ਰਾਜ ਦੀ ਨੀਤੀ ਦੀ ਆਖਰੀ ਕੜੀ ਪੁਲਿਸ, ਤਹਿਸੀਲਦਾਰ ਦੀ ਹੁੰਦੀ ਹੈ। ਜਾਂ ਇਹ ਕਹੋ ਜੋ ਸਮਾਜ ਦੀ ਨਿਰ-ਗਤੀ ਨੂੰ ਖਤਮ ਕਰਨ ਲਈ ਵਿਅਕਤਿ-ਕ ਉਛਾਲੇ ਦੀ ਲੋੜ ਹੈ। ਅਵੇਸਲ਼ੇ ਬੰਦਿਆਂ ਨੂੰ 'ਸੁਸਤ' ਕਿਹਾ ਗਿਆ ਹੈ। ਜਿਹੜੀ ਨਜ਼ਰੀਂ ਚੜ੍ਹਨ ਵਾਲੀ ਗੱਲ ਹੈ ਕਿ ਰਹਿਤਵਾਨ ਸਿੱਖ ਵਧੇਰੇ 'ਸਿਰੜੀ' ਹਨ। ਏਸ ਪ੍ਰਸੰਗ ਵਿਚ ਧਰਮ ਸੁਧਾਰ ਲਹਿਰ ਨੂੰ ਸਮਝਿਆ ਜਾ ਸਕਦਾ ਹੈ। ਰਹਿੰਦੀ ਗੱਲ ਖਲਾਫ਼ਤ ਤਹਿਰੀਕ ਨੇ 1920 ਵਿਚ ਸਮਝਾ ਦਿੱਤੀ ਸੀ ਕਿ ਰਾਜਨੀਤੀ ਦਾ ਅਰਥ ਅੰਦੋਲਨ ਹੈ। ਗੁਰਦੁਆਰਾ ਰਕਾਬਗੰਜ ਦੀ ਕੰਧ ਏਸ ਲਈ ਢਾਹੁਣੀ ਸੀ ਜੋ ਵਾਇਸਰਾਏ ਦੇ ਮਹਿਲ ਨੂੰ ਜਾਂਦੀ ਸੜਕ ਸਿੱਧੀ ਕਰਨੀ ਹੈ। ਸਿੱਖਾਂ ਦਾ ਕਹਿਣਾ ਹੈ ਕਿ ਸਰਕਾਰ ਨੇ "ਬੀਬੀ ਕੌਮ" ਨਾਲ ਸਲਾਹ ਨਹੀਂ ਕੀਤੀ।

ਪੇਸ਼ਾਵਰ ਦੇ ਗੁਰਦੁਆਰਾ ਜੋਗਾ ਸਿੰਘ 'ਤੇ ਆਰਯਾ ਸਮਾਜੀਆਂ ਨੇ ਦਫ਼ਤਰਸ਼ਾਹੀ ਦੀ ਮਦਦ ਨਾਲ ਆਪਣਾ ਅਧਿਕਾਰ ਜਮਾ ਲਿਆ- "ਸਿੱਖਾਂ ਦੀ ਥੋੜ੍ਹੀ ਗਿਣਤੀ ਹੈ। ਮਾਲਦਾਰ, ਚਾਪਲੂਸ ਖ਼ੁਸ਼ਾਮਦੀ ਨਹੀਂ ਕਰਕੇ, ਦੁੱਖ।" ਹਿੰਦੂ ਸਿੱਖਾਂ ਦੀ ਲੜਾਈ ਹੋਈ ਜੋ 13 ਹਿੰਦੂ 2 ਸਿੱਖ ਜ਼ਖ਼ਮੀ ਹੋਏ। ਪੁਲਿਸ ਆਉਣ 'ਤੇ 40 ਸਿੱਖ ਹਿਰਾਸਤ ਵਿਚ ਲਏ ਗਏ। ਹੈਰਾਨੀ ਤਾਂ ਇਹ ਜੋ 6 ਅਗਿਆਤ ਸਿੱਖ ਕੈਦ ਹੋਣ ਲਈ ਬਜ਼ਿੱਦ ਸੀ। ਜਲ੍ਹਿਆਂਵਾਲਾ ਸਾਕੇ ਤੋਂ ਪਹਿਲਾਂ ਪੰਜਾਬ ਗੜਬੜ ਦੀਆਂ ਸਜ਼ਾਵਾਂ ਵਿਚ ਪੰਜ ਫੀਸਦੀ ਮੁਲਜ਼ਮਾਂ ਨੂੰ ਜਿਸਮਾਨੀ ਸਜ਼ਾਵਾਂ ਹਨ (ਜੋ ਕੈਦ, ਦੇਸ਼ ਨਿਕਾਲ਼ਾ, ਫਾਂਸੀ ਵਾਲਿਆਂ ਨੂੰ ਉਚੇਰੇ ਉੱਦਮਾਂ ਕਰਕੇ ਬਖਤਾਵਰ ਪੱਟੀ ਵਿਚ ਸ਼ਾਮਲ ਸਮਝਿਆ ਗਿਆ) ਜਿਸ ਤੋਂ ਗੜਬੜ ਨੂੰ 'ਅਵਾਮੀ' ਮੰਨਿਆ ਗਿਆ। ਚਾਲ੍ਹੀਆਂ ਵਿਚੋਂ ਛੇ ਦੇ ਅਨੁਪਾਤ ਨਾਲ



ਸਿੱਖਾਂ ਦੇ ਭਾਵੁਕ 'ਜੋਸ਼' ਦਾ ਉੱਚ ਅਨੁਮਾਨ ਹੋ ਸਕਦਾ ਹੈ।

ਪੰਜਾ ਸਾਹਿਬ ਗੁਰਦੁਆਰੇ ਦੇ 'ਸੁਧਾਰ' ਲਈ ਕਰਤਾਰ ਸਿੰਘ ਝੱਬਰ ਸੰਗਤ ਵਿਚ ਰਾਵਲਪਿੰਡੀ ਦੀ ਖਿਲਾਫ਼ਤ ਕਮੇਟੀ ਦੇ ਇਸ਼ਤਿਹਾਰ ਪਾਵਨ (ਮੁਤਬਰਕ) ਢੰਗ ਨਾਲ ਵੰਡ ਰਿਹਾ ਸੀ। ਲੌਕਿਕ ਰਾਜਨੀਤੀ ਵਿਚ ਪਾਰਲੌਕਿਕ ਰੂਹਾਨੀ ਜਗਤ ਪ੍ਰਵੇਸ਼ ਕਰ ਰਿਹਾ ਹੈ।

ਯਾਦ ਰੱਖਣ ਵਾਲੀ ਗੱਲ ਹੈ ਕਿ ਸੰਪਰਦਾਇਕ ਸਿਆਸਤ ਨੂੰ ਅੰਗਰੇਜ਼ ਦੇ ਆਉਣ ਤੋਂ ਪਹਿਲਾਂ ਵਾਲੀ ਸਾਡੀ ਰਾਜਨੀਤਕ ਸੋਚ ਦੀ ਇਕ ਤਰੀਕੇ ਮਦਦ ਹਾਸਿਲ ਸੀ। ਚੜ੍ਹਤ 'ਰਾਜ ਭਗਤੀ' ਦੀ, ਧੀਮੀ ਸੁਰ 'ਰਾਮ ਭਗਤੀ' ਦੀ ਸੀ। ਗ੍ਰੰਥ ਸਾਹਿਬ ਵਿਚ ਰਾਮ ਭਗਤੀ ਦੇ ਹੱਕ ਵਿਚ ਦੋ ਤਿੰਨ ਹਵਾਲੇ ਹਨ। ਬਾਦਸ਼ਾਹ ਜਨ ਦੀ ਮਿਹਨਤ ਗੁੱਲ ਕਰ ਦਿੰਦਾ ਹੈ (ਜਿਵੇਂ ਵਗਾਰ) ਪਰ ਰਾਮ ਦਾ ਰੂਪ, ਗੁਰੂ 'ਇਕੁ ਤਿਲੁ ਨ ਭੰਨੈ ਘਾਲੇ' ਅਰਥਾਤ ਜਨ ਦੀ ਘਾਲਣਾ ਵਿਚੋਂ ਤਿਲ ਭਰ ਕਟੌਤੀ ਨਹੀਂ ਹੁੰਦੀ।

ਨਤੀਜੇ ਵਜੋਂ ਦੇਸ਼ ਪ੍ਰੇਮੀਆਂ ਨੂੰ ਆਜ਼ਾਦੀ ਲਈ ਦੇਸ਼ ਭਗਤੀ ਅਪਣਾਉਣੀ ਪਈ। ਅੰਗਰੇਜ਼ ਦੇ ਰਾਜ ਵਿਚ ਰਾਜ ਭਗਤੀ ਕਰਨੀ ਆਜ਼ਾਦੀ ਦੇ ਦੁਸ਼ਮਣ ਹੋਣਾ ਸੀ। ਰਾਮ ਭਗਤੀ ਦੇ ਵਿਹਾਰ ਨੂੰ ਹਿੰਦੋਸਤਾਨੀ ਸਦੀਆਂ ਤੋਂ ਜਾਣਦੇ ਸੀ। ਦੇਸ਼ ਭਗਤੀ ਦਾ ਕੀ ਵਿਹਾਰ ਹੈ? ਇਹਦਾ ਜਵਾਬ ਚਿੰਤਨੀ, ਦਾਰਸ਼ਨਿਕ ਮੁਆਮਲਾ ਹੈ। ਮੇਰੀ, ਨਾ-ਕਾਫੀ ਜਾਣਕਾਰੀ ਅਨੁਸਾਰ ਇਹਦੇ ਬਾਰੇ ਕੋਈ ਚਰਚਾ ਨਹੀਂ ਛਿੜੀ। ਅੱਜ ਦੇਸ਼ ਭਗਤੀ ਭਾਰਤ ਦੇ ਭੂਤਕਾਲ ਵਿਚ ਲੱਭਣ ਦੀ ਨਹੀਂ ਸਗੋਂ ਵਰਤਮਾਨ ਤੋਂ ਸ਼ੁਰੂ ਕਰ ਕੇ ਭਵਿੱਖ ਵਿਚ ਉਸਾਰਨ ਦੀ ਹੈ।

ਆਧੁਨਿਕ ਸਵਤੰਤਰਤਾ ਸੰਗ੍ਰਾਮੀਆਂ ਨੂੰ ਸਪਸ਼ਟ ਹੋਣਾ ਚਾਹੀਦਾ ਸੀ (ਜਿਵੇਂ ਸਕਾਟਲੈਂਡ ਦੀ ਆਜ਼ਾਦੀ ਵਾਲਿਆਂ ਨੂੰ ਪੁੱਛਿਆ ਜਾਂਦਾ ਹੈ) ਕਿ ਆਜ਼ਾਦੀ ਕਾਹਦੇ ਲਈ? ਏਸ ਤਰੁਟੀ ਦਾ ਸਮ-ਵਰਤੀ ਪ੍ਰਣਾਮ ਸੀ ਕਿ ਸਵਤੰਤਰਤਾ ਸੰਗ੍ਰਾਮ ਨੂੰ 'ਮਹਾਤਮਾ' ਲੱਭਣਾ ਪਿਆ! ਜਿਵੇਂ ਪੰਜਾਬੀ ਸੂਬੇ ਨੂੰ 'ਸੰਤਾਂ' ਦਾ ਟੋਟਾ ਨਹੀਂ ਆਇਆ।

ਚੋਣਾਂ ਦੀ ਪੱਛਮੀ ਸੰਸਥਾ ਨੇ ਅਣਭੋਲ ਹੀ ਸੰਪਰਦਾਇਕਤਾ ਦੀ ਮਦਦ ਕੀਤੀ। ਯੌਰਪੀ ਸਾਮੰਤ ਸ਼੍ਰੇਣੀ (ਅਰਿਸਟੋਕਰੇਸੀ) ਸ਼ਹਿਨਸ਼ਾਹ ਦੀ ਰਾਜ ਭਗਤੀ ਜੰਗਾਂ ਵਿਚ ਸਿਪਾਹ-ਸਾਲਾਰੀ ਨਾਲ ਕਰਦੀ ਸੀ ਜੋ ਉਨ੍ਹਾਂ ਦੀਆਂ ਜਾਗੀਰਾਂ ਰਲਦਾ ਭਾਵਕ ਸਮਰਥਨ ਕਰਦੀਆਂ ਸਨ। ਅੰਗਰੇਜ਼ੀ villain ਫਰਾਂਸੀਸੀ villain ਬਦਮਾਸ਼-ਕਮੀਨਾ ਕਮੀਣ ਕਾਸ਼ਤਕਾਰ ਸੀ। ਨਾ-ਬਰਾਬਰੀ ਦਾ ਆਦਰਸ਼ ਸੀ।

ਪੰਜਾਬ ਦੇ ਆਖਰੀ ਵਜ਼ੀਰ-ਅ੍ਹਾਲਾ ਖ਼ਿਜ਼ਰ ਹਿਆਤ ਖਾਂ ਟਿਵਾਣਾ ਦੇ ਬਾਪ ਉਮਰ ਹਿਆਤ ਨੇ ਪਹਿਲੀ ਵਿਸ਼ਵ ਲੜਾਈ ਵਿਚ ਆਪ ਭਰਤੀ ਕੀਤੀ ਰਜਮੰਟ ਆਪਣੇ ਖਰਚ 'ਤੇ ਅੰਗਰੇਜ਼ੀ ਧੜੇ ਦੀ ਮਦਦ ਲਈ ਫਰਾਂਸ ਭੇਜੀ ਸੀ, ਜਿਸ ਦੀ ਭੋਂ-ਮਾਲਕੀ ਇੰਨੀ ਸੀ ਕਿ ਸਾਰੀ ਸਾਹੀਵਾਲ ਨਹਿਰ ਉਹਦੀ ਜ਼ਮੀਨ ਵਿਚ ਪੈਂਦੀ ਸੀ। ਸਿੱਖ ਰਿਆਸਤਾਂ ਨੇ 1857 ਦੇ ਗ਼ਦਰ ਵਿਚ ਦਿੱਲੀ ਫੌਜਾਂ ਭੇਜ ਕੇ ਰਾਜ ਭਗਤੀ ਕੀਤੀ ਸੀ।

ਸਿੱਖ ਸੰਪਰਦਾਇਕਤਾ ਦਾ ਲਕਸ਼ ਜਾਤਾਂ ਦੀ ਬਰਾਬਰੀ ਸਦਕੇ ਜਨਤਕ ਬਰਾਬਰੀ ਸੀ ਜਿਸ ਦਾ ਆਦਰਸ਼ ਲਿੱਦ ਸਿੱਟਣ ਵਾਲਾ ਨਵਾਬ ਕਪੂਰ ਸਿੰਘ ਸੀ।

ਪਰ 1920 ਦੀਆਂ ਲੈਜਿਸਲੇਟਿਵ ਕੌਂਸਲ ਦੀਆਂ ਚੋਣਾਂ ਵੇਲ਼ੇ ਸਾਡੇ ਨਾਬਰਾਬਰੀ ਦੇ ਵਿਹਾਰ ਦਾ ਬੋਲ ਬਾਲਾ ਸੀ। ਵੱਡਿਆਂ ਨੂੰ ਵੋਟ ਮੰਗਣ ਦੀ ਸ਼ਰਮ ਆਉਂਦੀ ਸੀ। ਬਲਵੰਤ ਸਿੰਘ ਸੂਬੇਦਾਰ, ਕੁੱਲ੍ਹਾ ਲਾਹੌਰ 'ਅਕਾਲੀ' ਅਖਬਾਰ ਵਿਚ ਇਤਲਾਹ ਦਿੰਦਾ ਹੈ- 'ਜੋ ਸੱਜਣ ਦਾਸ ਨੂੰ ਚੰਗੀ ਤਰ੍ਹਾਂ ਜਾਣਦੇ ਹਨ ਆਪਣਾ ਪਤਾ ਦਾਸ ਨੂੰ ਲਿਖਣ' ਮੈਂ ਪੰਜਾਬ ਕੌਂਸਲ ਦਾ ਉਮੀਦਵਾਰ ਹਾਂ।

ਏਸ ਤੋਂ ਪਹਿਲਾਂ ਸ. ਹਰਬੰਸ ਸਿੰਘ ਨੇ 'ਪਿੰਡਾਂ ਵਿਚ ਸੱਜਣਾਂ ਨੂੰ' ਲਿਖਿਆ ਹੈ ਕਿ ਉਹ ਇਹ ਕੰਮ ਕਾਨੂੰਨ ਅਨੁਸਾਰ ਕਿਸ ਤਰ੍ਹਾਂ ਸਿਰੇ ਚੜ੍ਹਾ ਸਕਦੇ ਹਨ।

ਪ੍ਰਿੰਸੀਪਲ ਜੋਧ ਸਿੰਘ ਨੂੰ 'ਪੋਲੀਟੀਕਲ ਕੰਮਾਂ ਨਾਲ ਖਾਸ ਮੱਸ ਨਹੀਂ... ਜੇ ਖਾਲਸਾ ਜੀ ਮੈਨੂੰ ਪਸੰਦ ਕਰਨ ਤਾਂ ਮੈਂ ਇਹ ਸੇਵਾ ਲਈ ਤਿਆਰ ਹੋ ਜਾਵਾਂ... ਮੈਂ ਦੱਸ ਦੇਣਾ ਜ਼ਰੂਰੀ ਸਮਝਦਾ ਹਾਂ ਕਿ ਮੈਨੂੰ ਆਪਣੇ ਕੰਮ ਤੋਂ ਇੰਨੀ ਵਿਹਲ ਨਹੀਂ ਹੈ ਕਿ ਥਾਂ ਥਾਂ ਫਿਰਾਂ। ਨਾ ਇੰਨੇ ਪੈਸੇ ਹਨ ਕਿ ਤਨਖਾਹਦਾਰ ਏਜੰਟ ਰੱਖਾਂ। ਇਲਾਕੇ ਦੇ ਜੋ ਸੱਜਣ ਮੇਰੀ ਮਦਦ ਕਰਨਾ ਚਾਹੁੰਦੇ ਹਨ, ਮੈਨੂੰ ਆਪਣੇ ਨਾਮ ਦੱਸਣ।'

ਜੇ ਚੋਣਾਂ ਸਾਡੇ ਲਈ ਨਵੀਂ ਸੰਸਥਾ ਸੀ ਤਾਂ ਸੰਪਰਦਾਇਕ ਦੇ ਵੀ ਸਾਡੇ ਲਈ ਨਵੇਂ ਅਰਥ ਹੋ ਗਏ। ਪਹਿਲਾਂ ਤਾਂ ਇਹ 'ਉਪਦੇਸ਼, ਵਿਦਯਾ ਆਦਿ (ਸੰ-ਪ੍ਰਦਾ) ਚੰਗੀ ਤਰ੍ਹਾਂ ਦੇਣ ਦੀ ਸਿਲਸਿਲੇਵਾਰ ਕ੍ਰਿਯਾ' ਦਾ ਵਿਸ਼ੇਸ਼ਣ ਸੀ (ਮ.ਕ. 247, 183)।

ਚੋਣ ਦੀ ਸੰਸਥਾ ਜੇ ਉਮੀਦਵਾਰਾਂ ਲਈ ਓਪਰੀ ਸੀ ਤਾਂ ਇਹ ਜਨ ਸਾਧਾਰਨ ਦੀਆਂ ਨਜ਼ਰਾਂ ਵਿਚ ਨਾ-ਇਤਫ਼ਾਕੀ ਦੀ ਆਗਯਾ ਬਣਦੀ ਹੈ। ਉਪਰੋਕਤ ਉਮੀਦਵਾਰਾਂ ਦੇ ਬਿਆਨਾਂ ਤੋਂ ਕੁਝ ਮਹੀਨੇ ਪਹਿਲਾਂ ਸੁਝਾਓ ਸੀ ਕਿ ਉਮੀਦਵਾਰ ਵੋਟਰਾਂ ਦੀ ਇਕੱਤਰਤਾ ਵਿਚ ਹਾਜ਼ਰ ਹੋਣ ਅਤੇ ਇਕੱਤਰਤਾ ਹੀ ਫੈਸਲਾ ਕਰੇ ਕਿ ਸਰਬ-ਸੰਮਤੀ ਨਾਲ ਕਿਸ ਨੂੰ ਵੋਟ ਦੇਣੀ ਹੈ।

ਕੌਂਸਲ ਮੈਂਬਰ ਲਫ਼ਟੈਣ ਰਘੁਬੀਰ ਸਿੰਘ ਸੰਧਾਵਾਲੀਆ ਇਤਲਾਹਨ ਲਿਖਦਾ ਹੈ ਕਿ "ਨਹਿਰਾਂ ਦੇ ਆਣ ਨਾਲ ਚੜ੍ਹਾਵਿਆਂ ਨਾਲ ਆਮਦਨੀ ਵਧਣ ਕਰਕੇ ਮਹੰਤ ਬਦਮਾਸ਼ ਹੁੰਦੇ ਗਏ... ਮੁਕੱਦਮੇਬਾਜ਼ੀ ਵਿਚ ਤਾਂ ਮਹੰਤ ਸਿੱਖਾਂ ਦੇ ਦਾਨ ਦੇ ਹੀ ਰੁਪਏ ਨਾਲ ਸਿੱਖਾਂ ਦਾ ਟਾਕਰਾ ਕਰ ਸਕਦੇ ਹਨ"। ਸਾਡੇ ਲਈ ਮਹੱਤਵਪੂਰਨ ਤੱਥ ਹੈ ਕਿ ਸਿੱਖ ਸੰਪਰਦਾਇਕਤਾ ਦੀ ਆਰਥਿਕ ਨੀਂਹ ਵੀ ਸੀ।

ਪੰਜਾਬ ਦੀ ਦੋ ਕਰੋੜ ਆਬਾਦੀ ਵਿਚ ਕੇਵਲ ਤਿੰਨ ਲੱਖ ਜ਼ਿਮੀਂਦਾਰ ਸਨ ਜੋ 20 ਰੁਪਏ ਸਾਲ ਤੋਂ ਜ਼ਿਆਦਾ ਮਾਲੀਆ ਦਿੰਦੇ ਹਨ। ਇਹ ਆਬਾਦੀ ਦਾ 1.5 ਫੀਸਦੀ ਹੈ ਅਤੇ ਜ਼ਿਮੀਂਦਾਰਾਂ ਵਿਚ 8.5 ਫੀਸਦੀ। ਸੋ ਖਾਂਦੇ ਪੀਂਦੇ ਗ੍ਰਾਮੀਣ ਸਿੱਖਾਂ ਦਾ 8.5/100, ਤਕਰੀਬਨ 12 ਵਿਚੋਂ ਇਕ ਹੈ ਜਿਸ ਨੇ ਸਿੱਖ ਲੀਗ ਦੇ ਸਕੂਲ, ਗੁਰਦੁਆਰੇ, ਅਖ਼ਬਾਰ, ਅਨਾਥ ਆਸ਼ਰਮ ਚਲਾਉਣੇ ਹਨ, ਨਾਲੇ ਇਨ੍ਹਾਂ ਦੀ ਮਾਇਕ ਮਦਦ ਦੀ ਸਦੀਵੀ ਲੋੜ ਖੜ੍ਹੀ ਰਹਿਣੀ ਹੈ।

ਦਰਬਾਰ ਸਾਹਿਬ ਦਾ ਸਰਕਾਰੀ ਸਰਬਰਾਹ 1920 ਵਿਚ ਹਟਾਇਆ ਜਾਣਾ ਉਪਜਦੀ ਸਿੱਖ ਸੰਪਰਦਾਇਕਤਾ ਦੀ ਪ੍ਰਾਪਤੀ ਹੈ ਜੋ ਪੰਥ ਦਾ ਸਿਰਮੌਰ ਚਿੰਨ੍ਹ ਹੈ ਜਿਸ ਦੇ ਸੰਕਲਪ ਵਿਚ ਸਿੱਖਾਂ ਦੀ ਨਿਤਾਪ੍ਰਤੀ ਨੇੜਤਾ ਦੇ ਜ਼ਿਕਰ ਦੀ ਲੋੜ ਨਹੀਂ ਕਿਉਂ ਜੋ ਇਹ ਤਾਂ ਪੰਥ ਦਾ ਬੁਨਿਆਦੀ ਆਧਾਰ ਹੈ।

ਗੁਰਦੁਆਰੇ ਸੁਧਾਰ ਦੇ ਸੰਘਰਸ਼ ਵਿਚ ਅਨੁਭਵ ਰਾਹੀਂ ਜਨਤਕ ਨੇੜਤਾ ਸਘਨ ਹੋਣ ਲਗਦੀ ਹੈ ਜਿਸ ਨੇ ਵਿੱਦਿਆ, ਚੋਣਾਂ ਦੀਆਂ ਸਰਗਰਮੀਆਂ ਵਿਚ ਵਧ ਚੜ੍ਹ ਕੇ ਨਜ਼ਰ ਆਈ ਜਾਣਾ ਹੈ।

ਏਸ ਪੱਖੋਂ ਪੰਜਾ ਸਾਹਿਬ ਦੇ ਗੁਰਦੁਆਰੇ ਦੀ ਵਾਰਤਾ ਸਬਕ ਸਿਖਾਉਣ ਵਰਗੀ ਹੈ; ਪ੍ਰੇਰਨਾ 'ਅਕਾਲੀ' ਅਖ਼ਬਾਰ ਦੀ ਹੈ ਜੋ ਗੁਰਦੁਆਰਾ ਸੁਧਾਰ ਦਾ ਤਰੀਕਾ-ਇ-ਕਾਰ ਦੱਸਦਾ ਹੈ। ਕਥਾ, ਕੀਰਤਨ, ਪ੍ਰਚਾਰ ਦਾ ਬੰਦੋਬਸਤ ਕਰਕੇ ਦੀਵਾਨ ਸ਼ੁਰੂ ਕਰਨਾ ਹੈ। ਕੁ-ਰਹਿਤਾਂ ਨੂੰ ਦੂਰ ਕਰ ਦੇਣਾ ਹੈ। ਗ੍ਰੰਥੀਆਂ ਨੂੰ ਮਨਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਉਹ ਝਗੜਾ ਕਰਨ ਤਾਂ ਇਹੀ ਕਹਿਣਾ ਕਿ ਅਸੀਂ ਤਾਂ ਗੁਰ ਮਹਿਮਾ ਕਰਨ ਆਏ ਹਾਂ, ਜੋ ਮਰ ਤਾਂ ਜਾਵਾਂਗੇ ਪਰ ਇਹਦੇ ਬਿਨਾਂ ਰਹਿ ਨਹੀਂ ਸਕਦੇ। ਬੇਨਤੀ ਕਰੋ ਕਿ ਸਾਨੂੰ ਮਾਰ ਕੇ ਹੀ ਗੁਰ ਮਹਿਮਾ ਨੂੰ ਬੰਦ ਕਰਵਾਓ।

'ਅਕਾਲੀ' ਉਨ੍ਹਾਂ ਥਾਵਾਂ ਦਾ ਉਲੇਖ ਦਿੰਦਾ ਹੈ ਜਿਹੜੀਆਂ ਸਿੱਖ ਧਰਮ ਨਾਲ ਜੁੜੀਆਂ ਹੋਈਆਂ ਹਨ। ਗੁਰਦੁਆਰਾ ਨੌਸ਼ਹਿਰਾ (ਪੇਸ਼ਾਵਰ) ਅਕਾਲੀ ਫੂਲਾ ਸਿੰਘ ਦੀ ਸਮਾਧ ਜਿਸ ਦੀ 24 ਹਜ਼ਾਰ ਕਨਾਲ ਜ਼ਮੀਨ ਦੀ ਜਾਗੀਰ ਹੈ (22 ਹਜ਼ਾਰ ਨਹਿਰੀ); ਪੰਜਾ ਸਾਹਿਬ (1200 ਰੁਪਏ ਸਾਲ ਠੇਕੇ 'ਤੇ) ਬਾਹਰੋਂ ਤਿਆਰ ਹੋਏ ਖਰੀਦੇ ਪ੍ਰਸ਼ਾਦ ਦਾ ਚੜ੍ਹਾਵਾ ਚੜ੍ਹਦਾ ਹੈ।

ਪੰਜਾ ਸਾਹਿਬ ਦੀਵਾਨ ਸਜਿਆ। ਕਰਤਾਰ ਸਿੰਘ ਝੱਬਰ ਨੇ ਅਕਾਲੀ ਫੌਜ ਬਣਾਉਣ ਦੀ



ਅਪੀਲ ਕੀਤੀ। ਸਨ 1920 ਵਿਚ 'ਅਕਾਲੀ' ਪਾਰਟੀ ਨਹੀਂ ਸੀ ਸਗੋਂ ਉਹ ਵਿਅਕਤੀ ਸੀ ਜੋ ਗੁਰਦੁਆਰੇ 'ਤੇ ਕਬਜ਼ਾ ਕਰਨ ਲਈ ਵਲੰਟੀਅਰ ਹੁੰਦਾ ਸੀ। ਹਜ਼ਾਰ ਰੁਪਏ ਚੜ੍ਹਾਵਾ ਚੜ੍ਹਿਆ ਨਾਲੇ ਚਾਰ ਹਜ਼ਾਰ ਇਕਰਾਰੀ ਵੀ। ਗੁਰਦੁਆਰਾ ਪੰਜਾ ਸਾਹਿਬ ਦੀ ਅਸਥਾਈ ਕਮੇਟੀ ਬਣਾਈ ਗਈ, ਜਿਸ ਵਿਚ ਪੇਸ਼ਾਵਰ, ਮਰਦਾਨ, ਕੈਂਬਲਪੁਰ, ਹਜ਼ਾਰਾ, ਰਾਵਲਪਿੰਡੀ, ਕੱਲਰ ਅਤੇ ਜਿਹਲਮ ਦੇ ਪ੍ਰਤਿਨਿਧੀ ਸੀ। ਨਾਲੇ ਮਾਸਟਰ ਤਾਰਾ ਸਿੰਘ ਨੂੰ ਨਾਮਜ਼ਦ ਕੀਤਾ ਗਿਆ।

ਪੰਜਾ ਸਾਹਿਬ ਦੇ ਪੂਰਵਲੇ ਪੁਜਾਰੀ ਸੰਤ ਸਿੰਘ ਦੇ ਵਕੀਲ ਨੇ ਕਚਹਿਰੀ ਵਿਚ ਸਿੰਘਾਂ ਨੂੰ ਬਾਲਸ਼ਵਿਕ (ਰੂਸੀ ਇਨਕਲਾਬ ਦੇ ਹਾਕਮ ਕਮਿਊਨਿਸਟਾਂ ਦਾ ਉਪ-ਨਾਉਂ) ਕਿਹਾ। ਜਾਣ ਲੱਗਿਆ ਸੰਤ ਸਿੰਘ ਦਰੀਆਂ, ਮੰਜੇ, ਰਜ਼ਾਈਆਂ, ਲੰਗਰ ਦੇ ਭਾਂਡੇ ਲੈ ਗਿਆ।

ਸੋਹਨ ਸਿੰਘ ਰਈਸ ਨੇ 10, ਰਾਮ ਸਿੰਘ ਸਾਹਨੀ ਨੇ 5, ਗੁਰਦਿੱਤ ਸਿੰਘ ਅਤੇ ਹੋਰਾਂ ਨੇ 50 ਰਜ਼ਾਈਆਂ ਭੇਜੀਆਂ। ਸਿੱਖਾਂ ਨੂੰ ਆਪਣੀ ਮਾਯਾ ਸਫ਼ਲੀ ਕਰਨ ਦੀ ਅਪੀਲ ਹੈ। ਕਈ ਸਿੱਖ ਬੇਗਰਜ਼ ਸੇਵਾ ਕਰ ਰਹੇ ਹਨ, ਕਈ ਨਾਮਨਾ ਲਈ।

ਸਾਗਰੀ, ਕੋਟ ਨਜੀਬੁਲਾ, ਕੋਹ ਮੱਰੀ, ਰਾਵਲਪਿੰਡੀ ਤੋਂ ਜੱਥੇ ਅਤੇ ਮਾਝਾ ਦੀਵਾਨ ਸੇਵਾ ਵਿਚ ਡਟੇ ਹੋਏ ਹਨ। ਅਫ਼ਸੋਸ ਕਿ ਪੋਠੋਹਾਰ ਦੇ ਕਈ ਸ਼ਹਿਰਾਂ ਦੀ ਅਜੇ ਨਮਾਇੰਦਗੀ ਨਹੀਂ ਹੋਈ।

2 ਜਨਵਰੀ 1921 ਵਿਚ ਕੈਂਬਲਪੁਰ ਦੇ ਡਿਪਟੀ ਕਮਿਸ਼ਨਰ ਨੇ ਸੰਤ ਸਿੰਘ ਦਾ ਮੁਕੱਦਮਾ ਖਾਰਜ ਕਰ ਦਿੱਤਾ। 'ਅਕਾਲੀ' ਅਨੁਸਾਰ ਹੋਰ ਥਾਵਾਂ 'ਤੇ ਵੀ ਅਫਸਰਸ਼ਾਹੀ ਨੂੰ ਕੈਂਬਲਪੁਰ ਡਿਪਟੀ ਕਮਿਸ਼ਨਰ ਵਾਂਗ 'ਸਿਆਣੇ' ਹੋਣਾ ਚਾਹੀਦਾ ਹੈ।

ਚੀਫ਼ ਖਾਲਸਾ ਦੀਵਾਨ ਕੌਮੀ ਵਿਦਿਆ ਫੰਡ ਲਈ 10 ਸਾਲਾਂ ਵਿਚ ਲੱਖ ਰੁਪਿਆ ਇਕੱਠਾ ਨਾ ਕਰ ਸਕਿਆ। ਨਨਕਾਣਾ ਸ਼ਹੀਦੀ ਫੰਡ ਸਾਢੇ ਤਿੰਨ ਮਹੀਨੇ ਵਿਚ 1,50,108 ਰੁਪਏ ਹੋ ਗਿਆ। 'ਲਾਇਲ ਗਜ਼ਟ' ਪੰਜਾਬੀ ਅਖ਼ਬਾਰ (ਜੋ ਮਗਰੋਂ ਜਾ ਕੇ 'ਸ਼ੇਰ-ਇ-ਪੰਜਾਬ' ਕਰਕੇ ਪ੍ਰਸਿੱਧ ਹੋਇਆ) ਉਜ਼ਰ ਕਰਦਾ ਹੈ ਕਿ ਸ਼ਹੀਦੀ ਫੰਡ ਵਿਚੋਂ ਪਬਲਿਸਟੀ (publicity) ਅਤੇ ਕਚਹਿਰੀਆਂ ਵਿਚ ਕਾਨੂੰਨੀ ਕਾਰਵਾਈ 'ਤੇ ਪੈਸੇ ਖਰਚਣੇ ਅਯੋਗ ਹਨ। ਇਹ ਤੱਥ ਹੀ ਦੱਸੀ ਜਾਂਦਾ ਹੈ ਕਿ ਸਿੱਖ ਸੰਪਰਦਾਇਕਤਾ ਦਾ ਵਿੱਦਿਆ ਲਈ ਕਿੰਨਾ ਕੁ ਉਤਸ਼ਾਹ ਹੈ। ਨਾਲੇ ਗੁਰਦੁਆਰਾ ਸੁਧਾਰ ਵਿਚ ਮੁਕੱਦਮੇ ਭੁਗਤਣ ਵਾਲਿਆਂ ਨਾਲ ਕਿੰਨੀ ਕੁ ਸੰਸਥਾਈ (institutional) ਹਮਦਰਦੀ ਹੈ।

ਖਾਲਸਾ ਐਂਗਲੋ-ਵਰਨੈਕੁਲਰ ਮਿਡਲ ਸਕੂਲ ਚੱਕਦਾਨਾ (ਜਲੰਧਰ) ਦਾ 'ਲਾਇਲ ਗਜ਼ਟ' ਵਿਚ ਪੱਕਾ ਇਸ਼ਤਿਹਾਰ ਹੁੰਦਾ ਹੈ ਜਿਸ ਵਿਚ ਕੈਲੇਫੋਰਨੀਆ, ਅਫਰੀਕਾ, ਮਲਾਇਆ, ਫੌਜੀ ਸਰਦਾਰਾਂ, ਠੇਕੇਦਾਰਾਂ, ਕਾਰਖਾਨਿਆਂ ਵਿਚ ਮਿਸਤਰੀਆਂ ਆਦਿ 'ਦੇਸ਼ ਪ੍ਰੇਮੀਆਂ' ਨੂੰ ਅਰਜ਼ ਹੈ ਕਿ 'ਹਮਾਰੀ ਗ਼ਰੀਬਾਨਾ ਹਾਲਤ ਪਰ ਰਹਿਮ' ਕਰੋ।

ਸਕੱਤਰ ਗੁਰਦੁਆਰਾ ਕਮੇਟੀ ਬਾਬਾ ਬਕਾਲ਼ਾ ਵੇਰਵਾ ਦਿੰਦਾ ਹੈ:

| | |
|---|---|
| ਸਾਲਾਨਾ ਚੜ੍ਹਾਵਾ: | 3,000 ਰੁਪਏ |
| ਰਸਦ: | 1,000 ਰੁਪਏ |
| ਦੀਵਾਨ ਸਮੇਂ ਅਪੀਲ: | 3,000 ਰੁਪਏ |
| ਕੁੱਲ: | 7,000 ਰੁਪਏ |

ਕਮੇਟੀ ਗੁਰੂ ਤੇਗ ਬਹਾਦਰ ਖਾਲਸਾ ਹਾਈ ਸਕੂਲ ਬਾਬਾ ਬਕਾਲ਼ਾ ਚਲਾਉਂਦੀ ਹੈ। ਖਾਲਸਾ ਮਿਡਲ ਸਕੂਲ ਨੌਸ਼ਹਿਰਾ ਨੂੰ 40 ਰੁਪਏ ਮਹੀਨਾ, ਖਾਲਸਾ ਮਿਡਲ ਸਕੂਲ ਤੁਗਲਵਾਲਾ ਨੂੰ 30 ਰੁਪਏ ਮਹੀਨਾ, ਖਾਲਸਾ ਮਿਡਲ ਸਕੂਲ ਤਰਸਿੱਕੇ ਦਾ ਸਾਰਾ ਖਰਚ ਅਕਤੂਬਰ ਮਹੀਨੇ ਤੱਕ ਦੇ ਰਹੀ ਹੈ ਪਰ ਚੌਧਰੀਵਾਲੇ ਦਾ ਸਕੂਲ ਪੈਸੇ ਦੇ ਦੁੱਖੋਂ ਡਿਸਟ੍ਰਿਕਟ ਬੋਰਡ ਨੂੰ ਦਿੱਤਾ ਜਾ ਰਿਹਾ ਹੈ।

'ਅਕਾਲੀ' ਅਖ਼ਬਰ ਸੁਭਾਵਕ ਲਿਖਦਾ ਹੈ ਕਿ 1919 ਤੋਂ ਪਹਿਲਾਂ ਕਈ ਵਾਰ ਇਕ ਸੰਪਰਦਾ ਦੇ

ਦੂਸਰੀ ਸੰਪਰਦਾ ਦੇ ਸਕੂਲ ਵਿਚ ਪੜ੍ਹਦੇ ਵਿਦਿਆਰਥੀ ਜ਼ਬਰਦਸਤੀ ਆਪਣੀ ਸੰਪਰਦਾ ਵਿਚ ਮੋੜ ਲਿਆਂਦੇ ਜਾਂਦੇ ਸੀ। "ਆਰਯਾ ਸਕੂਲਾਂ ਵਿਚੋਂ ਸਿੱਖ ਵਿਦਿਆਰਥੀ ਉਠਾਉਣ ਲੱਗਿਆਂ ਅਤੇ ਮਿਸ਼ਨ ਸਕੂਲਾਂ ਵਿਚੋਂ ਹਿੰਦੂ ਮੁਸਲਮਾਨ ਵਿਦਿਆਰਥੀ ਖਾਰਜ ਕਰਾਉਣ ਲੱਗਿਆਂ ਸਰਕਾਰ ਨਹੀਂ ਬੋਲੀ"।

ਭੁਜੰਗਣ ਓਰੀਐਂਟਲ ਕਾਲਜ, ਖਾਲਸਾ ਮਿਡਲ ਸਕੂਲ ਜਸਪਾਲੋਂ, ਪਰੈਮਰੀ ਸਕੂਲ ਮਹਿਤਪੁਰ ਦਾ ਕਰਜ਼ਾ 5 ਹਜ਼ਾਰ ਰੁਪਏ ਹੈ। "ਇਹ ਸਾਰੇ ਕਾਰਜ ਪੰਥ ਨੇ ਹੀ ਕਰਨੇ ਹਨ।"

ਅਕਤੂਬਰ 31, 1920 ਦਾ 'ਅਕਾਲੀ' ਕਹਿੰਦਾ ਹੈ ਕਿ ਸਰਕਾਰੀ ਸਕੂਲਾਂ/ਕਾਲਜਾਂ ਵਿਚ ਵਿੱਦਿਆ ਪਾਪ ਹੈ, ਵਿਦਿਆਰਥੀਆਂ ਨੂੰ ਧਰਮ-ਨਧ (denominational) ਕੌਮੀ ਵਿੱਦਿਆ ਅਪਣਾਉਣੀ ਚਾਹੀਦੀ ਹੈ।

ਦੂਜੇ ਪਾਸੇ ਖਾਲਸਾ ਹਾਈ ਸਕੂਲ ਸਿਆਲਕੋਟ ਦੇ ਹੈਡਮਾਸਟਰ ਨੇ 'ਨਾ-ਮਿਲਵਰਤਨ (ਨਾਨ-ਕੋਆਪਰੇਸ਼ਨ) ਦੀ ਮੀਟਿੰਗ ਵਿਚ ਜਾਣ ਵਾਲੇ ਵਿਦਿਆਰਥੀ ਦੇ 30 ਬੈਂਤਾਂ ਮਾਰੀਆਂ। ਸੰਪਰਦਾਇਕ ਵਿਦਿਅਕ ਸੰਸਥਾਵਾਂ ਦੇ ਮੁਖੀਆਂ ਦਾ ਸੰਪਰਦਾਇਕ ਵਕਤਿਆਂ ਨਾਲੋਂ ਵੱਖਰਾ ਰਵੱਈਆ ਹੈ ਕਿਉਂਕਿ ਉਨ੍ਹਾਂ ਨੇ ਸਰਕਾਰ ਨਾਲ ਕੱਟਣਾ ਵੀ ਹੁੰਦਾ ਹੈ। ਮੁਲਕ ਦੇ ਤਕਰੀਬਨ ਸਾਰੇ ਵਕਤੇ ਸਰਕਾਰ ਦੇ ਉਲਟ ਹਰ ਤਰ੍ਹਾਂ ਦੇ ਵਿਰੋਧ ਨੂੰ ਰਾਸ਼ਟਰੀ ਕਹੀ ਜਾਂਦੇ ਹਨ।

'ਅਕਾਲੀ' ਦੀ ਜ਼ੋਰਦਾਰ ਸਿਫ਼ਾਰਸ਼ ਹੈ ਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਂਗੂੰ ਸਾਰੀਆਂ ਸਿੱਖ ਵਿੱਦਿਅਕ ਸੰਸਥਾਵਾਂ ਦੀ ਇਕ ਪ੍ਰਬੰਧਕ ਕਮੇਟੀ ਹੋਣੀ ਚਾਹੀਦੀ ਹੈ। ਅਖਬਾਰ ਕੌਮੀ 'ਹੌਸਲੇ' ਵਿਚ ਭੁੱਲ ਗਿਆ ਹੈ ਜੋ ਗੁਰਦੁਆਰੇ ਦੀ ਸੰਭਾਲ ਵਿਚ ਗੁਆਉਣ ਨੂੰ ਕੁਝ ਨਹੀਂ ਅਤੇ ਸਕੂਲ ਖੋਹਲ ਕੇ ਕਮਾਉਣ ਨੂੰ ਕੁਝ ਨਹੀਂ।

ਸਿੱਖ ਐਜੂਕੇਸ਼ਨ ਕਾਨਫਰੰਸ ਦੇ ਮੌਕੇ 'ਤੇ ਹੋਸ਼ਿਆਰਪੁਰ ਖਾਲਸਾ ਹਾਈ ਸਕੂਲ ਦਾ ਨੀਂਹ ਪੱਥਰ ਰੱਖਿਆ ਗਿਆ ਜਿਹੜਾ ਗੁਰਦੁਆਰਾ ਜ਼ਾਹਰਾ ਜ਼ਹੂਰ ਨਾਲ ਲਗਵਾਂ ਹੋਵੇਗਾ। 65 ਹਜ਼ਾਰ ਰੁਪਏ ਅਮਰੀਕਣ ਪ੍ਰਵਾਸੀਆਂ ਨੇ ਭੇਜੇ ਹਨ, ਸਕੂਲ ਕਮੇਟੀ ਵੀ ਇੰਨੀ ਰਕਮ ਇਕੱਤਰ ਕਰੂਗੀ। 42 ਕਨਾਲ ਜ਼ਮੀਨ ਦਾਨ ਵਿਚ ਮਿਲੀ ਹੈ।

ਡੀ.ਏ.ਵੀ. ਕਾਲਜ, ਲਾਹੌਰ ਨੇ ਕਮਰਸ਼ਲ (commercial) ਅਤੇ ਦਸਤਕਾਰੀ (ਉਦਯੋਗੀ) ਮਜ਼ਮੂਨ ਸ਼ੁਰੂ ਕੀਤੇ ਹਨ। ਜੇ ਹਰ ਜਮਾਤ ਵਿਚ ਸੌ ਵਿਦਿਆਰਥੀ ਹੋਏ ਤਾਂ ਸੰਚਾਲਕ ਨਵਾਂ ਕੌਮੀ ਕਾਲਜ ਸ਼ੁਰੂ ਕਰਨਗੇ ਜਿਸ ਦਾ ਯੂਨੀਵਰਸਿਟੀ ਨਾਲ ਕੋਈ ਤੁਅਲਕ ਨਹੀਂ ਹੋਵੇਗਾ।

ਗੁਰੂ ਨਾਨਕ ਕਾਲਜ ਗੁਜਰਾਂਵਾਲਾ ਯੂਨੀਵਰਸਿਟੀ ਨਾਲੋਂ ਬੇ-ਤੁਅਲਕ ਹੋ ਜਾਵੇਗਾ ਜੋ ਕੌਮੀ ਤਾਲੀਮ (ਰਾਸ਼ਟਰੀ ਵਿੱਦਿਆ) ਸ਼ੁਰੂ ਕੀਤੀ ਜਾਵੇ ਜੇ ਪੰਥ ਪੰਜਾਹ ਹਜ਼ਾਰ ਰੁਪਏ ਦੀ ਮਦਦ ਕਰੇ।

ਡਿਸਟ੍ਰਿਕਟ ਬੋਰਡ ਨੌਸ਼ਹਿਰਾ ਪੰਨੂਆਂ ਦਾ ਮਿਡਲ ਸਕੂਲ ਲੈਣ ਨੂੰ ਤਿਆਰ ਹੈ। ਨਾਲੇ ਇਹ ਵੀ ਮੰਨਦਾ ਹੈ ਕਿ ਤਿੰਨ ਸਾਲ ਹੈਡਮਾਸਟਰ ਸਿੱਖ ਹੀ ਹੋਵੇਗਾ। 'ਅਕਾਲੀ' ਦਾ ਉਜ਼ਰ ਹੈ ਕਿ ਸਿੱਖ ਹੈਡਮਾਸਟਰ ਨਾਲ ਸਕੂਲ ਖਾਲਸਾ ਨਹੀਂ ਹੋ ਜਾਂਦਾ। ਇਸ ਨਯਾਯ (ਦਲੀਲ) ਅਨੁਸਾਰ, ਕਿਸੇ ਵਿਅਕਤੀ ਨੂੰ ਵੱਡਾ ਅਹੁਦਾ (ਨੌਕਰੀ) ਮਿਲਣ ਨਾਲ ਪੰਥ ਦਾ ਕੁਝ ਨਹੀਂ ਸੰਵਰਦਾ ਪਰ ਪੰਥ ਇਹਤੋਂ ਵਾਂਝਾ ਵੀ ਨਹੀਂ ਰਹਿਣਾ ਚਾਹੁੰਦਾ; ਸਮੂਹਕ ਲੋੜ ਨੂੰ ਵਿਅਕਤਿਕ ਵਡਿਆਈ ਦਾ ਭਾਵਕ ਸਹਾਰਾ ਹੈ। ਇਹੀ tokenism ਦਾ ਕਾਰਜ ਹੈ, ਨਾਲ ਲਗਦੀ ਅਸਫ਼ਲਤਾ।

ਪੰਜਾਬੀ ਪ੍ਰਕਾਸ਼ਨ ਉੱਤੇ ਅੱਜ ਵੀ ਸੰਪਰਦਾਇਕਤਾ ਦਾ ਅਸਰ ਹੈ। ਫਾਰਸੀ ਅੱਖਰਾਂ ਵਿਚ ਪੰਜਾਬੀ ਦਾ ਪੁਰਾਣੇ ਤੋਂ ਪੁਰਾਣਾ ਨੁਸਖਾ 1592 ਦਾ ਨਾ-ਮੁਕੰਮਲ 'ਫਰਾਇਜ਼ ਹਿੰਦਵੀ' (ਫਰਜ਼ ਦਾ ਬਹੁ ਵਚਨ) ਹੈ ਅਤੇ ਗੁਰਮੁਖੀ ਲਿੱਪੀ ਵਿਚ 1733 ਦੀ ਬੀ-40 ਜਨਮ ਸਾਖੀ ਹੈ।

1918 ਵਿਚ ਪੰਜਾਬ ਵਿਚ 32 ਰੋਜ਼ਾਨਾ ਅਤੇ ਸਪਤਾਹਕ ਸਨ ਜੋ ਪਾਠਕਾਂ ਦੀ ਗਿਣਤੀ 42 ਹਜ਼ਾਰ ਸੀ। ਦੋ ਸਾਲ ਮਗਰੋਂ 'ਖਾਲਸਾ ਐਡਵੋਕੇਟ' ਅਨੁਸਾਰ ਉਰਦੂ ਗੁਰਮੁਖੀ ਦੇ 31 ਅਖਬਾਰ



ਸਨ, 4 ਅੰਗਰੇਜ਼ੀ ਦੀ। ਇਨ੍ਹਾਂ ਦੀ ਸਰਕੂਲੇਸ਼ਨ (ਪਾਠਕ ਗਿਣਤੀ) 3 ਲੱਖ 42 ਹਜ਼ਾਰ 354 ਸੀ। ਏਸ ਅਰਸੇ ਵਿਚ ਸਿੱਖਾਂ ਦਾ ਦਰਬਾਰ ਸਾਹਿਬ 'ਤੇ ਕਬਜ਼ਾ, ਨਨਕਾਣੇ ਦਾ ਸਾਕਾ ਵਰਤ ਚੁੱਕਿਆ ਸੀ, ਜੋ ਖਲਾਫ਼ਤ, ਨਾ-ਮਿਲਵਰਤਨ, ਅਕਾਲੀ ਤਹਿਰੀਕ ਅਸਰ ਹੇਠ ਅੱਠ ਗੁਣਾਂ ਹੋ ਗਏ। ਲਗਦਾ ਹੈ ਕਿ ਪੰਜਾਬੀ ਪਾਠਕ ਵਰਗ ਸ਼ਾਇਦ ਦੁਗਣਾ ਵੀ ਨਹੀਂ ਹੋਇਆ। ਕਾਰਨ, ਪੰਜਾਬੀ ਦਾ ਪੇਂਡੂ ਸਮਾਜ-ਵਿਗਿਆਨ ਹੈ ਜਿਸ ਦਾ ਘਾਟਾ ਸ਼ਾਇਦ ਸੁਧਾਰ ਲਹਿਰ ਦੇ ਵਕਤੇ ਧੂੰਆਂ-ਧਾਰ ਤਕਰੀਰਾਂ ਨਾਲ ਪੂਰਾ ਕਰਦੇ ਹਨ। ਅੱਜ ਵੀ ਸਾਹਿਤਕ ਬਹਿਸਾਂ ਵਿਚ ਲਿਖਤੀ ਪਸਾਰ ਦੇ ਘਾਟੇ ਨੂੰ ਉੱਚੀ ਸੁਰ ਅਤੇ ਕੌੜੇ ਬੋਲਾਂ ਨਾਲ ਪੂਰਾ ਕੀਤਾ ਜਾਂਦਾ ਹੈ।

'ਅਕਾਲੀ' ਨੂੰ ਮਾਇਕ ਸਹਾਇਤਾ ਲਈ 'ਅਕਾਲੀ ਸਹਾਇਕ ਫੰਡ' ਬਣਾਉਣਾ ਪਿਆ। ਝੰਗ ਬਰਾਂਚ (ਨਹਿਰ) ਦੇ ਪਿੰਡਾਂ ਤੋਂ ਹੋਈ ਮਦਦ ਦਾ ਵੇਰਵਾ ਹੈ:

| | |
|---|---|
| ਟੋਬਾ ਟੇਕ ਸਿੰਘ: 60 ਰੁਪਏ 00 ਆਨੇ, | ਚੱਕ 294: 35 ਰੁਪਏ 00 ਆਨੇ |
| ਚੱਕ 517: 41 ਰੁਪਏ 04 ਆਨੇ, | ਚੱਕ 292: 29 ਰੁਪਏ 09 ਆਨੇ |

ਕਈ ਸਰਕਾਰ ਤੋਂ ਡਰਦੇ ਗੁਪਤ ਦਾਨ ਕਰਦੇ ਹਨ। ਹੁਣ ਤਕ ਸਹਾਇਕ ਫੰਡ ਵਿਚ 688 ਰੁਪਏ ਆਏ ਹਨ। 200 ਗੁਪਤ ਦਾਨ ਵਿਚ, 200 ਹੀ ਕਿਸੇ ਰਈਸ ਨੇ ਭੇਜੇ ਹਨ।

1881 ਤੋਂ 1940 ਕਿਤਾਬਾਂ ਦੇ ਸਿਰਲੇਖਾਂ (titles) ਦੇ ਵੇਰਵੇ ਸੁਲੱਭ ਹਨ। ਵਸੋਂ ਦੇ ਅਨੁਪਾਤ ਅਨੁਸਾਰ, ਅੰਗਰੇਜ਼ੀ ਕਿਤਾਬਾਂ ਸ-ਤਰ (level) ਤੋਂ 113 ਫੀਸਦੀ ਜ਼ਿਆਦਾ ਛਪੀਆਂ, ਹਿੰਦੀ ਦੀਆਂ 56 ਫੀਸਦੀ ਘੱਟ, ਪੰਜਾਬੀਆਂ ਦੀਆਂ 54.5 ਫੀਸਦੀ ਘੱਟ ਅਤੇ ਉਰਦੂ ਦੀਆਂ 66 ਫ਼ੀਸਦੀ ਘੱਟ, ਅਰਬੀ ਦੀਆਂ 131, ਫਾਰਸੀ ਦੀਆਂ 116, ਸੰਸਕ੍ਰਿਤ ਦੀਆਂ 113 ਫੀਸਦੀ ਘੱਟ।

ਇੰਨੇ ਤੋਂ ਹੀ ਲਗਦਾ ਹੈ ਕਿ ਪੱਛਮ ਦੀ ਪ੍ਰੇਰਨਾ ਅਤੇ ਅੰਗਰੇਜ਼ੀ ਪੜ੍ਹਿਆਂ ਨੇ ਕੀ ਧਾਰਮਿਕ, ਕੀ ਰਾਸ਼ਟਰੀ ਲਹਿਰਾਂ ਚਲਾਈਆਂ ਸਨ ਜੋ ਦੇਸ਼ ਉਨ੍ਹਾਂ ਕੋਲ ਹੀ ਰਹਿਣਾ ਹੈ, ਨਾਲੇ ਪ੍ਰਾਚੀਨਤਾ ਦੀ ਆਵਾਜ਼ ਤਾਂ ਉੱਚੀਓ ਉਚੀ ਹੋਈ ਜਾਣੀ ਹੈ ਪਰ ਨਿਰਮੂਲ ਹੀ।

ਰਿਆਸਤਾਂ ਵਿਚ ਅੰਗਰੇਜ਼ੀ ਰਾਜ ਵਾਲੀ 'ਸੀਮਤ' ਆਜ਼ਾਦੀ ਵੀ ਨਹੀਂ ਸੀ ਕਿਉਂ ਜੋ ਮਹਾਰਾਜਾ, ਨਵਾਬ ਰਿਆਸਤ ਦੇ ਕੁੱਲ ਮੁਖਤਿਆਰ (all powerfull) ਹੁੰਦੇ ਸਨ, ਜਿਸ ਕਰਕੇ ਹੜਤਾਲ, ਅੰਦੋਲਨ, ਦੰਗਾ ਕਰਨ ਦੀ ਆਜ਼ਾਦੀ ਨਹੀਂ ਸੀ। ਰਾਸ਼ਟਰੀ ਇਤਿਹਾਸਕਾਰ ਇਹ ਕਹਿੰਦੇ ਰਹੇ ਕਿ ਭੂਤ ਕਾਲ ਵਿਚ ਹਿੰਦੋਸਤਾਨ ਵਿਚ ਕੋਈ ਅੰਤਰ-ਧਰਮ ਟਕਰਾਓ ਨਹੀਂ ਸੀ, ਵਿਰੋਧੀਆਂ ਦਾ ਇਹਦੇ ਉਲਟ ਬਚਨ ਬਿਲਾਸ ਸੀ- "ਵਾਰਿਸ ਸ਼ਾਹ ਜਿਉਂ ਸੰਖੀਆ ਚੂਹਿਆਂ ਨੂੰ, ਸੰਖ ਮੁੱਲਾਂ ਨੂੰ ਬਾਂਗ ਜਿਉਂ ਬ੍ਰਾਹਮਣਾਂ ਨੂੰ"। ਇਹਦੇ ਬਾਵਜੂਦ "ਸਹਿਜ ਵਸਦਿਆਂ ਜੇਡ ਨਾ ਭਲਾ ਕੋਈ, ਬੁਰਾ ਨਹੀਂ ਹੈ ਕੰਮ ਫਤੂਰ ਜੇਹਾ"। ਸਰਕਾਰ ਦਾ ਕੰਮ 'ਫਤੂਰ' ਨੂੰ ਵਧਾਉਣ ਦਾ ਨਹੀਂ, ਇਹਨੂੰ ਰੋਕੀ ਰੱਖਣਾ ਹੈ।

ਸਾਡੀ ਕਾਰਗੁਜ਼ਾਰੀ ਵੇਖੋ। "ਸਤੰਬਰ 16, 1920 ਨੂੰ ਆਗਰੇ ਹਿੰਦੂ ਮੁਸਲਿਮ ਫਸਾਦ ਹੋਇਆ। (ਸ਼ੁਕਰ ਹੈ) ਡੰਡੇ ਸੋਟੇ ਹੀ ਚੱਲੇ। ਡਿਪਟੀ ਕਮਿਸਨਰ ਨੇ ਲਾਠੀਆਂ ਲੈ ਕੇ ਚੱਲਣਾ ਮਨਾਹ ਕਰ ਦਿੱਤਾ। ਫਸਾਦ ਮੇਲੇ ਕਰਕੇ ਹੋਇਆ। 24 ਸਤੰਬਰ ਨੂੰ ਹਕੀਮ ਅਜਮਲ ਖਾਂ ਅਤੇ ਲਾਲਾ ਸ਼ੰਕਰ ਲਾਲ ਨੇ ਇਕ ਦੂਸਰੇ ਦੇ ਹਾਰ ਪਾਏ ਅਤੇ 'ਸਕੇ' ਭਰਾਵਾਂ ਵਾਂਗੂੰ ਗਲਵਕੜੀ ਪਾਈ।"

ਧਿਆਨਯੋਗ ਗੱਲ ਹੈ ਕਿ 'ਰਸਮ ਦੀ ਕਾਢ' ਹੀ ਸਮਾਜ-ਲ (sociological) ਏਕੇ ਦਾ ਵਿਕਲਪ (ਬਦਲਾਓ) ਹੈ। ਉਹ ਵੀ ਪਛੜਕੇ ਜਦੋਂ ਮਾੜਾ ਤਾਂ ਵਰਤ ਚੁੱਕਿਆ ਹੈ। ਹੋਰ ਵੇਖੋ ਜੋ ਅੱਗੇ ਨੂੰ ਦੰਗਿਆਂ ਦੇ ਰੋਕਥਾਮ ਦੀ ਕੋਈ ਸੋਚ ਵਿਚਾਰ ਨਹੀਂ। 000

***(144, ਸੈਕਟਰ 65, ਫੇਜ਼ 11, ਐੱਸ.ਏ.ਐੱਸ. ਨਗਰ-160 062)***

# ਬਿਰਖ਼-ਬਾਣੀ: ਲਲਿਤ ਨਿਬੰਧ: ਗੁਰਬਖ਼ਸ਼ ਸਿੰਘ ਭੰਡਾਲ

ਬਿਰਖ਼, ਕੁਦਰਤ ਦਾ ਅਨਮੋਲ ਤੋਹਫ਼ਾ। ਜੀਵਨ-ਦਾਨੀ, ਕਾਇਨਾਤੀ ਪਸਾਰੇ ਦਾ ਧੁਰਾ ਅਤੇ ਕੁਦਰਤੀ ਸੰਤੁਲਨ ਦੀ ਅਹਿਮ ਕੜੀ। ਧਰਤ ਦੀਆਂ ਪਰਜੀਵੀ ਜਾਤੀਆਂ ਲਈ ਆਧਾਰ।

ਬਿਰਖ਼ ਹੈ ਤਾਂ ਪੰਛੀਆਂ ਦਾ ਬਸੇਰਾ ਹੈ, ਪਰਿੰਦਿਆਂ ਦਾ ਚਹਿਕਣਾ ਅਤੇ ਬੋਟਾਂ ਦੇ ਮੂੰਹਾਂ ਵਿਚ ਪੈਂਦੀ ਚੋਗ ਦੇ ਨਜ਼ਾਰੇ। ਤੀਲੇ ਤੀਲੇ ਜੋੜ ਕੇ ਆਲ੍ਹਣੇ ਬਣਾਉਣਾ ਅਤੇ ਪੰਛੀਆਂ ਦਾ ਜੀਵਨੀ-ਰੰਗਤ ਨੂੰ ਬਿਰਖ਼-ਵਿਹੜੇ ਸਜਾਉਣਾ।

ਬਿਰਖ਼ ਧਰਤ ਨਾਲ ਜੁੜਿਆ, ਅਪਣੱਤ ਦਾ ਨਾਮ, ਕਰੀਬੀ ਰਿਸ਼ਤੇ ਦਾ ਸਬੱਬ, ਮਿੱਟੀ ਨਾਲ ਮੁਹੱਬਤੀ ਪਲਾਂ ਦਾ ਸ਼ਿਲਾਲੇਖ ਅਤੇ ਧਰਤ ਦੇ ਪਿੰਡੇ 'ਤੇ ਹਰਿਆਵਲ ਦਾ ਨਾਮਕਰਨ।

ਬਿਰਖ਼ ਹੈ ਤਾਂ ਬਦਲੋਟੀਆਂ ਦਾ ਅੰਬਰ 'ਤੇ ਛਾਉਣਾ, ਕਾਲੀਆਂ ਘਟਾਵਾਂ ਦਾ ਘੁੰਮ ਕੇ ਬਨੇਰਿਆਂ 'ਤੇ ਆਉਣਾ, ਪਿਆਸੀ ਧਰਤ ਤੇ ਜੀਵਾਂ ਦੀ ਪਿਆਸ ਮਿਟਾਉਣਾ ਅਤੇ ਸਵਾਂਤੀ ਬੂੰਦ ਨਾਲ ਧਰਤੀ ਦੀ ਕੁੱਖ ਨੂੰ ਗਰਭਾਉਣਾ, ਨਿਰੰਤਰ ਜਾਰੀ ਰੱਖਦੀ ਹੈ ਕੁਦਰਤੀ ਪ੍ਰਕਿਰਿਆ।

ਬਿਰਖ਼, ਬੰਦਿਆਈ ਦਾ ਸੂਚਕ, ਭਲਿਆਈ ਭਰਪੂਰ ਵਰਤਾਰਾ ਅਤੇ ਚੰਗਿਆਈ ਦੀ ਵਗਦੀ ਜਲ ਧਾਰਾ।

ਸਮੁੱਚਾ ਬਿਰਖ਼ ਨਿੱਤ ਵਰਤੋਂ ਦੇ ਕੰਮ ਆਉਂਦਾ। ਪੱਤਿਆਂ, ਕਰੂੰਬਲਾਂ, ਟਾਹਣੀਆਂ, ਤਣੇ ਤੋਂ ਜੜ੍ਹਾਂ ਤੀਕ ਵੱਖ ਵੱਖ ਰੂਪ, ਬਿਰਖ਼ੀ ਉਪਯੋਗਤਾ ਦਾ ਨਾਮਕਰਨ। ਬਿਰਖ਼ ਬਿਰਖ ਹੋ ਕੇ ਜਿਉਣ ਵਾਲੇ ਲੋਕ ਬਿਰਖ਼ਾਂ ਵਰਗੀ ਜ਼ਿੰਦਗੀ ਦਾ ਸਿਰਨਾਵਾਂ ਬਣਦੇ ਤਾਂ ਬਿਰਖ਼ੀ ਅਰਾਧਨਾ, ਫਿਜ਼ਾ ਦੇ ਨਾਮ ਹੁੰਦਾ ਜੀਵਨ-ਨਿਉਂਦਾ।

ਬਿਰਖ਼ ਹੇਠ ਸਮਾਧੀ ਵਿਚ ਲੀਨ ਹੋਇਆ ਬੁੱਧ, ਬਿਰਖ਼-ਬੋਧ ਵਿਚੋਂ ਖੁਦ ਨੂੰ ਵਿਸਥਾਰਨ ਅਤੇ ਪਰਿਭਾਸ਼ਤ ਕਰਨ ਦੀ ਆਤਮਿਕਤਾ ਵਿਚੋਂ ਰਿਸ਼ਮਾਂ ਦਾ ਝਰਨਾ ਦੇਖਦਾ ਤਾਂ ਬੋਧ-ਬਿਰਖ਼ ਸਦੀਆਂ ਤੀਕ ਬਿਰਖ਼-ਬੰਦਗੀ ਦਾ ਮੁਹਾਂਦਰਾ ਸਿਰਜ ਜਾਂਦਾ।

ਬਿਰਖ਼ ਹੁੰਦਾ ਤਾਂ ਦਰਿਆਵਾਂ ਨੂੰ ਸੀਮਤ ਦਾਇਰਿਆਂ ਵਿਚ ਵਹਿਣ ਦੀ ਨਸੀਹਤ ਮਿਲਦੀ। ਇਸਦੇ ਕੰਢਿਆਂ 'ਤੇ ਮਲਾਹਾਂ ਦੀਆਂ ਮਹਿਫ਼ਲਾਂ ਸੱਜਦੀਆਂ ਅਤੇ ਪਾਣੀਆਂ ਦਾ ਲਹਿਰੀ-ਸੰਗੀਤ, ਵਾਤਾਵਰਣ ਨੂੰ ਤਰੰਗਤ ਕਰਦਾ।

ਕਦੇ ਵੇਲ਼ਾ ਸੀ ਕਿ ਖੂਹਾਂ 'ਤੇ ਬਾਬੇ ਬੋਹੜ ਅਤੇ ਪਿੱਪਲ ਦੀ ਛਾਂ, ਖੂਹ ਦੀ ਜੋਗ ਅਤੇ ਰਾਹੀਆਂ ਲਈ ਠੰਢੜੀ ਛਾਂ ਦਾ ਨਿਉਂਦਾ ਹੁੰਦੀ ਸੀ। ਖੂਹਾਂ ਦੇ ਲੁਪਤ ਹੋਣ ਨਾਲ ਬਾਬੇ ਬਿਰਖ਼ਾਂ ਦੇ ਮਿਟੇ ਨਾਮੋ-ਨਿਸ਼ਾਨ ਲਈ ਮਨੁੱਖ ਜ਼ਿੰਮੇਵਾਰ। ਜਦ ਇਕ ਬਿਰਖ਼, ਲਾਸ਼ ਬਣ ਕੇ ਧਰਤੀ 'ਤੇ ਵਿਛਦਾ ਅਤੇ ਟੁਕੜਿਆਂ ਵਿਚ ਵੰਡੀਂਦਾ ਤਾਂ ਤੀਲੇ ਤੀਲੇ ਹੋ ਜਾਂਦੇ ਪੰਛੀਆਂ ਦੇ ਆਲ੍ਹਣੇ। ਬਿਰਖ਼ ਦੇ ਨੈਣਾਂ ਵਿਚ ਲੁੜ੍ਹਕ ਜਾਂਦੀ ਬੋਟਾਂ ਦੀ ਤਰਾਸਦੀ, ਉਜੜ ਜਾਂਦੀਆਂ ਸੱਥਾਂ, ਅਬੋਲਾਂ ਵਿਚ ਉਗਦੀ ਉਦਾਸੀ ਅਤੇ ਮਾਨਸਿਕਤਾ ਵਿਚ ਭਾਰੂ ਹੋ ਜਾਂਦੀ ਨਿਰਾਸ਼ਾ। ਪਰਿੰਦਿਆਂ ਦੇ ਵੈਣਾਂ, ਬਿਰਖ਼ ਦੀਆਂ ਲੇਰਾਂ ਅਤੇ ਧਰਤੀ ਦੇ ਪਿੰਡੇ ਦੀ ਤਪਸ਼, ਮਨੁੱਖ ਦੀ ਝੋਲੀ ਵਿਚ ਪਾਵੇਗੀ ਸਰਬਨਾਸ਼ਤਾ ਦਾ ਸ਼ਗਨ।

ਇਹ ਕੇਹੀ ਮਨੁੱਖੀ ਤਰੱਕੀ ਏ ਕਿ ਅਸੀਂ ਪੱਥਰਾਂ ਅਤੇ ਇੱਟਾਂ ਦੇ ਜੰਗਲ ਉਸਾਰਨ ਵਿਚ ਰੁਚਿਤ। ਇਹਨਾਂ ਵਿਚੋਂ ਪਲ ਪਲ ਮੌਤ ਝਲਕਦੀ। ਜੀਵਨ-ਦਾਨੀ ਜੰਗਲਾਂ ਨੂੰ ਉਗਾਉਣ ਤੋਂ ਮੁਨਕਰ। ਸਿਰਫ਼ ਕੁਝ ਕੁ ਹੀ ਫਿਕਰਮੰਦ ਲੋਕ ਨੇ ਜਿਹਨਾਂ ਦੀ ਚੇਤਨਾ ਵਿਚ ਹਵਾ ਦੇ ਲੰਗਰ ਲਾਉਣ ਦੀ ਚਾਹਨਾ ਪ੍ਰਬਲ ਏ।



ਸ਼ਹਿਰ ਦੀ ਵਧੀਆ ਕਲੋਨੀ ਵਿਚ ਰਹਿੰਦਾ ਹਾਂ। ਪਿਛਲੇ ਤੀਹ ਸਾਲਾਂ ਤੋਂ ਲਾਏ ਹੋਏ ਛਾਂਅਦਾਰ ਰੁੱਖਾਂ ਨੇ ਕਲੋਨੀ ਵਿਚ ਹਰਿਆਵਲ ਤੇ ਛਾਂ ਦਾ ਮਾਨਵੀ ਚਿੱਤਰਪਟ ਅਤੇ ਕੁਦਰਤੀ ਸਮਤੋਲ ਦਾ ਮਾਹੌਲ ਸਿਰਜ ਦਿੱਤਾ ਸੀ। ਲੱਗਦਾ ਸੀ ਕਿ ਇਹ ਕਲੋਨੀ ਸੁਚੇਤ ਲੋਕਾਂ ਦੀ ਹੈ। ਪਰ ਬੜਾ ਦੁੱਖ ਹੋਇਆ ਜਦ ਪਤਾ ਲੱਗਾ ਕਿ ਕਲੋਨੀ ਦੇ ਮੌਜੂਦਾ ਅਹੁਦੇਦਾਰਾਂ ਨੇ ਤੁਗਲਕੀ ਫੁਰਮਾਨ ਜਾਰੀ ਕਰ ਕੇ ਸਾਰੇ ਰੁੱਖ ਵਢਾਉਣ ਅਤੇ ਕਾਲੋਨੀ ਵਿਚ ਬੇਰੁੱਖੀ ਤੇ ਉਦਾਸੀਨਤਾ ਭਰੇ ਮਾਹੌਲ ਨੂੰ ਸਿਰਜਣ ਵਿਚ ਪਲ ਵੀ ਨਹੀਂ ਲਾਇਆ। ਕੀ ਉਹਨਾਂ ਦੇ ਮਨ ਵਿਚ ਬੇਘਰ ਹੋਏ ਪਰਿੰਦੇ, ਆਲ੍ਹਣਿਆਂ ਦੇ ਬਿੱਖਰੇ ਤੀਲੇ ਜਾਂ ਛਾਂ ਤੋਂ ਵਿਰਵੇ ਕੀਤੇ ਜੀਵ-ਜੰਤੂਆਂ ਪ੍ਰਤੀ ਜ਼ਰਾ ਵੀ ਦਰਦ ਪੈਦਾ ਨਹੀਂ ਹੋਇਆ ਜਾਂ ਉਹਨਾਂ ਦੀ ਚੇਤਨਾ ਵਿਚ ਕੁਦਰਤੀ ਸੁੰਦਰਤਾ ਪ੍ਰਤੀ ਰਤਾ ਵੀ ਫਿਕਰਮੰਦੀ ਨਹੀਂ ਸੀ? ਕੀ ਉਹ ਨਹੀਂ ਜਾਣਦੇ ਕਿ ਗਲੋਬਲ ਵਾਰਮਿੰਗ ਸਰਬਨਾਸ਼ ਦੀ ਨਿਸ਼ਾਨੀ ਏ? ਕੀ ਧਰਤੀ ਦੇ ਨਿਰੰਤਰ ਵਧ ਰਹੇ ਤਾਪਮਾਨ ਵਿਚ ਮਨੁੱਖੀ ਜੀਵਨ ਸੰਭਵ ਰਹੇਗਾ? ਏ.ਸੀ.ਕਾਰਾਂ ਵਿਚੋਂ ਨਿਕਲਦੀਆਂ ਗੈਸਾਂ ਨੂੰ ਕੌਣ ਜਜ਼ਬ ਕਰੇਗਾ? ਸਾਡੇ ਜਿਉਣ ਲਈ ਤਾਜ਼ੀ ਆਕਸੀਜਨ ਕਿੱਥੋਂ ਆਵੇਗੀ? ਪੰਛੀਆਂ ਦੇ ਚਹਿਚਹਾਉਣ ਅਤੇ ਸੰਗੀਤਕ ਗੁਟਕਣੀ ਤੋਂ ਵਿਰਵੇ ਹੋ ਕੇ ਅਸੀਂ ਮਾਤਮੀ ਖਾਮੋਸ਼ੀ ਤੋਂ ਕੀ ਖੱਟਾਂਗੇ? ਕੀ ਸ਼ਹਿਰੀਕਰਨ ਦਾ ਇਹ ਨਵਾਂ ਮਾਡਲ ਮਨੁੱਖ ਦੇ ਮੱਥੇ 'ਤੇ ਮੌਤ ਦਾ ਪੈਗ਼ਾਮ ਤਾਂ ਨਹੀਂ ਖੁਣ ਰਿਹਾ? ਕੀ ਅਸੀਂ ਖੁਦ ਦਾ ਮਰਸੀਆ ਪੜ੍ਹਨ ਦੇ ਰਾਹ ਤੁਰ ਪਏ ਹਾਂ? ਕੀ ਰੁੱਖ ਤੋਂ ਬਿਨਾਂ ਮਨੁੱਖੀ ਹੋਂਦ ਸੰਭਵ ਏ? ਵਿਦੇਸ਼ੀ ਧਰਤੀ 'ਤੇ ਸਰਕਾਰੀ ਇਜਾਜ਼ਤ ਤੋਂ ਬਗ਼ੈਰ ਤਾਂ ਤੁਸੀਂ ਆਪਣੇ ਘਰ ਵਿਚ ਉੱਗਿਆ ਜਾਂ ਸੁੱਕਿਆ ਬਿਰਖ਼ ਵੀ ਨਹੀਂ ਕੱਟ ਸਕਦੇ। ਕਲਮ-ਤੜਫ਼ਣੀ ਇਕ ਹਰਫ਼ੀ-ਹੂਕ ਦਾ ਬਾਣਾ ਪਾਉਂਦੀ ਏ:

*ਰੁੰਡ-ਮਰੁੰਡ ਰੁੱਖ, ਬੰਜਰ ਕੁੱਖ, ਸਹਿਮਿਆ ਸੁੱਖ*
*ਭਟਕਦੀ ਭੁੱਖ, ਬੇਗ਼ੈਰਤ ਮਨੁੱਖ*
*ਅਤੇ ਉਹ ਅਜੇ ਵੀ ਪੁੱਛਦੇ ਨੇ ਕਿ*
*ਸਮੇਂ ਨੂੰ ਕਾਹਦਾ ਏ ਦੁੱਖ?*

ਬਿਰਖ਼ ਕਲਮ ਬਣ ਕੇ ਹਰਫ਼ਾਂ ਨਾਲ ਸਾਂਝ ਪਾਉਂਦਾ। ਹਰਫ਼-ਹੱਥਾ ਬਣ ਕੇ ਦੁੱਖ ਸੁੱਖ ਸੁਣਾਉਂਦਾ। ਸਾਜ਼ ਬਣ ਕੇ ਹਵਾ ਦੇ ਵਿਹੜੇ ਵਿਚ ਸੁਰਾਂ ਦੀ ਛਹਿਬਰ ਲਾਉਂਦਾ। ਹਲ, ਪਰਾਣੀ, ਸੁਹਾਗਾ, ਸਲੰਘ, ਫ਼ਲ੍ਹਾ ਬਣ ਕੇ ਕਿਰਸਾਨੀ ਦਾ ਹੱਥ ਵਟਾਉਂਦਾ। ਖੂਹ ਜਾਂ ਖਰਾਸ ਦੀ ਗਾਟੀ ਬਣ ਕੇ ਬੱਚਿਆਂ ਨੂੰ ਝੂਟੇ ਦਿੰਦਾ। ਸਾਵਣ ਵਿਚ ਪੀਂਘ ਦੇ ਹੁਲਾਰਿਆਂ ਰਾਹੀਂ ਨੱਢੀਆਂ ਨੂੰ ਸੁਪਨ-ਪ੍ਰਵਾਜ਼ ਦਿੰਦਾ। ਛਤੀਰ, ਬਾਲਿਆਂ ਰਾਹੀਂ ਸਿਰ ਦੀ ਛੱਤ ਬਣਦਾ। ਮਣ੍ਹਾ, ਡਰਨਾ ਜਾਂ ਛੰਨ ਬਣ ਕੇ ਫਸਲਾਂ ਦਾ ਪਹਿਰੇਦਾਰ ਬਣਦਾ।

ਬਿਰਖ ਹੀ ਹੁੰਦਾ ਜੋ ਬੱਚੇ ਲਈ ਗਡੀਰਾ ਤੇ ਬਜ਼ੁਰਗ ਲਈ ਡੰਗੋਰੀ ਬਣਦਾ। ਨਿੰਮ ਦੀ ਦਾਤਣ ਵੀ ਤੇ ਦੰਦਾਸਾ ਵੀ ਅਤੇ ਸੱਜ-ਵਿਆਹੀ ਦੇ ਹੱਥਾਂ 'ਤੇ ਚੜ੍ਹੀ ਮਹਿੰਦੀ ਦਾ ਰੰਗ ਵੀ ਹੁੰਦਾ। ਬਾਬਾ ਨਾਨਕ ਦੀ ਛੋਹ ਮਾਣ, ਵੇਈਂ ਦੇ ਕੰਢੇ 'ਤੇ ਸ਼ਸ਼ੋਭਤ ਬੇਰੀ, ਬੇਰ ਸਾਹਿਬ ਗੁਰਦੁਆਰੇ ਦੁਆਰਾ ਰਹਿਬਰੀ ਰਹਿਤਲ ਸਿਰਜ ਗਈ ਅਤੇ ਸੁਲਤਾਨਪੁਰ ਵਿਖੇ ਵੇਈਂ ਦੇ ਕੰਢੇ ਨੂੰ ਸਿੱਖ ਧਰਮ ਦਾ ਮੂਲ ਕੇਂਦਰ ਹੋਣ ਦਾ ਮਾਣ ਮਿਲਿਆ। ਹਰਿਮੰਦਰ ਸਾਹਿਬ ਵਿਖੇ ਦੁੱਖ-ਭੰਜਨੀ ਬੇਰੀ ਜਾਂ ਧਾਰਮਿਕ ਅਕੀਦਤ ਦਾ ਸੁੱਚਮ ਬਣੇ ਹੋਏ ਹੋਰ ਬੋਧ-ਬਿਰਖ਼ ਵੀ ਅਜਿਹੇ ਹਨ। ਦਰਅਸਲ ਕੁਦਰਤੀ ਪਸਾਰਾ, ਮਨੁੱਖ ਅਤੇ ਰੁੱਖ ਦੀ ਸਦੀਵੀ ਸਾਂਝ ਦਾ ਸੁਗਮ ਸੰਦੇਸ਼।

ਬਿਰਖ ਹੀ ਮਨੁੱਖ ਦਾ ਆਦਿ ਅਤੇ ਅੰਤ। ਬੱਚੇ ਦੇ ਜਨਮ ਵੇਲੇ ਦਰਵਾਜ਼ਿਆਂ 'ਤੇ ਬੱਝੇ ਸਰੀਂਹ ਦੇ ਪੱਤੇ। ਨਵੀਂ ਵਿਆਹੀ ਦਾ ਨਿੰਮ ਦੇ ਘੋਟਣੇ ਲਈ ਤਰਲਾ। ਅਤੇ ਜ਼ਿੰਦਗੀ ਦੇ ਆਖਰੀ ਸਫ਼ਰ 'ਤੇ ਜਾਣ ਲੱਗਿਆਂ ਲੱਕੜ ਦਾ ਤਾਬੂਤ ਜਾਂ ਸਿਵਿਆਂ ਵਿਚ ਬਲ਼ਦੀਆਂ ਲੱਕੜਾਂ ਦਾ ਸੇਕ ਮਨੁੱਖ ਨੂੰ ਮਿੱਟੀ ਵਿਚ ਵਿਲੀਨ ਕਰਦਾ। ਬਿਰਖ਼ ਦੀਆਂ ਲੋੜਾਂ ਅਤੇ ਥੋੜਾਂ ਦਾ ਅਹਿਸਾਸ,

ਮਨੁੱਖੀ ਸੋਚ ਦਾ ਹਮਸਫਰ।

ਕਦੇ ਕਦਾਈਂ ਸਕੂਲੀ ਪੜ੍ਹਾਈ ਵਾਲੇ ਪੁਰਾਣੇ ਕੁਰਸੀ-ਮੇਜ਼ ਨੂੰ ਯਾਦ ਕਰਨਾ ਅਤੇ ਉਸਦੇ ਬੀਤ ਚੁੱਕੇ ਅਲਾਹੀ ਸਾਥ ਨੂੰ ਨੈਣਾਂ 'ਚ ਉਤਾਰਨਾ, ਤੁਹਾਨੂੰ ਉਂਘਲਾਈਆਂ ਰਾਤਾਂ, ਖਿਲਰੀਆਂ ਕਿਤਾਬਾਂ-ਕਾਪੀਆਂ ਅਤੇ ਡੁੱਲ੍ਹੀ ਹੋਈ ਸਿਆਹੀ ਜ਼ਰੂਰ ਯਾਦ ਆਵੇਗੀ। ਜਦ ਘਰ ਦੀ ਕਿਸੇ ਨੁੱਕਰੇ ਮਾਂ ਦਾ ਕਾਲੀ ਟਾਹਲੀ ਤੇ ਪਿੱਤਲ ਦੇ ਕੋਕਿਆਂ ਵਾਲਾ ਸੰਦੂਕ ਅਤੇ ਚੰਨਣ ਦਾ ਚਰਖ਼ਾ ਬੀਤੇ ਸਮੇਂ ਨੂੰ ਨਿਹਾਰਦਾ ਤਾਂ ਉਸਦੇ ਨੈਣਾਂ ਵਿਚ ਹੰਝੂਆਂ ਦਾ ਧੁੰਧਲਕਾ, ਮਨੁੱਖੀ ਸੋਚ ਵਿਚ ਪ੍ਰਸ਼ਨ ਪੈਦਾ ਕਰ ਜਾਂਦਾ।

ਬਿਰਖ਼, ਬਿਰਹਾ ਦਾ ਰਾਗ ਅਲਾਪੇ, ਖੁਦ 'ਚੋਂ ਹੀ ਖੁਦ ਨੂੰ ਨਾਪੇ। ਖੁਦ ਹੀ ਬੱਚੜਾ ਤੇ ਖੁਦ ਹੀ ਮਾਪੇ, ਖੁਦ 'ਚੋਂ ਹੀ ਖ਼ੁਦਾ ਦੀ ਸੂਰਤ ਜਾਪੇ। ਬਿਰਖ਼-ਬੂਹਾ ਜਿੰਦ-ਮੁਹਾਣ, ਬਿਰਖ ਹੀ ਸਭ ਦਾ ਜੀਅ-ਪਰਾਣ। ਬਿਰਖ ਹੀ ਬਣਦਾ ਸਾਂਝ-ਸਿਆਣ। ਬਿਰਖ ਜਦ ਬਣਦਾ ਬਿਰਖ-ਪਛਾਣ ਤਾਂ ਬਿਰਖ਼ ਕਰੇਂਦਾ ਬਿਰਖ 'ਤੇ ਮਾਣ। ਬਿਰਖ਼ ਸੋਝੀ ਤੇ ਬਿਰਖ਼ ਗਿਆਨ। ਬਿਰਖ ਅੱਲ੍ਹਾ ਤੇ ਬਿਰਖ਼ ਭਗਵਾਨ। ਬਿਰਛ ਨੂੰ ਆਪਣਾ ਆੜੀ ਬਣਾਓ। ਬਿਰਖ ਦੀ ਜੂਹੀਂ ਆਵੋ ਜਾਵੋ। ਬਿਰਖ਼ ਦੇ ਸਾਹੀਂ ਸੱਦ ਲਗਾਓ ਅਤੇ ਬਿਰਖ਼ ਦਾ ਨਗ਼ਮਾ ਜਿੰਦ-ਬੀਹੀਂ ਗਾਵੋ।

ਰੁੱਖ ਤੇ ਮਨੁੱਖ ਦੀ ਪੀਡੀ ਸਾਂਝ ਤੇ ਸਾਂਝੀ ਸੋਚ। ਮਨੁੱਖ ਬਿਰਖ਼ ਕੋਲੋਂ ਬਹੁਤ ਕੁਝ ਸਿੱਖ ਸਕਦਾ। ਜੇਠ ਹਾੜ੍ਹ ਦੀਆਂ ਲੂਆਂ 'ਚ ਪਿੰਡਾ ਤਪਾਉਂਦਾ। ਯੱਖ ਸਿਆਲਾਂ ਵਿਚ ਰੁੰਡ-ਮਰੁੰਡ ਹੋਣ ਦਾ ਦਰਦ ਹੰਢਾਉਂਦਾ। ਬਿਰਖ ਕਦੇ ਵੀ ਕਦੇ ਵੀ ਪੀੜ ਪੀੜ ਨਹੀਂ ਹੁੰਦਾ। ਸਗੋਂ ਰੁੱਤ ਬਦਲਣ 'ਤੇ ਹਰੇ ਕਚੂਰ ਪੱਤਿਆਂ ਅਤੇ ਲੈਰੀਆਂ ਲਗਰਾਂ ਸੰਗ ਨਵੀਂ ਰੁੱਤ ਨੂੰ ਖੁਸ਼ ਆਮਦੀਦ ਕਹਿੰਦਾ। ਮਨੁੱਖੀ ਮਨ ਵਿਚ ਤਾਜ਼ਗੀ ਤੇ ਜਿਊਣ ਦਾ ਵਿਸਮਾਦ ਧਰਦਾ ਅਤੇ ਯੁੱਗ-ਜਿਊਣ ਦੀ ਆਸ ਤੇ ਧਰਵਾਸ ਦਾ ਸਿਰਨਾਵਾਂ ਖੁਣ ਜਾਂਦਾ।

ਕਦੇ ਰੁੱਖ ਦੇ ਵਿਹੜੇ ਆਏ ਰੰਗ-ਬਿਰੰਗੇ ਫੁੱਲਾਂ ਨੂੰ ਕਿਆਸਣਾ, ਰਸੀਲੇ ਫ਼ਲਾਂ ਨਾਲ ਲਿਫ਼ੀਆਂ ਟਾਹਣੀਆਂ ਵਿਚਲੀ ਨਿਮਰਤਾ ਨੂੰ ਅੰਤਰੀਵ ਵਿਚ ਉਤਾਰਨਾ ਅਤੇ ਝੋਲੀਆਂ ਭਰ ਭਰ ਵੰਡਣ ਨਾਲ ਪੈਦਾ ਹੋਈ ਬਿਰਖ਼ੀ ਸੰਤੁਸ਼ਟਤਾ ਨੂੰ ਜੀਵਨ-ਸ਼ੈਲੀ ਦੇ ਨਾਮ ਕਰਨਾ, ਤੁਸੀਂ ਜੀਵਨ-ਦਿਸਹੱਦੇ 'ਤੇ, ਸੂਰਜੀ ਜੀਵਨ-ਜਾਚ ਦੀ ਦਸਤਕ ਜ਼ਰੂਰ ਸੁਣੋਗੇ।

ਬਿਰਖ਼, ਬਹੁਲਤਾ, ਬੰਦਗੀ, ਬੰਦਨਾ ਅਤੇ ਬੇਪ੍ਰਵਾਹੀ ਦਾ ਨਾਮ। ਬਿਨਾਂ ਕਿਸੇ ਬੰਦਸ਼, ਬੇਲਿਹਾਜ਼ੀ ਜਾਂ ਬੇਗਾਨਗੀ ਦੇ, ਬਿਰਖ਼ ਹਰੇਕ ਲਈ ਸਾਹ, ਸੰਵੇਦਨਾ, ਸੰਜੀਵਨੀ, ਸੰਜੀਦਗੀ ਅਤੇ ਸਾਦਗੀ ਧਰ, ਜਿਉਣ-ਨਗ਼ਮਾ ਜੀਵਨ-ਹੋਠ 'ਤੇ ਗੁਣਗੁਣਾਉਂਦਾ ।

ਕਦੇ ਕਦਾਈਂ ਬਿਰਖ਼ ਬਿਰਖ਼ ਹੋ ਕੇ ਜਿਊਣ ਦੀ ਤਮੰਨਾ ਮਨ ਵਿਚ ਪੈਦਾ ਕਰਨਾ, ਤੁਹਾਨੂੰ ਬਿਰਖ਼ੀ ਸਾਧਨਾ, ਸਮਰਪਣ ਅਤੇ ਸਿਦਕਦਿਲੀ ਦਾ ਸੁਚਾਰੂ ਸਮਰੂਪ ਜ਼ਰੂਰ ਨਜ਼ਰ ਆਵੇਗਾ। ਬਹੁਤ ਹੀ ਨੇਕ ਬਖਤ ਇਨਸਾਨ ਹੁੰਦੇ ਨੇ ਜੋ ਬਿਰਖ ਵਿਚੋਂ ਹੀ ਖੁਦ ਦਾ ਬਿੰਬ ਦੇਖ, ਬਿਰਖ਼ੀ ਲੋਚਾ ਨੂੰ ਤਰਜੀਹ ਬਣਾਉਂਦੇ।

ਬਿਰਖ ਮਨੁੱਖ ਨੂੰ ਸਹਿਜ ਰੂਪ ਵਿਚ ਸਰਬੱਤ ਦੇ ਭਲੇ ਦਾ ਸੁਨੇਹਾ ਦਿੰਦੇ, ਆਪਣੀ ਤੋਰੇ ਵਿਗਸਦੇ, ਫੁੱਲਦੇ, ਫਲਦੇ ਅਤੇ ਜੀਵਨ ਸਫ਼ਰ ਨੂੰ ਤਹਿ ਕਰਨ ਦਾ ਗੁਰ, ਮਨੁੱਖੀ ਤਲੀ 'ਤੇ ਧਰ ਜਾਂਦੇ।

ਬਿਰਖ-ਸੰਗਤਾ ਦੀ ਆਬ-ਓ-ਹਵਾ ਹੀ ਅਜੇਹੀ ਮਨਮੋਹਣੀ ਹੁੰਦੀ ਕਿ ਪੱਥਰਾਂ ਦੇ ਸ਼ਹਿਰ ਵਿਚ, ਸੌੜੇ ਘਰਾਂ ਤੇ ਦੀਵਾਰਾਂ ਦਾ ਕੈਦੀ ਮਨੁੱਖ, ਸੁਗੰਧੀ ਭਰਪੂਰ ਸਾਹ ਲੈਣ ਲਈ ਪਹਾੜਾਂ ਅਤੇ ਜੰਗਲਾਂ ਵੱਲ ਨੂੰ ਅਹੁਲ਼ਦਾ। ਪਰ ਫਿਰ ਵੀ ਉਹ ਬਿਰਖ਼ਾਂ ਨੂੰ ਪਾਲਣ-ਪੋਸ਼ਣ ਤੋਂ ਕੰਨੀਂ ਕਤਰਾਉਂਦਾ।

ਬਿਰਖ ਰੱਬ ਵਰਗੇ ਹੁੰਦੇ ਜਿਹਨਾਂ ਵਿਚ ਮਨੁੱਖੀ ਰਿਸ਼ਤਿਆਂ ਦੀਆਂ ਸਾਰੀਆਂ ਪਰਤਾਂ ਅਤੇ ਰੂਪ ਸਮੋਏ ਹੁੰਦੇ। ਐਵੇਂ ਤਾਂ ਨਹੀਂ ਲੋਕ ਬਿਰਖਾਂ ਨੂੰ ਪੂਜਦੇ!

ਕਿਸੇ ਦੇ ਘਰ ਦਾ ਚੌਗਿਰਦਾ ਕਿਸ ਤਰ੍ਹਾਂ ਦਾ ਹੈ? ਕਿਹੜੇ ਰੁੱਖ ਹਨ ਅਤੇ ਉਹਨਾਂ ਦੀ ਦਸ਼ਾ ਕੀ ਹੈ? ਉਹਨਾਂ ਦਾ ਰੱਖ-ਰਖਾਵ ਅਤੇ ਦਿੱਖ ਹੀ ਤੁਹਾਨੂੰ ਘਰ ਦੇ ਬਸ਼ਿੰਦਿਆਂ ਦੀ ਮਾਨਸਿਕਤਾ ਦਾ ਸੰਪੂਰਨ ਬਿੰਬ ਪੇਸ਼ ਕਰ ਦੇਵੇਗੀ। ਬਿਰਖ-ਵਿਹੂਣਾ ਘਰ, ਸੁੱਕੇ ਹੋਏ ਪੱਤਿਆਂ ਦੀ ਲਾਚਾਰਗੀ ਹੰਢਾਉਂਦਾ ਚਮਨ ਜਾਂ ਪਾਣੀ ਲਈ ਤਰਸਦੇ ਬੂਟੇ, ਉਜਾੜ ਦਾ ਨਾਮ ਹੁੰਦਾ ਜਿੱਥੋਂ ਕਦੇ ਵੀ ਪਿਆਰ-ਮੁਹੱਬਤ ਦਾ ਛਰਾਟਾ ਜਾਂ ਮਿੱਠਬੋਲੜੇ ਬੋਲ ਸੁਣਾਈ ਨਹੀਂ ਦਿੰਦੇ। ਸਗੋਂ ਵੈਣ, ਲੇਰਾਂ ਜਾਂ ਹਉਕਿਆਂ ਭਰਿਆ ਚੌਗਿਰਦਾ ਲਿਲ੍ਹਕੜੀਆਂ ਜੋਗਾ ਰਹਿ ਜਾਂਦਾ। ਰੁੱਖਾਂ ਨਾਲ ਪ੍ਰੇਮ ਕਰਨ ਵਾਲੇ ਸ਼ਖ਼ਸਾਂ ਦਾ ਬੰਦਿਆਂ ਨਾਲ ਪ੍ਰੇਮ। ਉਹ ਨਿੱਘ ਭਰਪੂਰ ਰਿਸ਼ਤਿਆਂ ਦਾ ਸਬੱਬ।

ਬਿਰਖ ਆਉਣ ਵਾਲੀਆਂ ਪੀੜ੍ਹੀਆਂ ਲਈ ਵਰਦਾਨ। ਭਵਿੱਖੀ ਨਸਲਾਂ ਲਈ ਸਾਫ਼-ਸੁਥਰਾ ਵਾਤਾਵਰਣ, ਹਵਾ ਦਾ ਲੰਗਰ ਅਤੇ ਜੀਵਨੀ ਧੜਕਣ ਦਾ ਦਾਨ। ਅਸੀਂ ਬਜ਼ੁਰਗਾਂ ਵੱਲੋਂ ਲਾਏ ਬਿਰਖ਼ਾਂ ਦੀਆਂ ਨਿਆਮਤਾਂ ਮਾਣਦੇ, ਕਦੇ ਕਦਾਈਂ ਉਹਨਾਂ ਦੇ ਸ਼ੁਕਰਗੁਜ਼ਾਰ ਹੋ, ਅਕੀਦਤੀ ਸ਼ਰਧਾ ਜ਼ਰੂਰ ਅਰਪਨ ਕਰੀਏ।

ਧੂੰਏਂ, ਸ਼ੋਰ ਅਤੇ ਦੁਨਿਆਵੀ ਭੱਜ-ਦੌੜ ਦਾ ਚਸ਼ਮਦੀਦ ਗਵਾਹ ਬਣੇ ਬਿਰਖ਼ ਦੀ ਇਹ ਕੇਹੀ ਫਿਕਰਮੰਦੀ ਏ ਕਿ ਉਹ ਸਾਹ-ਵਿਹੂਣਾ ਹੋ ਕੇ ਵੀ ਮਨੁੱਖ ਨੂੰ ਸਾਹ ਜੋਗੀ ਆਕਸੀਜਨ ਦੇਣ ਲਈ ਖੁਦ ਨਾਲ ਜਦੋਜਹਿਦ ਕਰਦਾ। ਅਤੇ ਕਈ ਵਾਰ ਬਿਰਖ ਮਨੁੱਖੀ ਅਕ੍ਰਿਤਘਣਤਾ ਦਾ ਸ਼ਿਕਾਰ ਹੋ, ਸਦਾ ਦੀ ਨੀਂਦਰ ਸੌਂ ਜਾਂਦਾ।

ਗੁਰੂਆਂ ਵੱਲੋਂ 'ਬਲਿਹਾਰੀ ਕੁਦਰਤ ਵਸਿਆ' ਦਾ ਸੁਨੇਹਾ ਜਦ ਮਨੁੱਖੀ ਪੈਗ਼ਾਮ ਬਣ ਕੇ ਧਾਰਮਿਕ ਫ਼ਿਜ਼ਾ ਪਨਪਦਾ ਤਾਂ ਇਹ ਮਨੁੱਖੀ ਹੋਂਦ ਨੂੰ ਕੁਦਰਤੀ ਹੋਂਦ ਦੇ ਸਾਹੀਂ ਜਿਊਣ ਦਾ ਵੱਲ ਸਿਖਾਉਂਦਾ।

ਬੱਚਾ ਜਦ ਬਿਰਖ ਲਾਉਣ ਲਈ ਟੋਇਆ ਪੁੱਟਦਾ, ਪਨੀਰੀ ਲਾਉਂਦਾ, ਪਾਣੀ ਪਾਉਂਦਾ, ਨਿਸ ਦਿਨ ਵਧਦੇ ਬਿਰਖ਼ ਨੂੰ ਨਿਹਾਰਦਾ, ਬਿਰਖ ਦੀਆਂ ਪੱਤੀਆਂ ਨਾਲ ਲਾਡ ਲਡਾਉਂਦਾ, ਫੁੱਲਾਂ ਨੂੰ ਚੁੰਮਦਾ ਅਤੇ ਤਿਤਲੀਆਂ ਨਾਲ ਤਿਤਲੀ ਬਣਿਆ, ਜੀਵਨੀ ਬਗੀਚੇ ਨੂੰ ਰੰਗਤ ਬਖਸ਼ਦਾ ਤਾਂ ਉਹ ਤੁਹਾਡੇ ਪਰਿਵਾਰ ਦਾ ਵੱਡ-ਅਕਾਰੀ ਛਾਂ ਦਾਰ ਬਿਰਖ ਬਣ ਕੇ, ਨਵੀਨਤਮ ਰਹਿਤਲ ਦਾ ਆਧਾਰ ਜ਼ਰੂਰ ਬਣੇਗਾ। ਅਜਿਹੇ ਬੱਚੇ ਬਿਰਖ ਦੇ ਪੱਤੇ ਨਹੀਂ ਮਰੁੰਡਦੇ ਅਤੇ ਨਾ ਹੀ ਫੁੱਲਾਂ ਨੂੰ ਪੱਤੀ ਪੱਤੀ ਕਰਕੇ ਪੈਰਾਂ ਵਿਚ ਰੋਲਦੇ ਨੇ। ਸਗੋਂ ਉਹਨਾਂ ਦੀ ਅੱਖ ਨਮ ਹੋ ਜਾਂਦੀ ਏ ਜਦ ਪੱਤਝੜ ਵਿਚ ਬਿਰਖ਼ ਨਿਪੱਤਰੀ ਜੂਨ ਹੰਢਾਉਣ ਲਈ ਮਜਬੂਰ ਹੋ ਜਾਂਦਾ।

ਪਰਿੰਦੇ, ਬਿਰਖ਼ ਦੀ ਸੰਗਤਾ ਵਿਚੋਂ ਆਪਣੀ ਹੋਂਦ ਨੂੰ ਚਿਤਾਰਦੇ। ਇਸੇ ਲਈ ਪੰਛੀ ਕਦੇ ਬਿਰਖ਼ ਨੂੰ ਆਪਣੇ ਜੀਵਨ ਵਿਚੋਂ ਮਨਫ਼ੀ ਕਰਨ ਦਾ ਕਿਆਸ ਵੀ ਨਹੀਂ ਕਰ ਸਕਦੇ। 'ਕੇਰਾਂ ਸੜ ਰਹੇ ਬਿਰਖ ਦੇ ਸੇਕ ਕਾਰਨ ਸਾਰੇ ਪਰਿੰਦੇ ਜਾਨ ਬਚਾਉਣ ਲਈ ਉਡਾਰੀ ਮਾਰ ਗਏ। ਪਰ ਉਹਨਾਂ ਪਰਿੰਦਿਆਂ ਵਿਚੋਂ ਇਕ ਚਿੜੀ ਵਾਪਸ ਪਰਤ ਆਈ ਅਤੇ ਉਹ ਨਿੱਕੀ ਜਹੀ ਚੁੰਝ ਨਾਲ ਨੇੜੇ ਦੇ ਛੱਪੜ ਵਿਚੋਂ ਪਾਣੀ ਲਿਆ ਕੇ ਬਿਰਖ ਨੂੰ ਲੱਗੀ ਅੱਗ ਨੂੰ ਬੁਝਾਉਣ ਵਿਚ ਰੁੱਝ ਗਈ। ਰਾਹਗੀਰ ਨੇ ਚਿੜੀ ਨੂੰ ਅਜਿਹਾ ਕਰਦਿਆਂ ਦੇਖ, ਹੈਰਾਨ ਹੋ ਕੇ ਕਿਹਾ ਕਿ ਕੀ ਉਸਦੀ ਕੋਸ਼ਿਸ਼ ਨਾਲ ਅੱਗ ਬੁਝ ਜਾਵੇਗੀ? ਤਾਂ ਚਿੜੀ ਦਾ ਉੱਤਰ ਸੀ, "ਜਦ ਬਲ਼ਦੇ ਬਿਰਖ ਦੀ ਗਾਥਾ ਲਿਖੀ ਜਾਵੇਗੀ ਤਾਂ ਮੇਰਾ ਨਾਮ ਉਹਨਾਂ ਵਿਚ ਨਹੀਂ ਆਵੇਗਾ ਜੋ ਬਲ਼ਦੇ ਬਿਰਖ਼ ਨੂੰ 'ਕੱਲਾ ਛੱਡ ਉਡਾਰੀ ਮਾਰ ਗਏ। ਸਗੋਂ ਮੇਰਾ ਨਾਮ ਉਹਨਾਂ ਪਰਿੰਦਿਆਂ ਵਿਚ ਸ਼ਾਮਲ ਹੋਵੇਗਾ ਜਿਹਨਾਂ ਨੇ ਅੱਗ ਬੁਝਾਉਣ ਦੀ ਕੋਸ਼ਿਸ਼ ਤਾਂ ਕੀਤੀ।" ਨਿਰੁੱਤਰ ਹੋਇਆ ਰਾਹਗੀਰ ਵੀ ਅੱਗ ਬੁਝਾਉਣ ਲੱਗ ਪਿਆ। ਕੀ ਅਸੀਂ ਵੀ ਬਲ਼ਦੇ ਬਿਰਖ ਦੇ ਦਰਦ ਨੂੰ ਮਹਿਸੂਸ ਕੀਤਾ ਏ ਅਤੇ ਇਸਨੂੰ ਪਾਣੀ ਦੇ ਤਰੌਂਕਿਆਂ ਦਾ ਨਿਉਂਦਾ ਪਾਇਆ ਏ? ਜਾਂ ਸੜਦੇ ਸੁਪਨਿਆਂ ਦੀ ਰੁੱਤੇ, ਸਾਵਣ ਦੀ ਫੁਹਾਰ ਨਾਲ ਠੰਢਕ ਪਹੁੰਚਾਉਣ ਬਾਰੇ ਸੋਚਿਆ ਏ?

ਚਿੜੀ ਦਾ ਚੇਤਨਾ ਭਰਪੂਰ ਸੁਨੇਹਾ, ਤੁਹਾਡੀ ਸੰਵੇਦਨਾ ਨੂੰ ਕਿਵੇਂ ਝੰਜੋੜਦਾ ਏ, ਇਸ ਬਾਰੇ ਜ਼ਰੂਰ ਸੋਚਣਾ! 000

***(ਫੋਨ: 001-216-556-2080)***

# ਲੇਖਕ, ਲਿਖਤ ਤੇ ਵਿਚਾਰਧਾਰਾ: ਬਲਬੀਰ ਪਰਵਾਨਾ

ਲੇਖਕ ਤੇ ਲਿਖਤ ਦਾ ਆਪਸੀ ਰਿਸ਼ਤਾ ਬਹੁਤ ਗੂੜ੍ਹਾ ਹੁੰਦਾ ਹੈ। ਲਿਖਤ ਉਸ ਦੀ ਸਿਰਜਣਾ ਹੈ ਤੇ ਉਹ ਸਿਰਜਣਹਾਰ, ਪਰ ਕੀ ਲੇਖਕ ਤੇ ਲਿਖਤ ਦਾ ਸਿਰਫ ਇਹੀ ਰਿਸ਼ਤਾ ਹੁੰਦਾ ਹੈ! ਇਸ ਤੋਂ ਵੀ ਵੱਡਾ ਸਵਾਲ ਇਹ ਹੈ ਕਿ ਉਹ ਲਿਖਤ, ਲੇਖਕ ਦੇ ਜ਼ਿਹਨ 'ਚ ਕਿਸ ਪਿਛੋਕੜ 'ਚੋਂ ਉੱਭਰ ਰਹੀ ਹੈ। ਉਸ ਦੇ ਸਿੱਧੇ ਅਨੁਭਵ 'ਚੋਂ ਜਾਂ ਉਸ ਅਨੁਭਵ 'ਚੋਂ, ਜਿਹੜਾ ਉਸ ਨੇ ਅਧਿਐਨ, ਚਿੰਤਨ ਨਾਲ ਕਮਾਇਆ। ਉਂਝ ਸਿੱਧੇ ਅਨੁਭਵ 'ਚੋਂ ਆਈ ਲਿਖਤ ਵੀ ਅਧਿਐਨ, ਚਿੰਤਨ ਦੇ ਪ੍ਰਿਜ਼ਮ 'ਚੋਂ ਗੁਜ਼ਰ ਕੇ ਹੀ ਲਿਖਤ ਬਣਦੀ ਹੈ। ਲੇਖਕ ਆਪਣੇ ਕਿਸੇ ਅਨੁਭਵ ਨੂੰ ਆਪਣੇ ਲਈ ਕਿਉਂ ਮਹੱਤਵਪੂਰਨ ਸਮਝਦਾ ਹੈ ਤੇ ਫਿਰ ਪਾਠਕਾਂ ਲਈ, ਉਸ ਦੇ ਮਨ 'ਚ ਇਹ ਜੱਦੋ-ਜਹਿਦ ਚਲਦੀ ਰਹਿੰਦੀ ਹੈ, ਸੁਚੇਤ ਵੀ ਤੇ ਅਚੇਤ ਵੀ। ਇਸ ਕਸ਼ਮਕਸ਼ 'ਚੋਂ ਜਿਹੜੀ ਤਸਵੀਰ ਬਣਦੀ ਹੈ, ਉਹੀ ਲਿਖਤ ਦੇ ਰੂਪ 'ਚ ਉੱਭਰਦੀ ਹੈ, ਸ਼ਬਦੀ-ਰੂਪ 'ਚ ਸੁਪਨਾ।

ਲੇਖਕ ਹਰ ਵੇਲ਼ੇ ਹੀ ਲੇਖਕ ਹੁੰਦਾ ਹੈ। ਉਦੋਂ ਵੀ, ਜਦੋਂ ਉਹ ਕੁਝ ਲਿਖ ਰਿਹਾ ਹੁੰਦਾ ਤੇ ਉਦੋਂ ਵੀ ਜਦੋਂ ਉਹ ਕੁਝ ਲਿਖ ਨਹੀਂ ਰਿਹਾ ਹੁੰਦਾ। ਉਦੋਂ ਉਸ ਦੇ ਮਨ 'ਚ ਚਿੰਤਨ-ਮੰਥਨ ਚਲ ਰਿਹਾ ਹੁੰਦਾ। ਆਪਣੇ ਆਸੇ-ਪਾਸੇ ਨੂੰ ਗਹੁ ਨਾਲ ਦੇਖਣਾ, ਪੜ੍ਹਨਾ, ਸਮਝਣਾ। ਇਹ ਸਮਝਣ ਦੀ ਪ੍ਰਕਿਰਿਆ ਵੀ, ਲਿਖਣ-ਪਲਾਂ ਜਿੰਨੀ ਹੀ ਮਹੱਤਵਪੂਰਨ ਹੁੰਦੀ ਹੈ ਕਿ ਇਹ ਉਸਦੀ ਦ੍ਰਿਸ਼ਟੀ ਦੀ ਨਿਰੰਤਰਤਾ ਨੂੰ ਸਿਰਜਦੀ ਹੈ। ਇਸ ਦ੍ਰਿਸ਼ਟੀ 'ਚ ਜਿੰਨੀ ਸਪੱਸ਼ਟਤਾ ਤੇ ਜਿੰਨੀ ਗਹਿਰਾਈ ਹੋਵੇਗੀ, ਉਨੀ ਹੀ ਲਿਖਤ ਸਮਰੱਥ ਹੋਵੇਗੀ। ਇਸ ਦੀ ਵਧੇਰੇ ਸਾਫ਼ ਤੇ ਸਪੱਸ਼ਟ ਉਦਾਹਰਣ, ਤਾਲਸਤਾਏ ਦੀ ਲਿਖਤ ਤੇ ਉਸ ਦੀ ਜ਼ਿੰਦਗੀ 'ਤੇ ਝਾਤ ਮਾਰੀ ਜਾ ਸਕਦੀ ਹੈ। ਰੂਸ ਦਾ ਵੱਡਾ ਜਗੀਰਦਾਰ ਸੀ ਉਹ। ਕੁਲੀਨ ਵਰਗ 'ਚੋਂ, ਜ਼ਾਰਸ਼ਾਹੀ ਨਾਲ ਨੇੜਲੇ ਰਿਸ਼ਤਿਆਂ 'ਚ ਵੀ ਜੁੜਿਆ ਹੋਇਆ। ਪਰ ਉਹ ਸਮਝਦਾ ਸੀ ਜ਼ਮੀਨ-ਜਾਇਦਾਦ ਰੱਬੀ ਦਾਤਾਂ ਹਨ ਤੇ ਇਹ ਕੋਈ ਤੁਕ ਨਹੀਂ ਕਿ ਕੁਝ ਲੋਕ ਇਹਨਾਂ 'ਤੇ ਪੀੜ੍ਹੀ ਦਰ ਪੀੜ੍ਹੀ ਮਾਲਕ ਬਣੇ ਰਹਿਣ। ਇਸੇ ਦ੍ਰਿਸ਼ਟੀ ਤੋਂ ਉਸ ਨੇ ਅਨੇਕਾਂ ਸਮਾਜ ਸੁਧਾਰ ਦੇ ਕੰਮ ਕੀਤੇ। ਜਦੋਂ ਰੂਸ 'ਚ ਕਾਲ਼ ਪਿਆ (1891-92) ਤਾਂ ਭੋਖੜੇ ਦੇ ਮਾਰੇ ਦੂਰ-ਦੁਰਾਡੇ ਦੇ ਪੇਂਡੂ ਇਲਾਕਿਆਂ 'ਚ ਜਾ ਕੇ ਉਸਨੇ ਲੰਗਰ ਲਾਏ। ਆਪਣੇ ਗ਼ੁਲਾਮ ਮੁਜ਼ਾਰਿਆਂ ਨੂੰ ਕਈ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ, ਇੱਥੋਂ ਤਕ ਕਿ ਕੁਝ ਕੁ ਨੂੰ ਆਜ਼ਾਦ ਵੀ ਕਰ ਦਿੱਤਾ। ਉਸ ਦਾ ਆਖਰੀ ਨਾਵਲ 'ਪੁਨਰ-ਉਥਾਨ' ਉਸ ਦੇ ਇਸ ਚਿੰਤਨ ਤੇ ਜੀਉਣ-ਸਲੀਕੇ ਦੇ ਸਪੱਸ਼ਟ ਤਰਕ ਸਿਰਜਦਾ। ਉਸ ਦੀ ਇਸ ਦ੍ਰਿਸ਼ਟੀ ਨੇ ਉਸ ਲਈ ਘਰ 'ਚ ਵੀ ਬਖੇੜੇ ਪੈਦਾ ਕੀਤੇ, ਉਸ ਦੀ ਸਮਾਜਕ ਹੋਂਦ ਲਈ ਵੀ ਤੇ ਸੱਤਾ ਨਾਲ ਸੰਬੰਧਾਂ 'ਚ ਵੀ। ਪਰ ਉਹ ਡੋਲਿਆ ਨਾ, ਕਿ ਉਹ ਹੋਰ ਕਿਸੇ ਤਰ੍ਹਾਂ ਜੀਊ ਹੀ ਨਹੀਂ ਸੀ ਸਕਦਾ। ਇਹ ਉਸ ਦੇ ਜੀਊਣ ਦਾ ਸਲੀਕਾ ਬਣ ਚੁੱਕਿਆ ਸੀ, ਪਰ ਅਣਜਾਣੇ 'ਚ ਨਹੀਂ, ਸਗੋਂ ਚੇਤੰਨ ਰੂਪ 'ਚ। ਇਹ ਚੇਤਨਾ ਹੀ ਸ਼ਬਦਾਂ ਦੀ ਸੁਰ ਸਿਰਜਦੀ ਹੈ, ਉਨ੍ਹਾਂ ਨੂੰ ਗਹਿਰਾਈ ਦਿੰਦੀ ਹੈ ਤੇ ਸ਼ਿੱਦਤ ਵੀ।

ਜਦੋਂ ਲਿਖਤ ਦੀ ਕਥਾ ਵਸਤੂ ਨਾਲ ਲੇਖਕ ਦਾ ਸਿੱਧਾ ਅਨੁਭਵ ਨਹੀਂ ਹੁੰਦਾ; ਉਹ ਇਸ ਨੂੰ ਅਧਿਐਨ, ਚਿੰਤਨ ਰਾਹੀਂ ਪ੍ਰਾਪਤ ਕਰਦਾ ਹੈ। ਤਾਲਸਤਾਏ ਦਾ ਨਾਵਲ 'ਜੰਗ ਤੇ ਅਮਨ' ਨੈਪੋਲੀਅਨ ਦੇ ਰੂਸ 'ਤੇ ਹਮਲੇ ਬਾਰੇ ਹੈ। ਇਹ ਲੜਾਈ 1812 'ਚ ਹੋਈ, ਤਾਲਸਤਾਏ ਇਸ ਤੋਂ 16 ਵਰ੍ਹੇ ਬਾਅਦ 1828 'ਚ ਜੰਮਿਆ ਤੇ 1867 'ਚ ਉਸ ਨੇ ਇਹ ਨਾਵਲ ਲਿਖਿਆ। ਅਧਿਐਨ ਤੋਂ ਉਸ ਨੇ ਜਾਣਿਆ ਕਿ ਇਹ ਲੜਾਈ ਰੂਸ ਦੀ ਹੋਣੀ ਲਈ ਬਹੁਤ ਮਹੱਤਵਪੂਰਨ ਸੀ। ਜਦੋਂ ਉਸ ਨੇ ਇਸ ਬਾਰੇ ਲਿਖਣ ਦਾ ਫੈਸਲਾ ਕੀਤਾ ਤਾਂ ਨਾ ਕੇਵਲ ਇਸ ਬਾਰੇ ਪੜ੍ਹਿਆ ਹੀ, ਸਗੋਂ ਉਹਨਾਂ ਸਾਰੀਆਂ ਥਾਵਾਂ ਦੀ



ਯਾਤਰਾ ਵੀ ਕੀਤੀ, ਜਿੱਥੋਂ ਦੀ ਹੋ ਕੇ ਨੈਪੋਲੀਅਨ ਦੀਆਂ ਫੌਜਾਂ ਲੰਘੀਆਂ ਤੇ ਜਿਹੜੀਆਂ ਪੁਜ਼ੀਸ਼ਨਾਂ ਤੋਂ ਰੂਸ ਦੀਆਂ ਫੌਜਾਂ ਨੇ ਉਹਨਾਂ ਨਾਲ ਟੱਕਰ ਲਈ। ਉਸ ਨੂੰ ਨਿੱਜੀ ਅਨੁਭਵ ਸੀ ਕਿ ਅਜਿਹੇ ਸੰਕਟ ਦੇ ਸਮਿਆਂ 'ਚ ਵੀ ਇਸ ਵਰਗ ਦੇ ਰੰਗ-ਤਮਾਸ਼ੇ, ਅਯਾਸ਼ੀਆਂ 'ਚ ਕੋਈ ਬਹੁਤਾ ਫਰਕ ਨਹੀਂ ਪੈਂਦਾ। ਅਧਿਐਨ, ਚਿੰਤਨ ਤੇ ਅਨੁਭਵ 'ਚੋਂ ਨਿਕਲੀ ਲਿਖਤ ਦੁਨੀਆ ਦਾ ਸ਼ਾਹਕਾਰ ਹੋ ਨਿਬੜੀ।

ਸਮਾਜ ਹਰ ਪਲ ਤਬਦੀਲੀ 'ਚੋਂ ਲੰਘਦਾ ਹੈ, ਪਰ ਇਹ ਤਬਦੀਲੀ ਲੈ ਕੇ ਕਿਧਰ ਨੂੰ ਜਾ ਰਹੀ ਹੈ, ਵਿਕਾਸ ਦੀ ਕਿਸ ਦਿਸ਼ਾ ਤੇ ਮਾਡਲ ਵੱਲ; ਤੇ ਉਸ ਦਾ ਕੁਦਰਤ ਨਾਲ ਕਿਹੋ ਜਿਹਾ ਰਿਸ਼ਤਾ ਬਣਦਾ, ਲੇਖਕ ਦਾ ਮੁੱਖ ਫੋਕਸ ਇਸ ਦਵੰਦ ਤੋਂ ਬਣਦੇ ਤਣਾਅ ਨੂੰ ਚਿਤਰਨਾ ਹੁੰਦਾ ਹੈ। ਪਰ ਇਹ ਚਿਤਰਨ ਫੋਟੋਗ੍ਰਾਫੀ ਵਰਗਾ ਨਹੀਂ ਹੋ ਸਕਦਾ। ਸਾਹਿਤ 'ਚ ਸਮਕਾਲ ਉਸ ਸਥਿਤੀ ਦਾ ਨਾਂਅ ਹੈ, ਜਿਸ 'ਚੋਂ ਭੂਤ ਦੀਆਂ ਪੈੜਾਂ ਵੀ ਦਿਸ ਰਹੀਆਂ ਹੋਣ ਤੇ ਭਵਿੱਖ ਦੇ ਸੰਕੇਤ ਵੀ। ਭੂਤ ਦੀਆਂ ਪੈੜਾਂ ਦੀ ਜਿੰਨੀ ਵਧੇਰੇ ਡੂੰਘੀ ਸਮਝ ਹੋਵੇਗੀ, ਲੇਖਕ ਓਨੀ ਹੀ ਸਮਰੱਥਾ ਨਾਲ ਭਵਿੱਖ ਦੇ ਸੰਕੇਤ ਫੜ ਸਕਦਾ ਹੈ। ਇੱਥੇ ਉਸ ਦੀ ਕਲਪਨਾ ਵੀ ਭੂਮਿਕਾ ਨਿਭਾਉਂਦੀ ਹੈ, ਉਸ ਦੀ ਦ੍ਰਿਸ਼ਟੀ ਕੰਮ ਕਰਦੀ ਹੈ ਤੇ ਉਸ ਦੇ ਸੁਪਨੇ ਵੀ, ਜਿਹੋ ਜਿਹਾ ਸਮਾਜ ਉਹ ਸਿਰਜਣਾ ਚਾਹੁੰਦਾ ਹੈ। ਪੰਜਾਬੀ ਦੇ ਰਾਜਸੀ-ਸੁਰ ਵਾਲੇ ਨਾਵਲਾਂ 'ਚ 'ਰਾਤ ਬਾਕੀ ਹੈ' ਦਾ ਨਾਂਅ ਬਹੁਤ ਉੱਘਾ ਹੈ। ਇਹ ਨਾਵਲ ਸਪੱਸ਼ਟ ਰੂਪ 'ਚ ਮਾਲਵੇ ਦੀ ਮੁਜ਼ਾਰਾ ਲਹਿਰ ਦੇ ਸੰਘਰਸ਼ ਦਾ ਦਸਤਾਵੇਜ਼ ਹੈ, ਜਗੀਦਾਰਾਂ ਤੇ ਮੁਜ਼ਾਰਿਆਂ ਦੇ ਟਕਰਾਅ ਦੀ ਕਹਾਣੀ। ਪਰ ਇਸ ਦੀਆਂ ਪੈੜਾਂ ਇਸ ਵਿਵਸਥਾ ਦੇ ਪਿਛੋਕੜ ਦੀ ਨਿਸ਼ਾਨਦੇਹੀ ਵੀ ਉਲੀਕਦੀਆਂ ਹਨ ਤੇ ਭਵਿੱਖ ਦਾ ਉਹ ਨਕਸ਼ਾ ਵੀ, ਜਿਹੋ ਜਿਹੇ ਸਮਾਜ ਲਈ ਇਹ ਲੜਾਈ ਚੱਲ ਰਹੀ ਸੀ। 'ਰਾਤ ਬਾਕੀ ਹੈ' ਦਾ ਸਮਕਾਲ ਆਪਣੇ ਨਾਲ ਵਿਵਸਥਾ ਦੇ ਭੂਤ ਤੇ ਭਵਿੱਖ ਦੀਆਂ ਅਨੇਕ ਤੈਹਾਂ ਨੂੰ ਲੈ ਕੇ ਚੱਲਦਾ।

ਸੱਤਾ ਤੇ ਸਥਾਪਤੀ ਦੇ ਖਿਲਾਫ ਵਿਦਰੋਹ ਤਾਂ ਅਕਸਰ ਫੁਟਦੇ ਰਹਿੰਦੇ ਹਨ ਪਰ ਜੇ ਉਹਨਾਂ ਪਿੱਛੇ ਕੋਈ ਦਿਸ਼ਾ ਨਾ ਹੋਵੇ ਤਾਂ ਉਹ ਅੰਤਮ ਰੂਪ 'ਚ ਬਹੁਤੇ ਸਾਰਥਕ ਸਿੱਟੇ ਨਹੀਂ ਕੱਢ ਸਕਦੇ। ਆਜ਼ਾਦੀ ਦੇ ਆਸਪਾਸ ਵਾਲੇ ਦਹਾਕੇ 'ਚ, ਮਾਲਵੇ 'ਚ ਡਾਕੂਆਂ ਦਾ ਬਹੁਤ ਬੋਲਬਾਲਾ ਰਿਹਾ। ਇਹ ਡਾਕੂ ਜਗੀਰਦਾਰੀ ਜਬਰ ਤੇ ਲੁੱਟ ਦੇ ਸਤਾਏ ਉਹ ਲੋਕ ਸਨ, ਜਿਨ੍ਹਾਂ ਨੇ ਜਗੀਰਦਾਰਾਂ, ਧਨੀਆਂ, ਸਫੈਦਪੋਸ਼ਾਂ ਨੂੰ ਲੁੱਟਣਾ ਸ਼ੁਰੂ ਕੀਤਾ। ਬਹੁਤੀ ਲੋਕਾਈ ਤਾਂ ਮੁਜ਼ਾਰੇ ਸਨ ਤੇ ਉਹਨਾਂ ਨੂੰ ਢਿੱਡ ਭਰ ਕੇ ਰੋਟੀ ਵੀ ਨਹੀਂ ਸੀ ਮਿਲਦੀ। ਉਹਨਾਂ ਦੀ ਡਾਕੂਆਂ ਪ੍ਰਤੀ ਹਮਦਰਦੀ ਵਾਲੀ ਪਹੁੰਚ ਸੀ। ਲਗਪਗ ਇਕ ਦਹਾਕਾ ਇਸ ਡਾਕੂ-ਵਰਤਾਰੇ ਦੀ ਦਹਿਸ਼ਤ ਰਹੀ, ਪਰ ਅੰਤਮ ਸਿੱਟਾ ਕੀ ਨਿਕਲਿਆ? ਇਸੇ ਮਾਲਵੇ 'ਚ ਇਸੇ ਕੁ ਸਮੇਂ ਹੀ ਜਗੀਰੂ ਲੁੱਟ ਦੇ ਖਿਲਾਫ ਮੁਜ਼ਾਰਾ ਲਹਿਰ ਵੀ ਉੱਠੀ। ਇਕ ਪੜਾਅ 'ਤੇ ਆ ਕੇ ਇਹ ਹਥਿਆਰਬੰਦ ਸਿਖਰ ਤਕ ਵੀ ਜਾ ਪਹੁੰਚੀ। ਇਹ ਵੀ ਮੁਜ਼ਾਰਿਆਂ ਦਾ ਗੁੱਸਾ ਹੀ ਸੀ, ਜਿਹੜਾ ਫੁਟਿਆ। ਪਰ ਇਸ ਪਿੱਛੇ ਚਿੰਤਨ ਤੇ ਚੇਤਨਾ ਸੀ ਜਿਸ ਨੇ ਇਸ ਨੂੰ ਇਕ ਅੰਜਾਮ ਤਕ ਪਹੁੰਚਾ ਦਿੱਤਾ ਤੇ ਹਜ਼ਾਰਾਂ ਮੁਜ਼ਾਰੇ ਜ਼ਮੀਨਾਂ ਦੇ ਮਾਲਕ ਬਣ ਗਏ। ਇਉਂ ਹੀ ਲਿਖਤ ਦੇ ਸਮਕਾਲ ਦੇ ਪਿਛੋਕੜ 'ਚ, ਜੇ ਚਿੰਤਨ ਤੇ ਚੇਤਨਾ ਨਹੀਂ ਤਾਂ ਇਹ ਡਾਕੂਆਂ ਦੇ ਵਿਦਰੋਹ ਜਿਹਾ ਉਬਾਲ ਬਣਕੇ ਰਹਿ ਜਾਵੇਗੀ।

ਜਦੋਂ ਮੈਂ ਆਪਣਾ ਨਾਵਲ 'ਸਿਮਟਦਾ ਆਕਾਸ਼' ਕਮਿਊਨਿਸਟ ਲਹਿਰ, ਤੇ ਵਿਸ਼ੇਸ਼ ਰੂਪ 'ਚ ਨਕਸਲਬਾੜੀ ਲਹਿਰ ਨੂੰ ਆਧਾਰ ਬਣਾ ਕੇ ਲਿਖਣ ਦਾ ਫੈਸਲਾ ਕੀਤਾ ਤਾਂ ਮੇਰੇ ਮਨ 'ਚ ਦੋ ਗੱਲਾਂ ਸਪੱਸ਼ਟ ਸਨ। ਪਹਿਲੀ; ਪੰਜਾਬ 'ਚ ਕਮਿਊਨਿਸਟ ਲਹਿਰ ਹੁਣ, ਲਹਿਰ ਤੋਂ ਸੰਸਥਾਗਤ ਢਾਂਚੇ 'ਚ ਬਦਲ ਚੁੱਕੀ ਹੈ, ਜੜ੍ਹ ਹੋ ਚੁੱਕੇ ਢਾਂਚੇ 'ਚ। ਤੇ ਦੂਸਰੀ; ਕਮਿਊਨਿਸਟ ਫਲਸਫਾ ਅਜੇ ਤਕ ਵੀ ਦੁਨੀਆ ਦਾ ਸਭ ਤੋਂ ਬਿਹਤਰੀਨ ਫਲਸਫਾ ਹੈ, ਜਿਹੜਾ ਪੂੰਜੀਵਾਦੀ ਵਿਕਾਸ ਮਾਡਲ ਦਾ ਸਭ ਤੋਂ ਬਿਹਤਰੀਨ ਬਦਲ ਪੇਸ਼ ਕਰਦਾ। ਪੂੰਜੀ ਮਨੁੱਖ ਨੂੰ ਪ੍ਰਾਡਕਟ 'ਚ ਬਦਲ ਰਹੀ ਹੈ, ਖਪਤ ਦੇ ਭੋਗੀ ਹਾਬੜੇ ਹੋਏ ਜੀਵ ਦੇ ਰੂਪ ਵਿਚ। ਮਾਰਕਸ ਨੇ ਲੁੱਟ ਦੇ ਪ੍ਰਬੰਧ ਦੇ ਨਾਲ ਇਸ ਹਾਬੜੇ ਹੋਏ ਮਨੁੱਖ ਦਾ ਵੀ ਬਦਲ ਦੇਣ ਦੀ ਕੋਸ਼ਿਸ਼ ਕੀਤੀ, ਪਰ ਰਾਜਸੀ ਪਾਰਟੀਆਂ ਹੱਥ ਆਏ ਇਸ ਫਲਸਫੇ ਦੀ ਸਮੁੱਚਤਾ ਨੂੰ ਜਿਵੇਂ ਸਿਰਫ

ਰਾਜਸੀ ਨਾਹਰੇ ਤਕ ਸੀਮਤ ਕਰ ਦਿੱਤਾ ਗਿਆ, ਸੱਤਾ ਦੀ ਕੁਰਸੀ ਤਕ ਪਹੁੰਚ ਦਾ ਇਕ ਹਥਿਆਰ ਬਣਾ ਦਿੱਤਾ ਗਿਆ, ਇਸ ਨੇ ਇਸ ਦੀ ਉਹ ਰੂਹ ਮਾਰ ਦਿੱਤੀ। ਜਿਸ ਨਵੇਂ ਬੰਦੇ ਦੀ ਇਸ ਫਲਸਫੇ ਨੇ ਸਿਰਜਣਾ ਕਰਨੀ ਸੀ ਉਹ ਗਰਭ 'ਚ ਹੀ ਤੂਅ ਗਿਆ, ਜਿਸ ਦਾ ਖਮਿਆਜ਼ਾ ਅੱਜ ਭੁਗਤਿਆ ਜਾ ਰਿਹਾ ਹੈ। ਕਾਰਪੋਰੇਟ ਵਿਕਾਸ ਮਾਡਲ ਵੱਲੋਂ ਸਿਰਜੇ ਜਾ ਰਹੇ ਖਪਤਭੋਗੀ ਮਨੁੱਖ ਦਾ ਜਿਹੜਾ ਰੂਪ ਉਦੈ ਹੋ ਰਿਹਾ ਹੈ, ਉਸ ਦੇ ਸਾਹਮਣੇ ਇਹ ਕੁਦਰਤ, ਇਸ ਦੇ ਸਰੋਤ ਤੇ ਦਾਤਾਂ ਸ਼ਾਇਦ ਬਹੁਤੀ ਦੇਰ ਬਚੇ ਨਾ ਰਹਿ ਸਕਣ। ਮਨੁੱਖ ਦੀ ਇਸ ਹਾਬੜ ਤੇ ਇਸ ਦੇ ਪਿਛੋਕੜ ਨੂੰ ਸਮਝਣ ਲਈ ਮੈਂ ਇਸ ਖਿੱਤੇ ਤੇ ਇੱਥੋਂ ਦੀ ਵਿਕਾਸ ਯਾਤਰਾ 'ਤੇ ਝਾਤ ਪੁਆਉਂਦੇ ਕਲਾਸਿਕੀ ਗ੍ਰੰਥਾਂ ਵੱਲ ਪਰਤਿਆ, ਕਿ ਇਸ ਹਾਬੜ ਦੇ ਮੁਢੱਲੇ ਆਧਾਰ ਕਿੱਥੇ-ਕਿੱਥੇ ਹਨ?

'ਰਿਗਵੇਦ' ਦੇ ਮੰਤਰਾਂ 'ਚ ਦੇਵਾਂ ਤੇ ਅਸੁਰਾਂ ਦੇ ਵਿਚਾਲੇ ਦੇ ਟਕਰਾਅ ਵਿਕਾਸ ਮਾਡਲ ਦੇ ਟਕਰਾਅ ਹੀ ਤਾਂ ਹਨ। ਭਾਵੇਂ ਓਪਰੇ ਰੂਪ 'ਚ ਇਹ ਗਣਾਂ, ਕਬੀਲਿਆਂ ਦੀ ਇਕ ਦੂਸਰੇ ਉੱਪਰ ਕਬਜ਼ੇ ਦੀ ਲੜਾਈ ਲੱਗਦੀ ਹੈ, ਪਰ ਇਸਦੀਆਂ ਦੋਵੇਂ ਧਿਰਾਂ ਦੀ ਕਤਾਰਬੰਦੀ ਉਹਨਾਂ ਦੀ ਜੀਵਨ-ਜਾਚ, ਉਹਨਾਂ ਦੀ ਸਮਝਦਾਰੀ ਨਾਲ ਜੁੜੀ ਹੋਈ ਹੈ। 'ਬਾਲਮੀਕੀ ਰਾਮਾਇਣ' 'ਚ ਅਯੁੱਧਿਆ ਤੋਂ ਬਾਹਰ ਹਰ ਥਾਂ ਅਸੁਰ, ਦੈਂਤ, ਜਾਂਗਲੀ ਭਰੇ ਹੋਏ ਹਨ, ਜਿਨ੍ਹਾਂ ਨੂੰ ਨਗਰ ਸੱਭਿਅਤਾ ਦੇ ਅਧੀਨ ਕਰਨਾ ਰਾਜੇ ਦਾ ਮੁੱਖ ਕਰਤੱਵ ਮੰਨਿਆ ਗਿਆ। 'ਮਹਾਂਭਾਰਤ' 'ਚ 'ਖਾਂਡਵ ਦਾਹ' ਇਸ ਵਿਕਾਸ ਯਾਤਰਾ ਦੀ ਕਹਾਣੀ ਹੀ ਹੈ। ਪੂੰਜੀ ਦੇ ਜਾਂ ਮੁਖਧਾਰਾ ਦੇ ਇਸ ਵਿਕਾਸ ਮਾਡਲ ਦੇ ਲਿਖਤ ਪ੍ਰਮਾਣ ਇਹਨਾਂ ਪੁਰਾਤਨ ਗ੍ਰੰਥਾਂ 'ਚ ਥਾਂ-ਥਾਂ ਭਰੇ ਪਏ ਹਨ, ਘੱਟੋ-ਘੱਟ ਚਾਰ ਕੁ ਹਜ਼ਾਰ ਸਾਲ ਦੇ ਸਮੇਂ ਤਕ ਦੇ ਤਾਂ ਹਨ ਹੀ!

ਇਹਨਾਂ ਰਚਨਾਵਾਂ ਦਾ ਗਹਿਨ ਅਧਿਐਨ ਸਾਡੇ ਸਾਹਮਣੇ ਸਮਕਾਲ ਦੀ ਨਵੀਂ ਪਰਿਭਾਸ਼ਾ ਸਪੱਸ਼ਟ ਕਰਦਾ ਹੈ। ਕਿਸੇ 'ਕਾਲ ਖੰਡ' ਦੀ ਡੂੰਘੀ ਸਮਝ ਉਸ ਕਾਲ ਖੰਡ ਦੇ ਭੂਤ ਨੂੰ ਸਮਝਣ 'ਚ ਵੀ ਸਹਾਈ ਹੁੰਦੀ ਹੈ ਤੇ ਭਵਿੱਖ ਦੇ ਨਕਸ਼ਾਂ ਨੂੰ ਵੀ। ਇਹਨਾਂ ਰਾਹੀਂ ਅਸੀਂ ਉਸ ਕਾਲਖੰਡ ਦੇ ਇਤਿਹਾਸ, ਆਰਥਿਕਤਾ ਤੇ ਸਮਾਜਕਤਾ ਨੂੰ ਤਾਂ ਸਮਝਦੇ ਹੀ ਹਾਂ, ਨਾਲ ਹੀ ਇਹ ਵੀ ਸਮਝ ਸਕਦੇ ਹਾਂ ਕਿ ਅੱਜੋਕੇ ਖਪਤਵਾਦੀ ਮਨੁੱਖ ਦੀ ਹਾਬੜ ਵਾਲੇ ਵਿਕਾਸ ਮਾਡਲ ਦੇ ਮੁੱਢਲੇ ਬੀਜ ਇਸ ਦੌਰ 'ਚ ਹੀ ਹਨ।

ਕਿਸੇ ਵੀ ਰਚਨਾ ਨੂੰ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਇਕ ਟੈਕਸਟ ਅਸੀਂ ਪੜ੍ਹ ਰਹੇ ਹੁੰਦੇ ਤਾਂ ਤੇ ਇਕ ਟੈਕਸਟ ਉਸ ਦੇ ਬਰਾਬਰ ਨਾਲੋ-ਨਾਲ ਸਾਡੇ ਮਨ 'ਚ ਉਸਰ ਰਹੀ ਹੁੰਦੀ ਹੈ। ਇਹ ਪਾਠ ਦੀ ਮਨ 'ਚ ਪੈਦਾ ਹੋ ਰਹੀ ਪ੍ਰਤੀਕਿਰਿਆ ਹੁੰਦੀ ਹੈ। ਪੜ੍ਹਦਿਆਂ ਇਹ ਜਿਹੜੀ ਟੈਕਸਟ ਪਾਠਕ ਦੇ ਮਨ 'ਚ ਨਾਲੋ-ਨਾਲ ਸਾਕਾਰ ਹੁੰਦੀ ਹੈ, ਜੇ ਅਸਲੀ ਲਿਖਤ ਉਸ ਦੇ ਨੇੜੇ-ਤੇੜੇ ਰਹਿੰਦੀ ਹੈ ਤਾਂ ਪਾਠਕ ਉਸ ਨੂੰ ਅਪਣਾ ਲੈਂਦਾ ਹੈ, ਉਹ ਉਸ ਦੇ ਜ਼ਿਹਨ 'ਚ ਛਾ ਜਾਂਦੀ ਹੈ। ਬਚਪਨ 'ਚ ਪਿੰਡਾਂ ਦੇ ਅਨਪੜ੍ਹ ਹਾਲ਼ੀਆਂ ਨੂੰ, ਹਲ਼ ਵਾਹੁੰਦਿਆਂ ਅਕਸਰ ਉੱਚੀ ਹੇਕ 'ਚ ਪੀਲੂ ਦੇ ਮਿਰਜ਼ੇ ਦੀਆਂ ਸੱਦਾਂ ਗਾਉਂਦਿਆਂ ਸੁਣਦਾ :

*ਚੜ੍ਹਦੇ ਮਿਰਜ਼ੇ ਖਾਨ ਨੂੰ, ਜੱਟ ਬੰਝਲ ਦਿੰਦਾ ਮੱਤ*
*ਭੱਠ ਰੰਨਾਂ ਦੀ ਦੋਸਤੀ, ਖੁਰੀ ਜਿਨ੍ਹਾਂ ਦੀ ਮੱਤ...*

ਇਹ, ਤੇ ਅਜਿਹੇ ਹੋਰ ਅਨੇਕਾਂ ਬੋਲ, ਬੋਲੀਆਂ ਉਹਨਾਂ ਅਨਪੜ੍ਹ ਹਾਲ਼ੀਆਂ ਦੇ ਮਨਾਂ 'ਚ ਇੰਝ ਉੱਕਰੇ ਹੋਏ ਸਨ ਕਿ ਉਹਨਾਂ ਨੂੰ ਆਪਣੀਆਂ ਸਿਮਰਤੀਆਂ 'ਤੇ ਭਾਰ ਪਾ ਕੇ ਯਾਦ ਨਹੀਂ ਸੀ ਕਰਨਾ ਪੈਂਦਾ। ਆਪਣੇ ਆਪ ਉਤਰਦੇ ਆਉਂਦੇ ਸਨ ਇਹ, ਜਦੋਂ ਵੀ ਅਜਿਹੇ ਮਾਹੌਲ ਦਾ ਕੋਈ ਕੋਨਾ ਉਹਨਾਂ ਦੇ ਮਨ ਨੂੰ ਛੂਹ ਜਾਂਦਾ। ਇਹ ਹੁੰਦੀ ਹੈ ਸ਼ਬਦਾਂ ਦੀ ਤਾਕਤ। ਉਂਝ ਇਕੋ ਹੀ ਲੇਖਕ ਦੀਆਂ ਕਈ ਰਚਨਾਵਾਂ ਪੜ੍ਹਦੇ ਹਾਂ ਤਾਂ ਹਰ ਇਕ ਦਾ ਪ੍ਰਭਾਵ ਵੱਖਰਾ-ਵੱਖਰਾ ਹੁੰਦਾ। ਕੋਈ ਰਚਨਾ ਤਾਂ ਅਸੀਂ ਇਕੋ ਸਾਹੇ ਪੜ੍ਹ ਜਾਂਦੇ ਹਾਂ, ਰਤਾ ਵੀ ਇੱਧਰ-ਉੱਧਰ ਹਿਲਣ ਨੂੰ ਜੀਅ ਨਹੀਂ ਕਰਦਾ, ਪਰ ਉਸੇ ਦੀ ਹੀ ਕੋਈ ਰਚਨਾ ਅਜਿਹੀ ਵੀ ਹੁੰਦੀ ਹੈ, ਜਿਹੜੀ ਕਿਲ੍ਹ-ਕਿਲ੍ਹ ਕੇ ਮੁਕਾਉਣੀ ਪੈਂਦੀ ਹੈ। ਬੱਸ ਇਹੋ ਹੀ ਸਿਰਜਣਾ ਦਾ ਭੇਦ ਹੈ। 000

***(ਸਾਹਿਤ ਸੰਪਾਦਕ, ਰੋਜ਼ਾਨਾ ਨਵਾਂ ਜ਼ਮਾਨਾ, ਜਲੰਧਰ)***



## ਢਾਹਾਂ ਇਨਾਮ ਮਿਲਣ 'ਤੇ: ਪਰਗਟ ਸਿੰਘ ਸਤੌਜ

ਢਾਹਾਂ ਸਾਹਿਤ ਪੁਰਸਕਾਰ ਲਈ ਪੁਸਤਕਾਂ ਨਾਮਜ਼ਦ ਕਰਨ ਦਾ ਨੋਟਿਸ ਆਇਆਂ ਕਾਫੀ ਦਿਨ ਬੀਤ ਗਏ ਸਨ ਪਰ ਮੈਂ ਦੁਚਿੱਤੀ ਵਿਚ ਸਾਂ, 'ਆਪਣਾ ਨਾਵਲ ਭੇਜਾਂ ਜਾਂ ਨਾ?' ਮੇਰੀ ਇਸ ਦੁਚਿੱਤੀ ਦਾ ਵੱਡਾ ਕਾਰਨ ਇਹ ਸੀ ਕਿ ਉਸ ਸਮੇਂ ਮੈਂ ਬਿਨਾਂ ਤਨਖ਼ਾਹ ਛੁੱਟੀ 'ਤੇ ਹੋਣ ਕਾਰਨ ਫਾਕੇ ਕੱਟ ਰਿਹਾ ਸਾਂ ਤੇ ਕੋਰੀਅਰ ਰਾਹੀਂ ਕਨੇਡਾ ਕਿਤਾਬਾਂ ਭੇਜਣ ਉੱਤੇ ਕਾਫੀ ਰੁਪਏ ਖ਼ਰਚ ਆ ਜਾਣੇ ਸਨ। ਮੈਂ ਇਕ ਦੁਪਹਿਰ ਪਤਨੀ ਕੋਲ਼ ਮਨ ਦੀ ਗੱਲ ਰੱਖ ਦਿੱਤੀ, "ਢਾਹਾਂ ਪੁਰਸਕਾਰ ਲਈ ਆਪਣਾ ਨਾਵਲ ਭੇਜੀਏ?"

"ਉਹ 'ਤੇ ਤਾਂ ਪੈਸੇ ਬਹੁਤ ਲੱਗਣੇ ਨੇ?" ਪਤਨੀ ਦਾ ਇਹ ਜਵਾਬ ਸੁਣ ਕੇ ਮੈਂ ਚੁੱਪ ਹੋ ਗਿਆ। ਦੋ ਸਾਲ ਪਹਿਲਾਂ ਮੈਂ ਆਪਣੀ ਕਹਾਣੀਆਂ ਦੀ ਕਿਤਾਬ 'ਗ਼ਲਤ ਮਲਤ ਜ਼ਿੰਦਗੀ' ਮੁਕਾਬਲੇ ਲਈ ਭੇਜੀ ਸੀ। ਉਸ ਉੱਤੇ ਕਾਫੀ ਰੁਪਏ ਲੱਗ ਗਏ ਸਨ। ਪਰ ਉਸ ਸਮੇਂ ਉਹ ਮੇਰੇ ਲਈ ਕੁਝ ਵੀ ਨਹੀਂ ਸਨ ਕਿਉਂਕਿ ਉਸ ਸਮੇਂ ਮੈਂ 'ਸ਼ਾਹ' ਸਾਂ। ਸਮੁੰਦਰ ਵਿਚੋਂ ਤੁਪਕੇ ਨਾਲ ਕੀ ਫ਼ਰਕ ਪੈਣਾ ਸੀ? ਪਰ ਹੁਣ ਉਹ ਹਾਲਾਤ ਨਹੀਂ ਸਨ। ਮੈਂ ਮਨ ਮਾਰ ਕੇ ਚੁੱਪ ਕਰ ਗਿਆ।

ਸ਼ਾਮ ਨੂੰ ਮੇਰੀ ਪਤਨੀ ਨੇ ਇਹ ਗੱਲ ਫਿਰ ਛੇੜ ਲਈ, "ਆਪਾਂ ਆਪਣਾ ਨਾਵਲ ਭੇਜਾਂਗੇ ਢਾਹਾਂ ਪੁਰਸਕਾਰ ਲਈ?"

"ਭੇਜ ਦਿੰਨਿਆਂ!" ਉਸ ਦੇ ਦੁਬਾਰਾ ਪੁੱਛਣ ਨਾਲ ਮੈਂ ਖਿੜ ਗਿਆ। ਮੈਨੂੰ ਹੌਸਲਾ ਜਿਹਾ ਮਿਲ ਗਿਆ।

"ਪੈਸੇ ਫੇਰ?"

"ਉਹਦੀ ਚਿੰਤਾ ਨਾ ਕਰ। ਦੋਸਤ ਕਦੋਂ ਕੰਮ ਆਉਣਗੇ ਫੇਰ।" ਪਤਨੀ ਦੀਆਂ ਅੱਖਾਂ ਵਿਚ ਭਰੀ ਕੋਈ ਸੁਨਹਿਰੀ ਉਮੀਦ ਵੇਖ ਕੇ ਮੈਂ ਕਿਤਾਬ ਭੇਜਣ ਲਈ ਤਿਆਰ ਹੋ ਗਿਆ ਸਾਂ।

ਮੈਂ, ਮੇਰੇ ਦੋਸਤ ਹਰਵਿੰਦਰ ਚਹਿਲ ਨੂੰ ਫੋਨ ਕੀਤਾ ਕਿ ਮੇਰਾ ਨਾਵਲ ਇਸ ਪਤੇ ਉੱਤੇ ਭੇਜ ਦੇਵੀਂ। ਤੇਰੇ ਪੈਸੇ ਮੈਂ ਬਾਅਦ ਵਿਚ ਦੇਵਾਂਗਾ।

ਉਸ ਨੇ ਕਿਹਾ, "ਕੋਈ ਗੱਲ ਨਹੀਂ। ਮੈਂ ਭੇਜ ਦਿੰਨਾਂ।"

ਦੋ ਚਾਰ ਦਿਨਾਂ ਤਕ ਉਸ ਨੇ ਮੇਰਾ ਨਾਵਲ ਭੇਜ ਦਿੱਤਾ। ਨਾਵਲ ਭੇਜਿਆ ਗਿਆ ਸੀ ਪਰ ਹੁਣ ਮੈਨੂੰ ਨਤੀਜਾ ਆਉਣ ਦੀ ਪਿਛਲੇ ਦੋ ਸਾਲਾਂ ਜਿੰਨੀ ਬੇਸਬਰੀ ਨਹੀਂ ਸੀ। ਦੋ ਸਾਲ ਪਹਿਲਾਂ ਮੈਂ ਆਪਣੀ ਕਹਾਣੀਆਂ ਦੀ ਕਿਤਾਬ ਭੇਜੀ ਸੀ। ਸੱਚ ਪੁੱਛੋਂ ਤਾਂ ਮੈਨੂੰ ਉਸ ਕਿਤਾਬ ਉੱਤੇ ਯਕੀਨ ਵੀ ਸੀ ਕਿ ਇਹ ਤਿੰਨਾਂ ਐਵਾਰਡਾਂ ਵਿਚੋਂ ਕੋਈ ਨਾ ਕੋਈ ਸਥਾਨ ਜ਼ਰੂਰ ਪ੍ਰਾਪਤ ਕਰੇਗੀ। ਪਰ ਅਜਿਹਾ ਹੋਇਆ ਨਹੀਂ ਸੀ। ਇਹੀ ਕਾਰਨ ਸੀ ਕਿ ਹੁਣ ਮੈਂ ਪਹਿਲਾਂ ਜਿੰਨੀਆਂ ਉਮੀਦਾਂ ਨਹੀਂ ਲਗਾਈਆਂ ਸਨ। ਬਾਕੀ ਸਾਹਿਤ-ਜਗਤ ਵਿਚ ਹੁੰਦੀਆਂ ਇਹਨਾਂ ਗੱਲਾਂ ਨੇ ਵੀ ਮੇਰੀ ਉਮੀਦ ਨਹੀਂ ਬੱਝਣ ਦਿੱਤੀ ਸੀ ਕਿ 'ਹੁਣ ਇਨਾਮ ਮਿਲਦੇ ਨਹੀਂ, ਲਏ ਜਾਂਦੇ ਹਨ।'

ਇਹ 'ਲਏ ਜਾਣ' ਵਾਲੀ ਗੱਲ ਮੇਰੀ ਜ਼ਮੀਰ ਨੂੰ ਮਨਜ਼ੂਰ ਨਹੀਂ ਸੀ। ਪਤਾ ਨਹੀਂ ਕੋਈ ਇਸ ਤਰ੍ਹਾਂ ਵੀ ਲਿਖ ਸਕਦਾ ਹੋਵੇਗਾ ਜਾਂ ਨਾ, ਪਰ ਮੈਂ ਆਪਣੀ ਜ਼ਮੀਰ ਉੱਪਰ ਇਹ 'ਲਏ ਜਾਣ' ਵਾਲਾ ਭਾਰ ਲੈ ਕੇ ਇਕ ਅੱਖਰ ਨਹੀਂ ਲਿਖ ਪਾਵਾਂਗਾ। ਮੇਰੀ ਹਮੇਸ਼ਾ ਚਾਹਨਾ ਹੁੰਦੀ ਹੈ ਕਿ ਜੇਕਰ ਮੈਨੂੰ ਕੋਈ ਐਵਾਰਡ ਮਿਲਦਾ ਹੈ ਤਾਂ ਉਹ ਮੁਕਾਬਲੇ ਵਿਚੋਂ ਲੰਘ ਕੇ ਮਿਲੇ। ਇਸੇ ਲਈ ਮੈਂ ਜਦ ਵੀ ਆਪਣੀ ਕੋਈ ਕਿਤਾਬ ਕਿਸੇ ਐਵਾਰਡ ਲਈ ਭੇਜੀ ਤਾਂ ਹੋਰ ਦੋਸਤਾਂ ਮਿੱਤਰਾਂ ਦੀਆਂ ਕਿਤਾਬਾਂ ਵੀ

ਭਿਜਵਾਈਆਂ ਸਨ। ਇਸ ਵਾਰ ਵੀ ਜਿਹੜੇ ਲੇਖਕਾਂ ਦੀਆਂ ਨਵੀਆਂ ਛਪੀਆਂ ਕਿਤਾਬਾਂ ਮੇਰੀ ਨਜ਼ਰ ਵਿਚ ਸਨ, ਮੈਂ ਉਹਨਾਂ ਨੂੰ ਵੀ ਫੋਨ ਕਰ ਕੇ ਭੇਜਣ ਲਈ ਕਿਹਾ ਸੀ। ਮੁਕਾਬਲੇ ਵਿਚੋਂ ਲੰਘ ਕੇ ਮਿਲਿਆ ਐਵਾਰਡ ਤੁਹਾਡੀ ਪ੍ਰਤਿਭਾ ਨੂੰ ਹੋਰ ਨਿਖਾਰਦਾ ਹੈ, ਤੁਹਾਨੂੰ ਹੌਸਲਾ ਦਿੰਦਾ ਹੈ। ਚੰਗਾ ਲਿਖਣ ਦੀ ਜ਼ਿੰਮੇਵਾਰੀ ਤੁਹਾਡੇ ਮੋਢਿਆਂ ਉੱਪਰ ਧਰਦਾ ਹੈ। ਇਸ ਦਾ ਆਪਣਾ ਇਕ ਵੱਖਰਾ ਸਰੂਰ ਹੁੰਦਾ ਹੈ। 'ਲਿਆ ਗਿਆ' ਐਵਾਰਡ ਤੁਹਾਡੀ ਜ਼ਮੀਰ ਉੱਪਰ ਹਮੇਸ਼ਾ ਭਾਰ ਬਣਿਆ ਰਹੇਗਾ ਤੇ ਤੁਹਾਡੀ ਪ੍ਰਤਿਭਾ ਨੂੰ ਬੜੀ ਚਲਾਕੀ ਨਾਲ ਮਾਰ ਮੁਕਾਵੇਗਾ।

ਐਵਾਰਡ ਲੈਣ ਦੇਣ ਦਾ ਸਿਸਟਮ ਏਨਾ ਕੁ ਗੰਧਲਾ ਹੋ ਚੁੱਕਿਆ ਹੈ ਕਿ ਤੁਹਾਡੀ ਸਹੀ ਪ੍ਰਾਪਤੀ ਨੂੰ ਵੀ ਕਈ ਮੱਲੋ-ਮੱਲੀ ਆਪਣੇ ਨਾਮ ਲਗਵਾਉਣ ਲਈ ਪੂਛ ਚੁੱਕੀ ਫਿਰਦੇ ਰਹਿੰਦੇ ਹਨ। ਜਦੋਂ ਮੇਰੇ 'ਤੀਵੀਂਆਂ' ਨਾਵਲ ਨੂੰ ਭਾਰਤੀ ਸਾਹਿਤ ਅਕਾਦਮੀ ਦਾ ਯੁਵਾ ਐਵਾਰਡ ਮਿਲਿਆ ਤਾਂ ਇਕ ਆਲੋਚਕ ਮੈਨੂੰ ਬਠਿੰਡੇ ਮਿਲਿਆ, "ਮੈਂ ਫਲਾਨਾ ਸਿੰਘ। ਤੇਰੇ 'ਤੀਵੀਂਆਂ' ਨਾਵਲ ਨੂੰ ਮੈਂ ਐਵਾਰਡ ਦਿਵਾਇਐ।"

ਮੇਰਾ ਮਨ ਹੱਸਿਆ, "ਮੈਂ ਮਿਲਿਆ ਤੈਨੂੰ ਪਹਿਲੀ ਵਾਰ ਹਾਂ। ਮੈਂ ਕੋਈ ਤੇਰੀ ਮਾਸੀ ਦਾ ਮੁੰਡਾ ਨਹੀਂ ਲਗਦਾ। ਤੂੰ ਮੈਨੂੰ ਐਵਾਰਡ ਕਿਹੜੀ ਰਿਸ਼ਤੇਦਾਰੀ ਕਰ ਕੇ ਦਿਵਾ ਦਿੱਤਾ?"

ਇਕ ਲੇਖਕ ਨੇ ਮੈਨੂੰ ਕਿਹਾ ਸੀ, "ਮੈਨੂੰ ਪਤੈ ਤੂੰ ਅੱਜ ਕੱਲ੍ਹ ਹੋਰ ਗਰੁੱਪਾਂ ਨਾਲ ਜੁੜਿਆ ਫਿਰਦੈਂ। ਜੇ ਸਾਡੇ ਗਰੁੱਪ ਵਿਚ ਰਹਿੰਦਾ ਅਸੀਂ ਤੈਨੂੰ ਸਨਮਾਨਿਤ ਕਰਦੇ।"

"ਮੈਨੂੰ ਅਜਿਹੇ ਸਨਮਾਨਾਂ ਦੀ ਕੋਈ ਜ਼ਰੂਰਤ ਨਹੀਂ ਜਿਹੜਾ ਮੈਨੂੰ ਗਰੁੱਪਾਂ ਵਿਚ ਬੰਨ੍ਹ ਦੇਵੇ।" ਮੈਨੂੰ ਉਸ ਵੱਡੇ ਲੇਖਕ ਦੀ ਏਨੀ ਛੋਟੀ ਸੋਚ ਉੱਤੇ ਬੜਾ ਤਰਸ ਆਇਆ।

ਮੇਰੇ 'ਤੀਵੀਂਆਂ' ਨਾਵਲ ਨੂੰ ਸਾਹਿਤ ਅਕਾਦਮੀ ਦਾ ਯੁਵਾ ਐਵਾਰਡ ਮਿਲਣ ਤੋਂ ਕਈ ਦਿਨਾਂ ਬਾਅਦ ਮੈਨੂੰ ਇਕ ਔਰਤ ਦਾ ਫੋਨ ਆਇਆ, "ਮੈਂ ਯੁਵਾ ਸਾਹਿਤ ਪੁਰਸਕਾਰ ਵਿਚ ਜੱਜ ਸੀ। ਮੈਂ ਹਰ ਦੋ ਪੰਨੇ ਪੜ੍ਹਦੀ ਤੇ ਨਾਵਲ ਦੇ ਪਿੱਛੇ ਤੇਰੀ ਫੋਟੋ ਵੇਖਦੀ ਵਾਰ ਵਾਰ ਹੈਰਾਨ ਹੁੰਦੀ ਰਹੀ ਕਿ ਆਹ ਮੁੰਡੇ ਨੇ ਇਹ ਨਾਵਲ ਲਿਖਤਾ!!" ਇਹ ਮੇਰੇ ਲਈ ਬਹੁਤ ਵੱਡਾ ਸਨਮਾਨ ਸੀ।

ਇਸੇ ਤਰ੍ਹਾਂ ਮੈਨੂੰ ਕੋਈ ਬਹੁਤੀ ਆਸ ਨਹੀਂ ਸੀ। ਪੁਸਤਕ ਭੇਜੀ ਨੂੰ ਕਿੰਨੇ ਮਹੀਨੇ ਬੀਤ ਗਏ ਸਨ ਅਤੇ ਇਨਾਮ ਜਿੱਤਣ ਵਾਲੀ ਪੁਸਤਕ ਤੇ ਲੇਖਕ ਬਾਰੇ ਪਹਿਲਾਂ ਵਾਂਗ ਬੇਸਬਰੀ ਨਾਲ ਉਡੀਕ ਕਰਨ ਦੀ ਬਜਾਏ ਮੈਂ ਸਗੋਂ ਇਕ ਤਰ੍ਹਾਂ ਨਾਲ ਸਭ ਕੁਝ ਭੁੱਲ ਭੁਲਾ ਛੱਡਿਆ ਸੀ ਕਿ ਅਚਾਨਕ ਇਕ ਦਿਨ ਫੋਨ ਆਇਆ। ਅਗਲੇ ਪਾਸਿਉਂ ਮੇਰਾ ਨਾਂ ਪਤਾ ਪੁੱਛਕੇ ਅਤੇ ਇਹ ਪੱਕ ਕਰਕੇ ਕਿ ਮੈਂ ਪਰਗਟ ਸਿੰਘ ਸਤੌਜ ਹੀ ਬੋਲ ਰਿਹਾ ਹਾਂ, ਮੈਨੂੰ ਫੋਨ ਕਰਨ ਵਾਲੇ ਸੱਜਣ ਨੇ ਦੱਸਿਆ ਕਿ ਉਹ ਢਾਹਾਂ ਇਨਾਮ ਵੱਲੋਂ ਬੋਲ ਰਿਹਾ ਸੀ ਅਤੇ 'ਵਧਾਈਆਂ!' ਆਖਦਾ ਹੋਇਆ ਕਹਿ ਰਿਹਾ ਸੀ ਕਿ ਮੇਰੇ ਨਾਵਲ 'ਖਬਰ ਇਕ ਪਿੰਡ ਦੀ' ਨੂੰ ਜਿਊਰੀ ਨੇ ਢਾਹਾਂ ਇਨਾਮ ਦੇਣ ਦਾ ਫੈਸਲਾ ਕੀਤਾ ਹੈ ਅਤੇ ਇਸ ਬਾਰੇ ਰਸਮੀ ਐਲਾਨ ਕੁਝ ਦਿਨ ਠਹਿਰਕੇ ਹੋ ਜਾਵੇਗਾ।

ਮੈਨੂੰ ਸੁਣ ਕੇ ਏਨੀ ਖੁਸ਼ੀ ਹੋਈ ਕਿ ਮੈਂ ਇਹ ਪੁੱਛਣਾ ਵੀ ਭੁੱਲ ਗਿਆ ਕਿ ਇਨਾਮ ਪਹਿਲਾ ਮਿਲਿਆ ਹੈ ਜਾਂ ਦੂਸਰਾ? ਫਿਰ ਕੁਝ ਦੇਰ ਬਾਅਦ ਮੈਂ ਦੁਬਾਰਾ ਫੋਨ ਕੀਤਾ ਤਾਂ ਪਤਾ ਲੱਗਿਆ ਕਿ ਮੇਰੇ ਨਾਵਲ ਨੂੰ ਪੱਚੀ ਹਜ਼ਾਰ ਕੈਨੇਡੀਅਨ ਡਾਲਰ ਦਾ ਪਹਿਲਾ ਇਨਾਮ ਮਿਲਿਆ ਹੈ। ਦੋ ਕੁ ਹਫਤਿਆਂ ਬਾਅਦ ਐਵਾਰਡ ਦਾ ਜਨਤਕ ਤੌਰ 'ਤੇ ਐਲਾਨ ਹੋਇਆ ਤਾਂ ਵਧਾਈਆਂ ਦੇ ਏਨੇ ਫੋਨ ਆਏ ਕਿ ਇਕ ਛੁੱਟੀ ਦੇ ਬਾਵਜੂਦ ਵੀ ਮੈਨੂੰ ਫੋਨ ਸੁਣਨ ਲਈ ਇਕ ਛੁੱਟੀ ਹੋਰ ਲੈਣੀ ਪਈ। ਤਿੰਨ ਦਿਨ ਮੈਂ ਚੰਗੀ ਤਰ੍ਹਾਂ ਸੌਂ ਵੀ ਨਾ ਸਕਿਆ। ਰਾਤ ਨੂੰ ਬਾਰਾਂ ਵਜੇ ਫੋਨ ਆਉਣੇ ਬੰਦ ਹੁੰਦੇ ਤੇ ਸਵੇਰੇ ਤਿੰਨ ਵਜੇ ਇਹ ਸਿਲਸਿਲਾ ਫਿਰ ਸ਼ੁਰੂ ਹੋ ਜਾਂਦਾ। ਲੇਖਕਾਂ, ਦੋਸਤਾਂ-ਮਿੱਤਰਾਂ ਅਤੇ ਰਿਸ਼ਤੇਦਾਰਾਂ ਨੇ ਵਧਾਈਆਂ ਦਿੱਤੀਆਂ। ਦੇਸੋਂ ਬਦੇਸੋਂ ਕਿੰਨੇ ਹੀ ਹਫ਼ਤਿਆਂ ਤਕ ਵਧਾਈਆਂ ਦੇ ਫੋਨ ਆਉਂਦੇ ਰਹੇ।



ਪੁਰਾਣੇ ਪੰਜਾਬ ਦੇ ਮਾਮਲੇ ਵਿਚ ਮੈਂ ਬੜਾ ਭਾਵੁਕ ਹੋ ਜਾਂਦਾ ਹਾਂ। ਇਹੀ ਕਾਰਨ ਸੀ ਕਿ ਇਸ ਐਵਾਰਡ ਦੀ ਖੁਸ਼ੀ ਮੈਨੂੰ ਬਹੁਤ ਜ਼ਿਆਦਾ ਹੋਈ ਕਿਉਂਕਿ ਇਹ ਇਕ ਅਜਿਹਾ ਐਵਾਰਡ ਹੈ ਜਿਹੜਾ ਸੰਤਾਲੀ ਵੇਲੇ ਵੰਡੇ ਗਏ ਸਾਡੇ ਪੰਜਾਬ ਨੂੰ ਜੋੜ ਕੇ ਵੇਖਦਾ ਹੈ। ਇਸ ਪੁਰਸਕਾਰ ਵਿਚ ਗੁਰਮੁਖੀ ਤੇ ਸ਼ਾਹਮੁਖੀ ਲਿੱਪੀ ਵਿਚ ਛਪੀ ਪੰਜਾਬੀ ਪੁਸਤਕ ਨੂੰ ਬਰਾਬਰ ਦੀ ਥਾਂ ਦਿੱਤੀ ਗਈ ਹੈ। ਇਹ ਐਵਾਰਡ ਪ੍ਰਾਪਤ ਕਰਦਿਆਂ ਮੈਨੂੰ ਮਹਿਸੂਸ ਹੋਇਆ ਸੀ ਜਿਵੇਂ ਮੈਂ ਚਾਚੇ ਤਾਏ ਦੇ ਮੁੰਡਿਆਂ ਨਾਲ ਕਬੱਡੀ ਖੇਡਦਾ ਜਿੱਤ ਗਿਆ ਹੋਵਾਂ।

ਇਸ ਐਵਾਰਡ ਨੇ ਪਹਿਲੀ ਵਾਰ ਮੇਰਾ ਵਿਦੇਸ਼ੀ ਧਰਤੀ ਉੱਤੇ ਪੈਰ ਰਖਵਾਇਆ, ਉਹ ਵੀ ਸੁਪਨਿਆਂ ਦੇ ਦੇਸ ਕੈਨੇਡਾ ਵਿਚ। ਮੈਂ ਪਹਿਲਾਂ ਕਦੇ ਵੀ ਵਿਦੇਸ਼ੀ ਧਰਤੀ 'ਤੇ ਪੈਰ ਨਹੀਂ ਰੱਖਿਆ ਸੀ ਸਿਵਾਏ 'ਭੁਟਾਨ' ਦੇਸ ਦੇ। ਭੁਟਾਨ ਵਿਚ ਪਾਸਪੋਰਟ ਵੀਜ਼ੇ ਦੀ ਲੋੜ ਨਹੀਂ ਪੈਂਦੀ। ਆਪਣੇ ਦੇਸ ਤੋਂ ਬਾਹਰ ਮੈਂ ਪਹਿਲੀ ਵਾਰ ਜਾ ਰਿਹਾ ਸਾਂ। ਮੈਨੂੰ ਅਤੇ ਮੇਰੇ ਪਰਿਵਾਰ ਨੂੰ ਹੀ ਨਹੀਂ ਪੂਰੇ ਪਿੰਡ ਨੂੰ ਇਸ ਦਾ ਚਾਅ ਸੀ। ਲੋਕ ਸਾਡੇ ਘਰ ਆ ਆ ਵਧਾਈਆਂ ਦੇ ਰਹੇ ਸਨ।ਮਾਂ ਹੱਸਦੀ ਸਭ ਨੂੰ ਮੋੜਵੀਆਂ ਵਧਾਈਆਂ ਦਿੰਦੀ ਸਿਰ ਉੱਚਾ ਕਰੀਂ ਫਿਰਦੀ ਸੀ। ਫਿਰ ਕੈਨੇਡਾ ਜਾਣ ਤਕ ਪੂਰੀ ਭੱਜ ਨੱਠ ਹੁੰਦੀ ਰਹੀ। ਮੇਰਾ ਵੀਜ਼ਾ ਕਿਵੇਂ ਲੱਗਿਆ, ਇਹ ਇਕ ਵੱਖਰੀ ਤੇ ਦਿਲਚਸਪ ਕਹਾਣੀ ਹੈ।

ਕੈਨੇਡਾ ਪਹੁੰਚਿਆ ਤਾਂ ਉੱਥੇ ਵੀ ਕਿੰਨੇ ਹੀ ਹੋਰ ਪ੍ਰੋਗਰਾਮਾਂ ਵਿਚ ਜਾਣ ਦਾ ਮੌਕਾ ਮਿਲਿਆ। ਕਮਿਉਨਿਟੀ ਸੈਂਟਰ ਅਤੇ ਹੋਰ ਕਈ ਟੀ. ਵੀ., ਰੇਡੀਓ ਦੇ ਪ੍ਰੋਗਰਾਮਾਂ ਵਿਚ ਸ਼ਾਮਲ ਹੋਇਆ। ਇਕ ਵੱਡੇ ਐਵਾਰਡ ਨਾਲ ਤੁਹਾਡੀ ਕਿੰਨੀ ਅਹਿਮੀਅਤ ਵਧ ਜਾਂਦੀ ਹੈ,ਇਸ ਦੀ ਉਦਾਹਰਣ ਮੈਨੂੰ ਵੈਨਕੂਵਰ ਏਅਰਪੋਰਟ ਉੱਪਰ ਹੀ ਮਿਲ ਗਈ। ਮੇਰੇ ਕੋਲ ਕੁਝ ਖੋਆ ਸੀ ਜੋ ਮੈਂ ਕੈਨੇਡਾ ਆਪਣੇ ਰਿਸ਼ਤੇਦਾਰਾਂ ਲਈ ਲੈ ਕੇ ਗਿਆ ਸਾਂ। ਖਾਣ ਪੀਣ ਵਾਲੀਆਂ ਚੀਜ਼ਾਂ ਲਈ ਤੁਹਾਨੂੰ ਚੈਕਿੰਗ ਕਰਵਾਉਣੀ ਜ਼ਰੂਰੀ ਹੁੰਦੀ ਹੈ। ਕੈਨੇਡਾ ਪੱਕੇ ਤੌਰ 'ਤੇ ਰਹਿੰਦੇ ਇਧਰੋਂ ਗਏ ਮੇਰੇ ਨਾਲ ਦੋ ਪੰਜਾਬੀ ਮੁੰਡੇ ਸਨ। ਸਾਨੂੰ ਸਾਰਿਆਂ ਨੂੰ ਚੈਕਿੰਗ ਲਈ ਭੇਜਿਆ ਗਿਆ। ਚੈਕਿੰਗ ਵਾਲੀ ਕੁੜੀ ਨੇ ਮੈਨੂੰ ਪੁੱਛਿਆ, "ਤੁਹਾਡੇ ਕੋਲ ਕੀ ਹੈ?"

"ਮਿਲਕ ਫੂਡ ਹੈ। ਖੋਆ। ਮੈਂ ਰਿਸ਼ਤੇਦਾਰਾਂ ਲਈ ਲੈ ਕੇ ਆਇਆ ਹਾਂ ਗਿਫ਼ਟ ਵਜੋਂ।" ਮੈਂ ਦੱਸਿਆ।

"ਕੀ ਕਰਨ ਆਏ ਹੋ?" ਉਸ ਨੇ ਅਗਲਾ ਸਵਾਲ ਕੀਤਾ।

"ਮੇਰੇ ਨਾਵਲ ਨੂੰ ਢਾਹਾਂ ਸਾਹਿਤ ਐਵਾਰਡ ਮਿਲਿਆ ਹੈ। ਮੈਂ ਉਹ ਪ੍ਰਾਪਤ ਕਰਨ ਆਇਆ ਹਾਂ।" ਮੈਂ ਚਿੱਠੀ ਕੱਢ ਕੇ ਉਸ ਕੁੜੀ ਨੂੰ ਫੜਾ ਦਿੱਤੀ। ਉਸ ਨੇ ਚਿੱਠੀ ਪੜ੍ਹੀ ਅਤੇ ਬੜੀ ਅਧੀਨਗੀ ਨਾਲ ਮੈਨੂੰ ਸੰਬੋਧਨ ਹੋਈ, "ਮਾਫ਼ ਕਰਨਾ, ਅਸੀਂ ਤੁਹਾਡਾ ਸਮਾਂ ਖ਼ਰਾਬ ਕੀਤਾ। ਤੁਸੀਂ ਜਾ ਸਕਦੇ ਹੋਂ।" ਮੈਂ ਬਾਹਰ ਆ ਗਿਆ। ਮੇਰੇ ਤੋਂ ਪਹਿਲਾਂ ਗਏ ਮੁੰਡੇ ਅਜੇ ਵੀ ਚੈਕਿੰਗ ਵਾਸਤੇ ਖੜ੍ਹੇ ਸਨ।

ਜਿਸ ਦਿਨ ਸਨਮਾਨ ਸਮਾਰੋਹ ਸੀ ਮੈਂ ਵਿਆਹ 'ਚ ਲਾੜੇ ਵਾਂਗ ਸਭ ਦੀ ਖਿੱਚ ਦਾ ਕੇਂਦਰ ਸੀ। ਲੋਕ ਮੇਰੇ ਨਾਲ ਫੋਟੋਆਂ ਕਰਵਾ ਰਹੇ ਸਨ। ਕੈਮਰਿਆਂ ਦੀਆਂ ਕਲਿੱਕਾਂ ਹੋ ਰਹੀਆਂ ਸਨ। ਪੱਤਰਕਾਰ ਸਵਾਲ ਪੁੱਛ ਰਹੇ ਸਨ। ਮੈਨੂੰ ਜਾਪ ਰਿਹਾ ਸੀ ਜਿਵੇਂ ਮੈਂ ਕਿਸੇ ਸੁਪਨਮਈ ਸੰਸਾਰ ਵਿਚ ਵਿਚਰ ਰਿਹਾ ਹੋਵਾਂ।000 ***(ਪਿੰਡ ਸਤੌਜ, ਡਾ. ਧਰਮਗੜ੍ਹ, ਜ਼ਿਲ੍ਹਾ ਸੰਗਰੂਰ, ਫੋਨ: 94172-41787)***

***(ਸਾਲ 2017 ਲਈ 25 ਹਜ਼ਾਰ ਕਨੇਡੀਅਨ ਡਾਲਰ ਦਾ ਪ੍ਰਮੁਖ ਢਾਹਾਂ ਇਨਾਮ ਪਰਗਟ ਸਿੰਘ ਸਤੌਜ (ਨਾਵਲ 'ਖਬਰ ਇਕ ਪਿੰਡ ਦੀ') ਨੂੰ ਮਿਲਿਆ ਹੈ। ਦੂਜੇ ਸਥਾਨ ਦੇ ਦੋ ਇਨਾਮ ਨਛੱਤਰ ਸਿੰਘ ਬਰਾੜ (ਨਾਵਲ 'ਪੇਪਰ ਮੈਰਿਜ') ਅਤੇ ਅਲੀ ਅਨਵਰ ਅਹਿਮਦ (ਕਹਾਣੀ ਸੰਗ੍ਰਹਿ 'ਤੰਦ ਤੰਦ ਮੈਲੀ ਚਾਦਰ') ਦੀ ਝੋਲੀ ਪਏ ਹਨ। ਤਿੰਨੇ ਇਨਾਮ-ਜੇਤੂਆਂ ਨੂੰ ਢੇਰ ਮੁਬਾਰਕਾਂ। -ਸੰਪਾਦਕ)***

ਪੁਸਤਕ ਰੀਵਿਊ

## ਕੁੱਲ ਕਹਾਣੀਆਂ ਤੇ ਅਭੁੱਲ ਯਾਦਾਂ (ਸੰਕਲਨ) ਹੀਰਾ ਸਿੰਘ ਦਰਦ

ਭਾਈ ਵੀਰ ਸਿੰਘ ਤੇ ਪ੍ਰੋ. ਪੂਰਨ ਸਿੰਘ ਤੋਂ ਪਿੱਛੋਂ ਹੀਰਾ ਸਿੰਘ ਦਰਦ ਤੇ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦਾ ਪੰਜਾਬੀ ਸਾਹਿਤ ਨੂੰ ਨਵੀਨਤਾ ਪ੍ਰਦਾਨ ਕਰਨ ਵਿਚ ਲਾਸਾਨੀ ਯੋਗਦਾਨ ਸੀ। ਹੀਰਾ ਸਿੰਘ ਦਰਦ ਪ੍ਰਗਤੀਵਾਦੀ ਲਹਿਰ ਨੂੰ ਪਰਨਾਈ ਪੰਜਾਬੀ ਰਚਨਾਕਾਰੀ ਦਾ ਥੰਮ ਸੀ। 'ਕੁੱਲ ਕਹਾਣੀਆਂ ਤੇ ਅਭੁੱਲ ਯਾਦਾਂ' (ਸੰਕਲਨ ਡਾ. ਹਰਜੀਤ ਸਿੰਘ, ਯੂਨੀਸਟਾਰ ਬੁੱਕਸ, ਮੁਹਾਲੀ, ਪੰਨੇ 824, ਮੁੱਲ 800 ਰੁਪਏ) ਨੂੰ ਪੜ੍ਹਨਾ ਵੀਹਵੀਂ ਸਦੀ ਦੇ ਸਭਿਆਚਾਰ, ਵਿੱਦਿਅਕ ਤੇ ਆਰਥਿਕ ਇਤਿਹਾਸ ਵਿਚੋਂ ਲੰਘਣਾ ਹੈ। 1936 ਵਿਚ ਮੁਨਸ਼ੀ ਪ੍ਰੇਮ ਚੰਦ ਦੀ ਅਗਵਾਈ ਵਾਲੇ ਪ੍ਰਗਤੀਵਾਦੀ ਸਾਹਿਤਕ ਅੰਦੋਲਨ ਦੀ ਪੰਜਾਬੀ ਵਾਲੀ ਵਾਗਡੋਰ ਅੱਧੀ ਸਦੀ ਦਰਦ ਦੇ ਹੱਥ ਰਹੀ। ਭਾਰਤੀ ਸੁਤੰਤਰਤਾ ਸੰਗ੍ਰਾਮ ਦਾ ਉਹ ਸਮਾਂ ਸਮਾਜਕ ਤੇ ਸਭਿਆਚਾਰਕ ਜਾਗ੍ਰਤੀ ਦੀ ਸਿਖਰ ਦਾ ਕਾਲ ਸੀ। ਹੀਰਾ ਸਿੰਘ ਦਰਦ ਨੇ ਆਪਣੇ 'ਦਰਦ ਸੁਨੇਹਿਆਂ' ਤੇ 'ਕਿਸਾਨ ਦੀਆਂ ਆਹੀਂ' ਨੂੰ ਏਨੇ ਕਲਾਮਈ ਢੰਗ ਨਾਲ ਪੇਸ਼ ਕੀਤਾ ਕਿ ਉਹ ਅਪਨੇ ਸਮੇਂ ਦਾ ਅਗਾਂਹਵਧੂ ਝੰਡਾ ਬਰਦਾਰ ਹੋ ਨਿਬੜਿਆ।

1924 ਵਿਚ 'ਫੁਲਵਾੜੀ' ਨਾਂ ਦਾ ਸਾਹਿਤਕ ਰਸਾਲਾ ਕੱਢਣ ਉਪਰੰਤ ਉਸ ਨੇ ਕੇਂਦਰੀ ਪੰਜਾਬੀ ਲੇਖਕ ਸਭਾ ਸਥਾਪਤ ਕਰਕੇ ਸਮਕਾਲੀ ਲੇਖਕਾਂ ਨੂੰ ਆਪਣੇ ਨਾਲ ਜੋੜਿਆ ਤੇ ਪੰਜਾਬੀ ਵਿਚ ਸਾਹਿਤਕ ਕ੍ਰਾਂਤੀ ਦਾ ਮੁੱਢ ਬੰਨ੍ਹਿਆ। ਖ਼ੂਬੀ ਇਹ ਕਿ ਇਸ ਲਹਿਰ ਦੀ ਸਫ਼ਲਤਾ ਯਕੀਨੀ ਕਰਨ ਲਈ ਆਪਣੇ ਤੋਂ ਉਮਰ ਵਿਚ ਛੋਟੇ ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੂੰ ਲੇਖਕ ਸਭਾ ਦੀ ਪ੍ਰਧਾਨਗੀ ਸੌਂਪੀ ਤੇ ਆਪ ਜਰਨਲ ਸਕੱਤਰ ਦੀ ਜ਼ਿੰਮੇਵਾਰੀ ਪ੍ਰਵਾਨ ਕੀਤੀ।

ਹੱਥਲੀ ਪੁਸਤਕ ਵਿਚ 57 ਕਹਾਣੀਆਂ ਅਤੇ 29 ਯਾਦਾਂ ਹਨ ਜਿਹੜੀਆਂ ਉਸ ਦੇ ਪੋਤਰੇ ਹਰਜੀਤ ਸਿੰਘ ਦੀ ਭਾਵਨਾ ਤੇ ਸਾਹਿਤਕ ਸੂਝ ਦੀਆਂ ਲਖਾਇਕ ਹਨ। ਇਹ ਗੱਲ ਖਾਸ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਇਨ੍ਹਾਂ ਵਿਚ ਬਹੁਤ ਸਾਰੀਆਂ ਰਚਨਾਵਾਂ ਉਹ ਹਨ ਜਿਹੜੀਆਂ ਦਰਦ ਜੀ ਦੇ ਜੀਵਨ ਕਾਲ ਵਿਚ ਛਪਣੋਂ ਰਹਿ ਗਈਆਂ ਸਨ। ਦਰਦ ਦੀਆਂ ਮੁੱਢਲੀਆਂ ਕਹਾਣੀਆਂ ਸਮਕਾਲੀ ਸਮਾਜ ਤੇ ਮਨੁੱਖੀ ਵਰਤ ਵਰਤਾਰੇ ਵਿਚ ਆ ਰਹੀ ਤਬਦੀਲੀ, ਅਮੀਰੀ ਗ਼ਰੀਬੀ ਦੇ ਪਾੜੇ, ਅੰਧ ਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਅਤੇ ਜਾਤ-ਪਾਤ ਨੂੰ ਸਮਝਣ ਸਮਝਾਉਣ ਦਾ ਕਲਾਮਈ ਯਤਨ ਹਨ। ਕੁੱਲ ਕਹਾਣੀਆਂ ਦਾ ਅਧਿਐਨ ਸਿੱਧ ਕਰਦਾ ਹੈ ਕਿ ਦਰਦ ਦੀ ਰਚਨਾਕਾਰੀ ਵਿਚ ਸੁਤੰਤ੍ਰਤਾ ਦੀ ਪ੍ਰਾਪਤੀ ਤੇ ਕਿਰਤ ਕਮਾਈ ਦੀਆਂ ਸਮੱਸਿਆਵਾਂ ਪ੍ਰਗਤੀਵਾਦੀ ਲਹਿਰ ਦੇ ਆਰੰਭ ਤੋਂ ਪਹਿਲਾਂ ਹੀ ਰਚਮਿਚ ਚੁੱਕੀਆਂ ਸਨ। ਪੰਜਾਬੀ ਕਹਾਣੀ ਵਿਚ ਪ੍ਰਗਤੀਵਾਦ ਹੀਰਾ ਸਿੰਘ ਦਰਦ ਦੀਆਂ ਰਚਨਾਵਾਂ ਨਾਲ ਹੀ ਪ੍ਰਵੇਸ਼ ਕਰਦਾ ਹੈ। ਇਨ੍ਹਾਂ ਵਿਚ ਸਮਾਜਕ ਨਾਬਰਾਬਰੀ ਤੋਂ ਬਿਨਾਂ ਦੇਸ਼-ਵੰਡ ਦੇ ਕਾਰਨਾਂ ਤੇ ਸਿੱਟਿਆਂ ਨੂੰ ਵੀ ਘੋਖਿਆ ਗਿਆ ਹੈ।

ਪੰਜਾਬੀ ਸਾਹਿਤ ਨੂੰ ਦਰਦ ਦੀ ਦੇਣ ਇਤਿਹਾਸਕ ਤੇ ਵਿਚਾਰਧਾਰਕ ਵਿਕਾਸ ਦੀ ਲਖਾਇਕ ਹੈ। ਕਹਾਣੀਆਂ ਦੀ ਗੱਲ ਕਰੀਏ ਤਾਂ 'ਭੱਠ ਪਿਆ ਸੋਨਾ ਜਿਹੜਾ ਕੰਨ ਪਾੜੇ', 'ਨਾਸਤਕ ਕੌਣ', 'ਕੁਲੀਆਂ ਦੀ ਮੰਡੀ', 'ਥਰਡ ਕਲਾਸ ਦੇ ਡੱਬੇ ਵਿਚ', 'ਚਿੜੀਆ ਘਰ ਦੇ ਜਨੌਰ', 'ਸੇਵਾਦਾਰ', 'ਝਾੜੂਮਾਰ', 'ਆਸ ਦੀ ਤੰਦ', 'ਬਦਲਾ', 'ਭੇਦਾਂ ਭਰੀ ਦੁਨੀਆ', 'ਇਕ ਬੁੱਢੇ ਸ਼ਰਨਾਰਥੀ ਦੀ ਮੌਤ', ਆਦਿ ਸਿਰਲੇਖ ਹੀ ਦੱਸਦੇ ਹਨ ਕਿ ਲੇਖਕ ਦੇ ਮਨ ਵਿਚ ਕਿਹੜੇ ਵਰਗ ਦਾ ਦਰਦ ਸਮਾਇਆ ਹੋਇਆ ਸੀ। 'ਫੁਲਵਾੜੀ' ਰਸਾਲੇ ਵਿਚ ਕਈ ਦਹਾਕੇ ਪਹਿਲਾਂ ਪੜ੍ਹੀਆਂ 'ਹਲਕਿਆ



ਕੁੱਤਾ' ਅਤੇ 'ਸ਼ਕੁੰਤਲਾ ਭੰਗਣ ਤੇ ਰਾਜ ਰਾਣੀ' ਨਾਂ ਦੀਆਂ ਕਹਾਣੀਆਂ ਨੂੰ ਮੁੜ ਪੜ੍ਹਦਿਆਂ ਮੈਨੂੰ ਪਹਿਲੀ ਵਾਰ ਪੜ੍ਹਨ ਵਾਲਾ ਅਨੰਦ ਆਇਆ ਹੈ।

ਹੀਰਾ ਸਿੰਘ ਦਰਦ ਦੀਆਂ ਯਾਦਾਂ ਵਿਚ ਵੀ ਕਹਾਣੀ ਰਸ ਹੈ। ਦਰਦ ਦੇ ਪਿਤਾ ਦੀ ਜ਼ਮੀਨ ਮਸਾਂ ਪੰਜ ਏਕੜ ਸੀ। ਉਸ ਦੇ ਬਚਪਨ ਵਿਚ ਕੁਝ ਮੁੰਡੇ ਕੁੜੀਆਂ ਦਿਨ ਦਿਹਾਰ ਦੇ ਮੌਕਿਆਂ ਉੱਤੇ ਨਵੇਂ ਤੇ ਸੁਹਣੇ ਵਸਤਰ ਪਹਿਨਦੇ ਤੇ ਚੰਗੀਆਂ ਮਿਠਾਈਆਂ ਖਾਂਦੇ ਪਰ ਕਈ ਪਾਟੇ ਪੁਰਾਣੇ ਕਪੜੇ ਪਹਿਨ ਕੇ ਚਾਰ ਪੈਸੇ ਦੇ ਖੰਡ ਵਾਲੇ ਮਿੱਠੇ ਛੋਲਿਆਂ ਨਾਲ ਗੁਜ਼ਾਰਾ ਕਰ ਲੈਂਦੇ। ਦਰਦ ਇਨ੍ਹਾਂ ਵਿਤਕਰਿਆਂ ਬਾਰੇ ਸੋਚਦਾ ਰਹਿੰਦਾ। ਸੱਤ ਅੱਠ ਸਾਲ ਦੀ ਉਮਰੇ ਗੁਰਦੁਆਰੇ ਵਿਚ ਗੁਰਮੁਖੀ ਪੜ੍ਹਨ ਜਾਂਦਾ ਤਾਂ ਭਾਈ ਹੋਰੀਂ ਸੱਚ ਬੋਲਣ ਤੇ ਬਿਗਾਨੀ ਚੀਜ਼ ਨਾ ਲੈਣ ਦੀ ਸਿੱਖਿਆ ਦਿੰਦੇ। ਗਾਲ੍ਹ ਨਾ ਕੱਢਣ ਤੇ ਚੋਰੀ ਨਾ ਕਰਨ ਦੀ ਸਿੱਖਿਆ ਵੀ ਦਿੱਤੀ ਜਾਂਦੀ ਅਤੇ ਕਰਮਾਂ ਦੇ ਫਲ ਬਾਰੇ ਦੱਸਿਆ ਜਾਂਦਾ। ਦਰਦ ਨੂੰ ਬਾਕੀ ਗੱਲਾਂ ਤਾਂ ਸਮਝ ਆ ਜਾਂਦੀਆਂ ਪਰ ਕਰਮ ਫਲ ਦੀ ਕੋਈ ਸਮਝ ਨਾ ਆਉਂਦੀ।

ਖ਼ੈਰ! ਡੰਗਰ ਚਾਰਨਾ ਤੇ ਖੜ੍ਹੀ ਫਸਲ ਵਿਚੋਂ ਘਾਹ ਕੱਢ ਕੇ ਲਿਆਉਣਾ ਬਾਲਕ ਹੀਰਾ ਸਿੰਘ ਦੇ ਜ਼ਿੰਮੇ ਸੀ। ਇਕ ਵਾਰੀ ਆਪਣੀ ਫਸਲ ਵਿਚੋਂ ਘਾਹ ਨਾ ਮਿਲਿਆ ਤਾਂ ਉਸ ਨੇ ਗਵਾਂਢੀ ਦੀ ਮੱਕੀ ਦੀ ਫਸਲ ਵਿਚੋਂ ਖੋਤ ਲਿਆ। ਉਸ ਦਾ ਖਿਆਲ ਸੀ ਕਿ ਮੱਕੀ ਨੂੰ ਹੱਥ ਲਾਏ ਬਿਨਾਂ ਘਾਹ ਕੱਢਣਾ ਬੁਰਾ ਨਹੀਂ ਸੀ। ਘਾਹ ਦੀ ਪੰਡ ਬੰਨ੍ਹ ਕੇ ਤੁਰਨ ਲੱਗਿਆ ਤਾਂ ਮਾਲਕ ਆ ਗਿਆ ਤੇ ਉਸ ਨੇ ਕਹਿ ਦਿੱਤਾ, "ਤੂੰ ਚੋਰੀ ਕਿਉਂ ਕੀਤੀ?" ਹੀਰਾ ਸਿੰਘ ਪੱਠੇ ਢੇਰੀ ਕਰਕੇ ਤੁਰ ਪਿਆ ਤੇ ਮਾਲਕ ਦੇ ਲੱਖ ਕਹਿਣ ਉੱਤੇ ਇਕ ਹੀ ਉਤਰ ਦਿੱਤਾ ਕਿ ਉਹ ਬਿਗਾਨੀ ਚੀਜ਼ ਨਹੀਂ ਲਿਜਾਵੇਗਾ। ਘਰ ਪਹੁੰਚ ਕੇ ਪਿਤਾ ਨੂੰ ਆਪਣੀ ਕਹਾਣੀ ਦੱਸ ਹੀ ਰਿਹਾ ਸੀ ਕਿ ਮਾਲਕ ਉਹ ਵਾਲੇ ਪੱਠੇ ਆਪਣੀ ਚਾਦਰ ਵਿਚ ਬੰਨ੍ਹ ਕੇ ਉਨ੍ਹਾਂ ਨੂੰ ਦੇਣ ਆ ਗਿਆ। ਉਸ ਨੇ ਦਰਦ ਦੇ ਪਿਤਾ ਨੂੰ ਦੱਸਿਆ ਕਿ ਉਸ ਨੇ ਤਾਂ ਬਾਲਕ ਨਾਲ ਮਜ਼ਾਕ ਕੀਤਾ ਸੀ। ਉਸ ਨੂੰ ਆਖੋ ਭਾਵੇਂ ਰੋਜ਼ ਇਸੇ ਤਰ੍ਹਾਂ ਕਰੇ, ਮੇਰੇ ਆਪਣੇ ਬੱਚਿਆਂ ਵਰਗਾ ਹੈ।

ਦਰਦ ਦੇ ਲਿਖਣ ਅਨੁਸਾਰ, "ਤੂੰ ਚੋਰੀ ਕਿਉਂ ਕੀਤੀ?" ਸ਼ਬਦ ਉਸ ਦੇ ਦਿਲ ਵਿਚ ਤੀਰ ਵਾਂਗ ਖੁਭ ਗਏ ਸਨ ਤੇ ਉਹ ਲੱਖ ਕਹਿਣ ਦੇ ਬਾਵਜੂਦ ਉਸ ਖੇਤ ਵਿਚ ਫਿਰ ਨਹੀਂ ਵੜਿਆ। ਜਦੋਂ ਪਿਤਾ ਬਲੋਚਸਤਾਨ ਨੌਕਰੀ ਕਰਨ ਚਲਾ ਗਿਆ ਤਾਂ ਮਾਂ ਨੇ ਬਾਲਕ ਹੀਰਾ ਸਿੰਘ ਨੂੰ ਪੜ੍ਹਾਉਣ ਦਾ ਪੂਰਾ ਯਤਨ ਕੀਤਾ ਪਰ ਪਿਤਾ ਦਾ ਹੱਥ ਸਿਰ 'ਤੇ ਨਾ ਹੋਣ ਕਾਰਨ ਹੀਰਾ ਸਿੰਘ ਚੰਗੇ ਨੰਬਰ ਲੈਣ ਦੇ ਬਾਵਜੂਦ ਪੰਜ ਜਮਾਤਾਂ ਪਾਸ ਕਰਕੇ ਪੜ੍ਹਨੋਂ ਹਟ ਗਿਆ। ਉਸ ਤੋਂ ਪਿੱਛੋਂ ਉਸ ਨੇ ਕੀ ਕੀਤਾ, ਇਹ ਕਹਾਣੀ ਪੜ੍ਹਿਆਂ ਹੀ ਮਾਣੀ ਜਾ ਸਕਦੀ ਹੈ।

ਦਰਦ ਜੀ ਦੀਆਂ ਯਾਦਾਂ ਪੜ੍ਹ ਕੇ ਪਤਾ ਲਗਦਾ ਹੈ ਕਿ ਉਨ੍ਹਾਂ ਦਿਨਾਂ ਵਿਚ ਗੋਰੇ ਹਾਕਮ ਆਪਣੇ ਸਾਮਰਾਜ ਦੀ ਉਮਰ ਲੰਮੀ ਕਰਨ ਲਈ ਭਾਰਤ ਵਾਸੀਆਂ ਵਿਚ ਜਾਤ ਪਾਤ ਦਾ ਬੀਜ ਬੀਜ ਰਹੇ ਸਨ। ਉਨ੍ਹਾਂ ਨੇ ਮੁਸਲਿਮ ਲੀਗ ਦੇ ਟਾਕਰੇ ਉੱਤੇ ਸਿੱਖ ਲੀਗ ਨੂੰ ਉਭਾਰਿਆ। ਦਰਦ ਜੀ ਦੇ ਆਪਣੇ ਸ਼ਬਦਾਂ ਵਿਚ, "ਹੋਰ ਮਜ਼ਹਬਾਂ ਨੂੰ ਦੇਖ ਕੇ ਸਿੱਖਾਂ ਨੇ ਵਿੱਦਿਅਕ ਪਰਚਾਰ ਨੂੰ ਆਪਣਾ ਮੁੱਖ ਧਰਮ ਬਣਾ ਲਿਆ। ਸਿੱਖਾਂ ਵਿਚ ਧਰਮ ਦਾ ਬੜਾ ਡੂੰਘਾ ਜਜ਼ਬਾ ਹੈ ਅਤੇ ਧਰਮ ਨਾਲ ਜੁੜ ਕੇ ਜਿਹੜੀ ਗੱਲ ਉਨ੍ਹਾਂ ਦੇ ਦਿਲਾਂ ਵਿਚ ਧਸ ਜਾਏ, ਉਹਦੇ ਲਈ ਉਹ ਤਨ, ਮਨ, ਧਨ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੇ ਹਨ। 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਦਾ ਗੁਰਵਾਕ ਉਨ੍ਹਾਂ ਦਾ ਮੂਲ ਮੰਤਰ ਹੈ।"

ਯਾਦਾਂ ਪੜ੍ਹ ਕੇ ਪਤਾ ਲਗਦਾ ਹੈ ਕਿ ਸਿੱਖਾਂ ਵਿਚ ਵਿੱਦਿਆ ਪਰਚਾਰ ਦੀ ਲਹਿਰ ਨੂੰ ਜ਼ੋਰਦਾਰ ਕਰਨ ਲਈ ਕਿਸ ਤਰ੍ਹਾਂ ਸਿੱਖ ਵਿੱਦਿਅਕ ਕਾਨਫਰੰਸਾਂ ਦੀ ਯੋਜਨਾ ਬਣਾਈ ਗਈ। 1909 ਵਿਚ ਗੁਜਰਾਂਵਾਲਾ ਵਿਖੇ ਪਹਿਲੀ ਕਾਨਫਰੰਸ ਕੀਤੀ ਤਾਂ ਮਾਸਟਰ ਤਾਰਾ ਸਿੰਘ, ਮਾਸਟਰ ਸੁੰਦਰ ਸਿੰਘ ਲਾਇਲਪੁਰੀ ਤੇ ਮਾਸਟਰ ਬਿਸ਼ਨ ਸਿੰਘ ਨੇ 15 ਰੁਪਏ ਮਾਸਕ 'ਤੇ ਆਪਣੀਆਂ ਸੇਵਾਵਾਂ ਦਿੱਤੀਆਂ ਅਤੇ ਹਾਈ ਸਕੂਲ ਸਥਾਪਤ ਕੀਤੇ। ਫੇਰ ਕੀ ਸੀ; ਲਾਹੌਰ, ਅੰਮ੍ਰਿਤਸਰ, ਸਿਆਲਕੋਟ, ਅੰਬਾਲਾ,

ਜਲੰਧਰ, ਫਿਰੋਜ਼ਪੁਰ, ਗੁਜਰਾਤ ਆਦਿ ਵੱਡੇ ਸ਼ਹਿਰਾਂ ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸਾਂ ਲਗਾਤਾਰ ਹੁੰਦੀਆਂ ਰਹੀਆਂ। ਹੱਥਲੀ ਪੋਥੀ ਇਹ ਵੀ ਦੱਸਦੀ ਹੈ ਕਿ ਕਿਵੇਂ ਚੀਫ਼ ਖਾਲਸਾ ਦੀਵਾਨ ਵਾਲੇ ਮੌਕਾ ਬਚਾ ਕੇ ਬਰਤਾਨਵੀ ਰਾਜ ਦਾ ਪੱਖ ਪੂਰਦੇ ਰਹੇ ਤੇ ਕਿਵੇਂ ਇਕ ਪੜਾਅ ਉੱਤੇ ਅਰਦਾਸ ਵਿਚ ਇਹ ਸ਼ਬਦ ਵੀ ਜੋੜ ਦਿੱਤੇ, "ਹੇ ਗੁਰੂ ਮਹਾਰਾਜ, ਬਰਤਾਨੀਆ ਦਾ ਰਾਜ ਜੁਗੋ ਜੁਗ ਅਟੱਲ ਰਹੇ। ਇਸ ਦਾ ਹੱਥ ਸਾਡੇ ਸਿਰ 'ਤੇ ਸਦਾ ਕਾਇਮ ਰਹੇ। ਤੇ ਇਸ ਦਾ ਛਤਰ ਸਾਰੇ ਸੰਸਾਰ ਉੱਤੇ ਝੁਲਦਾ ਰਹੇ। ਸਿੱਖ ਪੰਥ ਅੰਗ੍ਰੇਜ਼ਾਂ ਦੀ ਵਫਾਦਾਰੀ ਨਾਲ ਸੇਵਾ ਕਰਦਾ ਰਹੇ ਤੇ ਸੰਸਾਰ ਜੰਗ ਵਿਚ ਬਰਤਾਨੀਆ ਦੀ ਜਿੱਤ ਹੋਵੇ।" ਅਰਦਾਸ ਵਿਚ ਇਹ ਸ਼ਬਦ ਸੁਣਦੇ ਸਾਰ ਦਰਦ ਜੀ ਦੇ ਜੁੜੇ ਹੋਏ ਹੱਥ ਝੁੰਜੜ ਕੇ ਖੁੱਲ੍ਹ ਗਏ ਤੇ ਉਨ੍ਹਾਂ ਦੀਆਂ ਅੱਖਾਂ ਅੱਗੇ ਅੰਮ੍ਰਿਤਸਰ ਵਾਲੇ ਖਾਲਸਾ ਕਾਲਜ ਦਾ ਖੋਲ੍ਹਿਆ ਜਾਣਾ, ਦਿੱਲੀ ਵਿਖੇ ਗੁਰਦੁਆਰਾ ਰਕਾਬ ਗੰਜ ਦੀ ਕੰਧ ਦਾ ਢਹਿਣਾ ਅਤੇ ਬਜਬਜ ਘਾਟ ਉੱਤੇ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਉੱਤੇ ਗੋਲੀਆਂ ਵਰ੍ਹਨ ਦੇ ਦ੍ਰਿਸ਼ ਫਿਰਨ ਲੱਗੇ। ਉਨ੍ਹਾਂ ਦੇ ਕੰਨਾਂ ਵਿਚ ਗ੍ਰਿਫਤਾਰ ਹੋ ਕੇ ਜੇਲ੍ਹਾਂ ਵਿਚ ਡੱਕੇ ਸੂਰਬੀਰਾਂ ਦੇ ਇਨਕਲਾਬੀ ਨਾਅਰੇ ਗੂੰਜਣ ਲੱਗੇ।

ਇਹੋ ਜਿਹੀਆਂ ਹੋਰ ਘਟਨਾਵਾਂ ਦਾ ਅਧਿਐਨ ਕਰਨ ਵਾਲਿਆਂ ਲਈ ਇਸ ਵਡ-ਆਕਾਰੀ ਰਚਨਾ ਦਾ ਪਾਠ ਅਤਿਅੰਤ ਲਾਭਦਾਇਕ ਹੋ ਸਕਦਾ ਹੈ। ਇਸ ਪੋਥੀ ਵਿਚ ਹੀਰਾ ਸਿੰਘ ਦਰਦ ਦੀ ਜੇਲ੍ਹ ਯਾਤਰਾ ਦੇ ਵੱਖ ਵੱਖ ਪਹਿਲੂ ਵੀ ਦਰਜ ਹਨ ਜਿਨ੍ਹਾਂ ਵਿਚ ਚੋਣਵੇਂ ਜੇਲ੍ਹ ਅਧਿਕਾਰੀਆਂ ਦੇ ਮਨ ਵਿਚ ਕੈਦੀਆਂ ਪ੍ਰਤੀ ਹਮਦਰਦੀ ਦੀ ਭਾਵਨਾ ਵੀ ਪਛਾਣੀ ਜਾ ਸਕਦੀ ਹੈ।

ਭਾਰਤੀ ਭਾਈਚਾਰੇ ਤੇ ਸਿੱਖੀ ਵਿਕਾਸ ਦੇ ਖੋਜੀਆਂ ਲਈ ਗਿਆਨੀ ਹੀਰਾ ਸਿੰਘ ਦਰਦ ਦੀਆਂ ਕੁੱਲ ਕਹਾਣੀਆਂ ਤੇ ਅਭੁੱਲ ਯਾਦਾਂ ਵਡਮੁੱਲਾ ਤੁਹਫ਼ਾ ਹਨ। **– ਗੁਲਜ਼ਾਰ ਸਿੰਘ ਸੰਧੂ**

## ਪ੍ਰਿਜ਼ਮ (ਕਹਾਣੀ ਸੰਗ੍ਰਹਿ) ਹਰਪ੍ਰੀਤ ਸੇਖਾ

ਕਹਾਣੀ ਲੇਖਕਾਂ ਵਿਚ ਹਰਪ੍ਰੀਤ ਸੇਖਾ ਦਾ ਨਾਂ ਬੜਾ ਉਭਰਵਾਂ ਹੈ। ਕੈਨੇਡਾ ਦਾ ਵਸਨੀਕ ਹੋਣ ਕਰਕੇ ਉਹਦੀਆਂ ਰਚਨਾਵਾਂ ਵਿਚ ਕੈਨੇਡੀਅਨ ਸਮਾਜ, ਮਾਹੌਲ, ਘਟਨਾਵਾਂ ਅਤੇ ਪਾਤਰਾਂ ਦਾ ਹੋਣਾ-ਥੀਣਾ ਤੇ ਦਖਲ ਤਾਂ ਸਹਿਜ ਸੁਭਾਵਕ ਹੈ ਹੀ, ਇਨ੍ਹਾਂ ਰਚਨਾਵਾਂ ਵਿਚ ਜਿਹੜਾ ਪੰਜਾਬ ਬੋਲਦਾ ਸੁਣਾਈ ਦਿੰਦਾ ਹੈ, ਉਹ ਪਾਠਕ ਦੀ ਦਿਲ ਦੀ ਧੜਕਣ ਵਧਾ ਦਿੰਦਾ ਹੈ ਅਤੇ ਫਿਰ ਅਕਸਰ, ਰਵਾਂ ਵੀ ਕਰਦਾ ਹੈ। ਇਕੋ ਵੇਲੇ ਅਜਿਹੇ ਵਿਰੋਧੀ ਜੁੱਟ ਉਭਰਨੇ ਅਸਲ ਵਿਚ ਹਰਪ੍ਰੀਤ ਦੀਆਂ ਰਚਨਾਵਾਂ ਦੀ ਤਾਕਤ ਹੈ ਅਤੇ ਤਸੱਲੀ ਵੀ। ਤਾਕਤ ਇਹ ਕਿ ਇਨ੍ਹਾਂ ਰਚਨਾਵਾਂ ਵਿਚੋਂ ਲੰਘਦਿਆਂ ਪਾਠਕ ਪਹਿਲਾਂ ਵਰਗਾ ਨਹੀਂ ਰਹਿੰਦਾ, ਉਸ ਦੀਆਂ ਸੋਚਾਂ ਜਰਬ ਦੀ ਜੂਨੇ ਪੈ ਜਾਂਦੀਆਂ ਹਨ; ਤੇ ਤਸੱਲੀ ਇਹ ਕਿ ਰਚਨਾਵਾਂ ਦੀ ਇਹ ਰਵਾਨੀ ਉਸ ਦੇ ਪਹਿਲੇ ਕਹਾਣੀ ਸੰਗ੍ਰਹਿ 'ਬੀ ਜੀ ਮੁਸਕਰਾ ਪਏ' (2006), ਫਿਰ ਦੂਜੇ ਕਹਾਣੀ ਸੰਗ੍ਰਹਿ 'ਬਾਰਾਂ ਬੂਹੇ' (2013) ਅਤੇ ਹੁਣੇ ਹੁਣੇ ਛਪੇ ਤੀਜੇ ਸੰਗ੍ਰਹਿ 'ਪ੍ਰਿਜ਼ਮ' (ਸਫੇ 123, ਮੁੱਲ 175 ਰੁਪਏ, ਗਰੇਸ਼ੀਅਸ ਬੁੱਕਸ, ਪਟਿਆਲਾ) ਵਿਚ ਪੂਰੇ ਜਲੌਅ ਨਾਲ ਬਰਕਰਾਰ ਰਹਿੰਦੀ ਹੈ। ਕਿਸੇ ਲੇਖਕ ਲਈ ਅਜਿਹੀ ਰਵਾਨੀ ਕਿਸੇ ਤਮਗ਼ੇ ਤੋਂ ਕਿਸੇ ਵੀ ਲਿਹਾਜ਼ ਨਾਲ ਘੱਟ ਨਹੀਂ।

ਹਰਪ੍ਰੀਤ ਸੇਖਾ ਨੇ 'ਪ੍ਰਿਜ਼ਮ' ਵਾਲੀਆਂ ਕਹਾਣੀਆਂ ਨਾਲ ਇਕ ਹੋਰ ਤਮਗ਼ਾ ਕਮਾਇਆ ਹੈ। ਸਾਰੀਆਂ ਕਹਾਣੀਆਂ ਪੜ੍ਹਨ ਨੂੰ ਸਰਲ ਅਤੇ ਸਹਿਜ ਜਾਪਦੀਆਂ ਹਨ, ਪਰ ਇਹ ਇਕਹਿਰੀਆਂ ਉੱਕਾ ਨਹੀਂ। ਇਕ ਇਕ ਰਚਨਾ ਵਿਚੋਂ ਕਈ ਕਈ ਪੱਖ ਝਾਤੀਆਂ ਮਾਰਦੇ ਦਿਸਦੇ ਹਨ ਅਤੇ ਪਾਠਕ ਨੂੰ ਸੋਚਣ ਲਈ ਮਜਬੂਰ ਕਰਦੇ ਹਨ। ਇਨ੍ਹਾਂ ਕਥਾ ਰਚਨਾਵਾਂ ਅੰਦਰ ਬੇਚੈਨੀ ਦੀ ਜੂਨੇ ਪਏ ਪਾਤਰ, ਪਾਠਕ ਨੂੰ ਵੀ ਇੰਨੀ ਹੀ ਬੇਵਸੀ ਦਾ ਅਹਿਸਾਸ ਕਰਵਾਉਂਦੇ ਜਾਪਦੇ ਹਨ। 'ਵੀਰੇ ਨੂੰ ਮੈਂ ਨਹੀਂ ਮਾਰਿਆ' ਕਹਾਣੀ ਜਿਉਂ ਜਿਉਂ ਅਗਾਂਹ ਤੁਰਦੀ ਹੈ, ਇਸ ਦੇ ਮੁੱਖ ਪਾਤਰ ਲਈ ਹਮਦਰਦੀ



ਦਾ ਦਰਿਆ ਵਗਣਾ ਆਰੰਭ ਹੋ ਜਾਂਦਾ ਹੈ। ਇਹ ਪਾਤਰ ਪਰਵਾਸੀ ਹੋਣ ਦੀਆਂ ਲੋੜਾਂ-ਥੁੜਾਂ ਨਾਲ ਘੁਲਦਾ ਅਤੇ ਪਰਵਾਸੀ ਹੋਣ ਤੋਂ ਬਾਅਦ ਦੀਆਂ ਤੱਦੀਆਂ ਦੇ ਉੱਚੇ ਬੁਰਜ ਨਾਲ ਖਹਿੰਦਾ-ਟਕਰਾਉਂਦਾ ਬੁਰੀ ਤਰ੍ਹਾਂ ਟੁੱਟ ਰਿਹਾ ਹੈ। ਉਹ ਹਰ ਵਾਰ ਹਿੱਕ ਦੇ ਜ਼ੋਰ ਉਡਾਣ ਭਰਨ ਦਾ ਯਤਨ ਕਰਦਾ ਹੈ; ਉਸ ਦੀ ਪਤਨੀ ਅਤੇ ਪਤਨੀ ਦੀ ਭੈਣ ਉਸ ਦੀ ਹਰ ਸੰਭਵ ਮਦਦ ਵੀ ਕਰਦੀਆਂ ਹਨ, ਪਰ ਹੋਰ ਰਿਸ਼ਤੇਦਾਰਾਂ ਦੀਆਂ ਚੋਭਾਂ ਉਸ ਨੂੰ ਭੰਨ ਸੁੱਟਦੀਆਂ ਹਨ। ਕਹਾਣੀ ਸਿਰਫ ਇੰਨੀ ਕੁ ਹੈ ਕਿ ਜਿਹੜਾ ਸ਼ਖਸ ਉਸ ਨੂੰ ਕੈਨੇਡਾ ਮੰਗਵਾਉਂਦਾ ਹੈ, ਉਸ ਦੀ ਪੰਜਾਬ ਗਏ ਦੀ ਮੌਤ ਸੜਕ ਹਾਦਸੇ ਵਿਚ ਹੋ ਜਾਂਦੀ ਹੈ। ਇਸ ਸ਼ਖਸ ਦੀ ਪੰਜਾਬ ਫੇਰੀ ਦਾ ਸਬੱਬ ਕਿਉਂਕਿ ਇਸ ਪਾਤਰ ਦਾ ਵਿਆਹ ਹੀ ਹੈ, ਇਸ ਲਈ ਹਰ ਰਿਸ਼ਤੇਦਾਰ ਉਸ ਨੂੰ ਟੇਢੀ ਅੱਖ ਨਾਲ ਤੱਕਦਾ ਹੈ। ਇਸ ਤੋਂ ਬਾਅਦ ਫੌਤ ਹੋਏ ਸ਼ਖਸ ਦੀ ਗੱਲ ਜਦੋਂ ਕਦੇ ਵੀ ਤੁਰਦੀ ਹੈ ਤਾਂ ਮੁੱਖ ਪਾਤਰ ਖੁਦ ਨੂੰ ਕਟਹਿਰੇ ਵਿਚ ਖੜ੍ਹਾ ਮਹਿਸੂਸ ਕਰਦਾ ਹੈ। ਇਸ ਸਰਲ-ਸੰਖੇਪ ਜਿਹੀ ਕਹਾਣੀ ਨੂੰ ਹਰਪ੍ਰੀਤ ਦੇ ਉਸ ਬਿਰਤਾਂਤ ਨੇ ਖਾਸ ਬਣਾ ਦਿੱਤਾ ਹੈ ਜਿਹੜਾ ਉਸ ਨੇ ਮੁੱਖ ਪਾਤਰ ਅਤੇ ਪਰਵਾਸ ਨਾਲ ਜੁੜੀਆਂ ਤੰਦਾਂ ਦੁਆਲੇ ਬੁਣਿਆ ਹੈ। ਪਰਵਾਸ ਬਾਰੇ ਕਹੀ ਇੰਨੀ ਜ਼ੋਰਦਾਰ ਕਹਾਣੀ ਵਿਚੋਂ ਉਹ ਬਿਮਾਰ ਪੰਜਾਬ ਦਿਸਣਾ ਸ਼ੁਰੂ ਹੋ ਜਾਂਦਾ ਹੈ ਜਿਹੜਾ ਪਰਵਾਸੀ ਹੋ ਜਾਣ ਲਈ ਕਤਾਰ ਬੰਨ੍ਹੀ ਖੜ੍ਹਾ ਆਪਣੀ ਵਾਰੀ ਦੀ ਉਡੀਕ ਕਰ ਰਿਹਾ ਹੈ। ਪਰਵਾਸੀ ਹੋਣ ਬਾਰੇ ਕਿਸੇ ਨੂੰ ਕੋਈ ਦੋਚਿੱਤੀ ਨਹੀਂ, ਨਾ ਕੋਈ ਦੁਵਿਧਾ ਹੈ।

ਦੋਚਿੱਤੀ ਵਾਲੀ ਮਾਰ ਤਾਂ 'ਘਰ' ਵਿਚ ਬੇਹੱਦ ਤਿੱਖੀ ਅਤੇ ਤਲਖ ਹੋ ਕੇ ਟੱਕਰਦੀ ਹੈ। ਇਸ ਮਾਰ ਨਾਲ ਮੁੱਖ ਪਾਤਰ ਦਾ ਜ਼ਿਹਨ ਛਿਲਤਾਂ ਨਾਲ ਪੁੜਿਆ ਜਾਂਦਾ ਹੈ। ਬਾਪ ਦੀ ਬਿਮਾਰੀ ਲਗਾਤਾਰ ਵਧ ਰਹੀ ਹੈ, ਮਿੱਤਰ-ਸੱਜਣ ਅਤੇ ਡਾਕਟਰ ਉਹਨੂੰ ਕੇਅਰ ਹੋਮ ਵਿਚ ਭੇਜਣ ਦੀ ਸਲਾਹ ਤੇ ਸੁਝਾਅ ਦਿੰਦੇ ਹਨ, ਪਰ ਪਿੱਛੇ ਪਿੱਛੇ ਪੈਰ ਟੁੱਕਦਾ ਆ ਰਿਹਾ ਪੰਜਾਬ, ਮੁੱਖ ਪਾਤਰ ਨੂੰ 'ਬੁੜ੍ਹਾ ਘਰੋਂ ਕੱਢ ਦਿੱਤਾ' ਦੇ ਲੱਗਣ ਵਾਲੇ ਇਲਜ਼ਾਮ ਦੇ ਚੱਕਰਵਿਊ ਵਿਚ ਫਸਾ ਦਿੰਦਾ ਹੈ। ਪੰਜਾਬ ਅਤੇ ਪਰਵਾਸੀ ਪੰਜਾਬ ਵਿਚਲਾ ਇਹ ਟਕਰਾਓ ਹਰਪ੍ਰੀਤ ਨੇ ਪੂਰੇ ਤਹੱਮਲ ਨਾਲ ਨਿਭਾਇਆ ਹੈ। ਆਧੁਨਿਕ ਸਮਾਜ ਵਿਚ ਪੁੱਜ ਕੇ ਵੀ ਪਿਛਲੀ ਰਹਿਤਲ ਨਾਲ ਹੀ ਤੁਰਦੀ ਹੈ। ਇਸ ਖੌਫ ਦੇ ਝਲਕਾਰੇ 'ਹਾਊਸ ਵਾਈਫ' ਵਿਚ ਰਤਾ ਵੱਧ ਉਘੜਵੇਂ ਪੇਸ਼ ਹੋਏ ਹਨ। ਪੰਜਾਬ ਤੋਂ ਆਏ ਬੰਦੇ ਦੀ ਨਿੱਕੀ ਜਿਹੀ ਟਿੱਪਣੀ ਸੁੱਖਾਂ ਲੱਧਾ ਜੀਵਨ ਬਤੀਤ ਕਰ ਰਹੇ ਜੋੜੇ ਨੂੰ ਲੀਹੋਂ ਲਾਹ ਦਿੰਦੀ ਹੈ। 'ਘਰ' ਕਹਾਣੀ ਵਿਚ ਜੇ ਆਧੁਨਿਕ ਸਮਾਜ ਅੰਦਰ, ਪ੍ਰਾਚੀਨ ਪੰਜਾਬ ਦਾ ਬੋਝ ਢੋਅ ਰਿਹਾ ਪਾਤਰ 'ਦੋ ਪੁੜਾਂ' ਵਿਚਾਲੇ ਪਿਸ ਰਿਹਾ ਹੈ, ਤਾਂ 'ਹਾਊਸ ਵਾਈਫ' ਦੇ ਪਾਤਰ ਇਨ੍ਹਾਂ ਪੁੜਾਂ ਵਿਚੋਂ ਨਿਕਲਣ ਲਈ ਅਹੁਲਦੇ ਇਕ-ਦੂਜੇ ਨੂੰ ਸਮਝਣ ਦਾ ਯਤਨ ਕਰ ਰਹੇ ਜਾਪਦੇ ਹਨ।

ਪਾਤਰਾਂ ਦੁਆਲੇ ਬਣ ਰਿਹਾ ਅਜਿਹਾ ਚੱਕਰਵਿਊ 'ਪੰਜਾਬੀ ਸੂਟ' ਅਤੇ 'ਪੈਂਗੁਇਨ' ਵਿਚ ਹੋਰ ਢੰਗ ਨਾਲ ਸਾਹਮਣੇ ਆਉਂਦਾ ਹੈ। 'ਪੰਜਾਬੀ ਸੂਟ' ਕਹਾਣੀ ਵਿਚ ਕੈਨੇਡੀਅਨ ਸਮਾਜ ਅੰਦਰ ਵਿਚਰਨ ਦਾ ਮੁੱਲ ਤਾਰਦੀ ਕੁੜੀ ਦੀ ਦਰਦ-ਕਥਾ ਤਾਂ ਬਿਆਨ ਕੀਤੀ ਹੀ ਗਈ ਹੈ, ਪਰ ਡੂੰਘੀਆਂ ਜੜ੍ਹਾਂ ਜਮਾ ਚੁੱਕੀ ਨਸਲਪ੍ਰਸਤੀ ਬਾਰੇ ਜਦੋਂ ਭੇਤ ਖੁੱਲ੍ਹਦਾ ਹੈ ਤਾਂ ਪਾਠਕ ਸੁੰਨ ਹੋ ਕੇ ਰਹਿ ਜਾਂਦਾ ਹੈ। ਇਸ ਕਹਾਣੀ ਦੀ ਖ਼ੂਬਸੂਰਤੀ ਇਹ ਵੀ ਹੈ ਕਿ ਇਹ ਵੱਖ ਵੱਖ ਮਸਲਿਆਂ ਦੀਆਂ ਪਰਤਾਂ ਫਰੋਲਦੀ ਆਖਰ ਆਪਣੇ ਅੰਜਾਮ ਤਕ ਪੁੱਜਦੀ ਹੈ। ਕੁੜੀ ਦੀ ਕਹਾਣੀ ਦੇ ਇਸ ਸਫਰ ਵਿਚ ਪਤਾ ਨਹੀਂ ਦਰਦ ਦੀਆਂ ਕਿੰਨੀਆਂ ਲਹਿਰਾਂ ਉਠ ਉਠ ਕੰਢਿਆਂ ਨਾਲ ਟਕਰਾ ਕੇ ਹਾਲੋਂ-ਬੇਹਾਲ ਹੁੰਦੀਆਂ ਹਨ। ਅਖੀਰ ਵਿਚ ਕੁੜੀ ਦਾ ਫੈਸਲਾ ਦਰਦ 'ਚੋਂ ਲਗਾਤਾਰ ਸਿੰਮਦੇ ਸੇਕ ਉੱਤੇ ਰੱਖੇ ਫਹੇ ਵਾਂਗ ਠੰਢ ਪਾਉਂਦਾ ਹੈ। ਇਸੇ ਤਰ੍ਹਾਂ ਦਾ ਫਹਾ 'ਪੈਂਗੁਇਨ' ਕਹਾਣੀ ਦਾ ਗੋਰਾ ਪਾਤਰ ਕੀਥ, ਮੁੱਖ ਪਾਤਰ ਦੇ ਦਿਲ ਉੱਤੇ ਰੱਖਦਾ ਹੈ ਜੋ ਕੁਝ ਸਮੇਂ ਤੋਂ ਆਪਣੇ ਸਾਬਕਾ ਪਤੀ ਦੀ ਨਵੀਂ ਸਰਗਰਮੀ ਕਾਰਨ ਤਰਲੋਮੱਛੀ ਹੋਈ ਪਈ ਹੈ। ਇਸ ਕਹਾਣੀ ਵਿਚ ਬੰਦੇ ਦਾ ਮਾਨਵੀ ਪੱਖ ਥਾਂ ਪੁਰ ਥਾਂ ਠਾਠਾਂ ਮਾਰਦਾ

ਹੈ। ਲੇਖਕ ਨੇ ਇਸ ਕਹਾਣੀ ਦਾ ਆਧਾਰ ਪੈਂਗੁਇਨਾਂ ਦੇ ਜਣਨ-ਅਮਲ ਨਾਲ ਜੋੜ ਕੇ ਮਾਪਿਆਂ ਦੇ ਬੱਚਿਆਂ ਨਾਲ ਤਿਹ-ਮੋਹ ਦੀ ਬਾਤ ਪਾਈ ਹੈ। ਮਾਦਾ ਪੈਂਗੁਇਨ ਆਪਣਾ ਆਂਡਾ ਨਰ ਦੇ ਹਵਾਲੇ ਕਰ ਕੇ ਖੁਦ ਭੋਜਨ ਦੀ ਤਲਾਸ਼ ਵਿਚ ਨਿਕਲ ਜਾਂਦੀ ਹੈ। ਇਸ ਤੋਂ ਬਾਅਦ ਨਰ, ਆਂਡੇ ਨੂੰ ਢਿੱਡ ਨਾਲ ਲਾਈ ਤਿੰਨ ਹਫਤੇ ਯਖ਼ ਹਵਾਵਾਂ ਝੱਲਦਾ ਇਕੋ ਥਾਂ ਟਿਕਿਆ ਰਹਿੰਦਾ ਹੈ। ਆਂਡੇ ਵਿਚੋਂ ਬੱਚਾ ਨਿਕਲਦਾ ਹੈ ਤਾਂ ਉਹ ਇਸ ਨੂੰ ਮਾਦਾ ਦੇ ਹਵਾਲੇ ਕਰ ਕੇ ਆਪ ਭੋਜਨ ਲਈ ਨਿਕਲ ਤੁਰਦਾ ਹੈ। ਇਸ ਕਹਾਣੀ ਵਿਚ 'ਪਾਪਾ ਦੀ ਪੱਗ' ਦੇ ਦਾਗੀ ਹੋ ਜਾਣ ਵਾਲੀ ਲੜੀ ਜੋੜ ਕੇ ਮਾਪਿਆਂ ਦੇ ਦੋਗਲੇਪਣ ਨੂੰ ਕਰਾਰੇ ਹੱਥੀਂ ਲਿਆ ਗਿਆ ਹੈ। ਅਜਿਹੀਆਂ ਲੜੀਆਂ ਨਾਲ ਹੀ ਇਹ ਕਹਾਣੀ ਸਿੱਧੇ ਦਾਅ, ਉਲਟਦੀ ਮਹਿਸੂਸ ਹੁੰਦੀ ਹੈ।

'ਪ੍ਰਿਜ਼ਮ' ਵਿਚ ਸ਼ਾਮਲ ਦੋ ਕਹਾਣੀਆਂ ਦਾ ਰੰਗ ਵੀ ਰਤਾ ਕੁ ਉਲਟੇ ਦਾਅ ਵਾਲਾ ਹੈ। ਇਹ ਕਹਾਣੀਆਂ ਹਨ: 'ਮੁਹੱਬਤਾਂ' ਅਤੇ 'ਇਕ ਹੋਰ ਸੁੱਚਾ ਸਿੰਘ'। 'ਇਕ ਹੋਰ ਸੁੱਚਾ ਸਿੰਘ' ਕਹਾਣੀ, ਅਖੌਤੀ ਅਣਖ਼ ਖ਼ਾਤਰ ਧੀਆਂ ਨਾਲ ਧ੍ਰੋਹ ਕਮਾਉਣ ਵਾਲੇ 'ਸੂਰਮਿਆਂ' ਉਤੇ ਨਿੱਗਰ ਵਾਰ ਕਰਦੀ ਹੈ। ਕਹਾਣੀ ਦਾ ਮੁੱਖ ਪਾਤਰ ਸੁੱਚਾ ਸਿੰਘ ਨਰਕ ਭੋਗਦੀ 'ਕਰਮਾਂ ਮਾਰੀ' ਜਿੰਦਰ ਦੀ ਬਾਂਹ ਤਾਂ ਫੜ ਲੈਂਦਾ ਹੈ, ਪਰ ਦੋਹਾਂ ਵਿਚਕਾਰ ਉਮਰ ਦਾ ਪੱਚੀ-ਤੀਹ ਸਾਲਾਂ ਦਾ ਫ਼ਰਕ ਜਿੰਦਰ ਦੁਆਲ਼ੇ ਫਿਰ ਨਰਕ ਬਣ ਕੇ ਉਸਰਨ ਲਗਦਾ ਹੈ। ਇਨ੍ਹਾਂ ਹਾਲਾਤ ਨਾਲ ਘੁਲਦਾ ਸੁੱਚਾ ਸਿੰਘ ਆਖ਼ਰਕਾਰ ਅਖੌਤੀ ਅਣਖ਼ ਨੂੰ ਲਾਂਬੂ ਲਾ ਕੇ ਜੀਵਨ ਵਿਚ ਪਈਆਂ ਗੁੰਝਲਾਂ ਖੋਲ੍ਹ ਦਿੰਦਾ ਹੈ। 'ਮੁਹੱਬਤਾਂ' ਕਹਾਣੀ ਵਾਲੀਆਂ ਗੁੰਝਲਾਂ ਬਹੁਤ ਹੌਲ਼ੀ ਹੌਲ਼ੀ ਖੁੱਲ੍ਹਦੀਆਂ ਹਨ। ਕਹਾਣੀ ਦੀ ਸ਼ੁਰੂਆਤ ਜਦੋਂ ਅਖ਼ੀਰਲੀਆਂ ਸਤਰਾਂ ਨੂੰ ਗਲਵੱਕੜੀ ਵਿਚ ਲੈਂਦੀ ਹੈ ਤਾਂ ਪਾਠਕ ਮਨ ਤੜਫ ਉਠਦਾ ਹੈ, ਨਾਲ ਹੀ ਕਹਾਣੀ ਦੀ ਮੁੱਖ ਪਾਤਰ ਵੀ। ਫਿਲਮ ਦੇ ਸੀਨ ਵਾਂਗ ਸਮੁੱਚੀ ਦਸ਼ਾ ਅੱਖਾਂ ਅੱਗੇ ਘੁੰਮ ਜਾਂਦੀ ਹੈ। ਕੇਅਰ ਹੋਮ ਵਿਚ ਬਜ਼ੁਰਗਾਂ ਦਾ ਬਿਰਤਾਂਤ, ਘਰਾਂ ਅੰਦਰ ਵੀ ਖੂਬ ਝਾਤੀਆਂ ਮਾਰਦਾ ਹੈ। ਇਨ੍ਹਾਂ ਝਾਤੀਆਂ ਵਿਚੋਂ ਹੀ ਕਹਾਣੀ ਅਗਾਂਹ ਤੁਰਦੀ ਹਾਲਾਤ ਬਿਆਨ ਕਰਦੀ ਹੈ। ਉਂਝ, ਇਸ ਕਹਾਣੀ ਵਿਚ ਪਿਉ ਵਾਲਾ ਬਿਰਤਾਂਤ 'ਘਰ' ਕਹਾਣੀ ਨਾਲ ਮੇਲ ਖਾਂਦਾ ਲਗਦਾ ਹੈ ਅਤੇ ਇਹ ਦੁਹਰਾਓ ਵੀ ਜਾਪਦਾ ਹੈ। ਹਰ ਕਹਾਣੀ ਵਿਚ ਵੱਖਰਾ ਰੰਗ ਭਰਨ ਅਤੇ ਹਰ ਗੱਲ ਜਾਂ ਘਟਨਾ ਬਾਰੇ ਨਿਆਰਾ ਤੇ ਨਿਵੇਕਲਾ ਬਿਰਤਾਂਤ ਬੰਨ੍ਹਣ ਵਾਲੇ ਹਰਪ੍ਰੀਤ ਸੇਖਾ ਨੂੰ ਅਜਿਹੇ ਦੁਹਰਾਓ ਵੱਲ ਧਿਆਨ ਮਾਰਨਾ ਚਾਹੀਦਾ ਹੈ।

ਖੈਰ! ਇਹ ਕਹਾਣੀਆਂ ਭੁਰ ਭੁਰ ਜਾਂਦੇ ਬਿਸਕੁਟਾਂ ਵਾਂਗ ਪਾਠਕ-ਮਨ ਅੰਦਰ ਆਪਣਾ ਸੁਆਦ ਘੋਲਦੀਆਂ ਹਨ। ਇਨ੍ਹਾਂ ਦਾ ਮਿਜ਼ਾਜ, ਪੰਜਾਬ ਦੀ ਅਖੌਤੀ ਮੜਕ ਨਾਲ ਜੁੜੀਆਂ ਮਿਥਾਂ ਦੇ ਤੂੰਬੇ ਉਡਾਉਂਦਾ, ਪਾਠਕ ਨੂੰ ਝੰਜੋੜ ਸੁੱਟਦਾ ਹੈ। 'ਪ੍ਰਿਜ਼ਮ' ਵਿਚੋਂ ਹਰਪ੍ਰੀਤ ਸੇਖਾ ਦੇ ਪਰਵਾਸੀ ਹੋਏ ਪੰਜਾਬ ਅਤੇ ਪਿੱਛਾ ਕਰ ਰਹੇ ਪੰਜਾਬ ਦੇ ਰੰਗ ਬਹੁਤ ਗੂੜ੍ਹੇ ਦਿਸਦੇ ਹਨ। **-ਜਸਬੀਰ**

## ਦਿਨ ਕਟੀਆਂ (ਨਾਵਲ) ਹਰਵਿੰਦਰ ਚਹਿਲ

ਹਰਵਿੰਦਰ ਚਹਿਲ ਪੰਜਾਬੀ ਨਾਵਲਕਾਰੀ ਵਿਚ ਨਵਾਂ ਨਾਮ ਹੈ। ਉਸ ਵੱਲੋਂ ਲਿਖੇ ਵਿਚਾਰਅਧੀਨ ਨਾਵਲ ਵਿਚ ਪੰਜਾਬ ਦੇ ਦਿਹਾਤੀ ਸਮਾਜ ਦੀਆਂ ਕਿਸਾਨੀ ਕੇਂਦਰਤ ਵਿਸੰਗਤੀਆਂ ਨੂੰ ਪੇਸ਼ ਕੀਤਾ ਗਿਆ ਹੈ। ਚਹਿਲ ਕੋਲ ਪੰਜਾਬ ਦੇ ਪੇਂਡੂ ਸਮਾਜ ਦੀ ਆਰਥਿਕ-ਸਮਾਜਕ ਸਥਿਤੀ ਦਾ ਅਨੁਭਵ ਹੈ। ਉਹ ਪਿੰਡ ਦੀ ਮਾਨਸਿਕਤਾ ਦਾ ਵੀ ਜਾਣੂੰ ਹੈ ਜਿਸ ਕਰਕੇ ਉਸ ਵੱਲੋਂ ਲਿਖੇ ਇਸ ਪਲੇਠੇ ਨਾਵਲ ਵਿਚ ਪਿੰਡ ਦੀ ਇਕਾਈ ਨੂੰ ਗਹਿਰਾਈ ਨਾਲ ਚਿਤਰਣ ਦਾ ਯਤਨ ਕੀਤਾ ਗਿਆ ਹੈ। ਚਹਿਲ ਦਾ ਇਸ ਨਾਵਲ ਵਿਚੋਂ ਪਿੰਡ ਦੀ ਸਮਾਜਕ ਬਣਤਰ ਅਤੇ ਰਵਾਇਤੀ ਸਭਿਆਚਾਰਕ ਪ੍ਰਬੰਧ ਦਾ ਭਰਪੂਰ ਪ੍ਰਗਟਾਵਾ ਹੁੰਦਾ ਹੈ। ਇਹ ਪੇਸ਼ਕਾਰੀ ਬੇਸ਼ੱਕ ਪੰਜਾਬੀ ਨਾਵਲ ਦੀ ਪਰੰਪਰਾ ਵਿਚ ਦੁਹਰਾਅ ਹੰਢਾਅ ਰਹੀ ਹੈ ਪਰ ਇਹ ਪਲੇਠਾ ਨਾਵਲ ਚਹਿਲ ਅੰਦਰ ਛੁਪੀਆਂ ਹੋਰ ਨਾਵਲੀ



ਸੰਭਾਵਨਾਵਾਂ ਵੱਲ ਇਸ਼ਾਰਾ ਕਰ ਰਿਹਾ ਹੈ।

'ਦਿਨ ਕਟੀਆਂ' ਨਾਵਲ (ਪੰਨੇ 120, ਮੁੱਲ 130 ਰੁਪਏ, ਪੰਜਾਬੀ ਸਾਹਿਤ ਪਬਲੀਕੇਸ਼ਨਜ਼, ਸੰਗਰੂਰ) ਵਿਚ ਵੀਹਵੀਂ ਸਦੀ ਦੇ ਆਖ਼ਰੀ ਦੋ ਦਹਾਕਿਆਂ ਤੋਂ ਲੈ ਕੇ ਸਮਕਾਲ ਤਕ ਦੇ ਪੰਜਾਬੀ ਪੇਂਡੂ ਸਮਾਜ ਨੂੰ ਪੇਸ਼ ਕਰਦਿਆਂ ਲੇਖਕ ਨੇ ਪੰਜਾਬ ਦੇ ਖੇਤੀ ਸੈਕਟਰ ਵਿਚ ਆਈਆਂ ਤਬਦੀਲੀਆਂ ਨੂੰ ਨਾਵਲੀ ਟੈਕਸਟ ਵਿਚ ਰਜਿਸਟਰ ਕੀਤਾ ਹੈ। ਇਹ ਸਮਾਂ ਪੰਜਾਬ ਸੰਕਟ ਦੌਰਾਨ ਧਾਰਮਿਕ ਦੁਫਾੜ, ਅਤਿਵਾਦੀ ਕਹਿਰ, ਮਾਨਵਤਾ ਦੇ ਕਤਲੇਆਮ, ਸਟੇਟ ਦੇ ਜ਼ਬਰ,ਪਰਵਾਸ ਦੀ ਉਡਾਰੀ ਅਤੇ ਇਸ ਪਿੱਛੋਂ ਵਿਸ਼ਵੀਕਰਣ ਦੀਆਂ ਅਲਾਮਤਾਂ ਨਾਲ ਝੰਬੀ ਪੰਜਾਬੀ ਸੰਵੇਦਨਾ ਦਾ ਮਹੱਤਵਪੂਰਨ ਸਮਾਂ ਰਿਹਾ ਹੈ। ਇਸ ਦੌਰ ਨੂੰ ਨਾਵਲੀ ਟੈਕਸਟ ਵਿਚ ਢਾਲਣਾ ਲੇਖਕਾਂ ਲਈ ਇਕ ਚੁਣੌਤੀ ਹੈ। ਚਹਿਲ ਨਾਵਲਕਾਰੀ ਵਿਚ ਨਵਾਂ ਨਾਮ ਹੈ ਅਤੇ ਉਹ ਇਸ ਚੁਣੌਤੀ ਨਾਲ ਖਹਿਣ ਦੀ ਥਾਂ ਨਾਵਲ ਨੂੰ ਕਿਸਾਨੀ ਦੇ ਰਵਾਇਤੀ ਸੰਕਟਾਂ ਦੇ ਝਰੋਖੇ ਵਿਚੋਂ ਦੇਖਦਾ ਹੈ। ਉਹ ਖੇਤੀ ਦੇ ਸਮੁੱਚੇ ਸੰਕਟ ਪ੍ਰਤੀ ਘੋਖਵੀਂ ਨਜ਼ਰ ਦੀ ਥਾਂ ਇਸਨੂੰ ਨਿਰਾ ਕਿਸਾਨ ਦਾ ਸੰਕਟ ਸਮਝ ਕੇ ਇਸ ਪ੍ਰਤੀ ਰਵਾਇਤੀ ਸਮਝ ਦੁਹਰਾਉਂਦਾ ਹੈ। ਇਸ ਸੀਮਾ ਦੇ ਬਾਵਜੂਦ ਉਸਦਾ ਗਲਪੀ ਉਪਰਾਲਾ ਇਸ ਪੱਖੋਂ ਅਹਿਮ ਹੈ ਕਿ ਉਹ ਨਵੀਂ ਪੀੜ੍ਹੀ ਦਾ ਨਾਵਲਕਾਰ ਬਣ ਕੇ ਉਭਰਿਆ ਹੈ ਅਤੇ ਨਾਵਲ ਵਿਚ ਪੇਸ਼ ਕਿਸਾਨੀ ਸਮਾਜ ਦੀ ਨਵੀਂ ਪੀੜ੍ਹੀ ਦਾ ਉਚਾਰ ਉਸਨੇ ਖਪਤਵਾਦੀ ਦੀ ਥਾਂ ਅਗਾਂਹਵਧੂ,ਤਰੱਕੀਪਸੰਦ ਅਤੇ ਆਸ਼ਾਵਾਦੀ ਰੱਖਿਆ ਹੈ। ਨਾਵਲਕਾਰ ਨੇ ਪੰਜਾਬੀ ਸਮਾਜਕ ਪ੍ਰਬੰਧ ਵਿਚ ਕਿਸਾਨੀ ਦੇ ਸੰਕਟ, ਰਿਸ਼ਤਿਆਂ ਦੀ ਟੁੱਟ ਭੱਜ, ਸਾਂਝੇ ਪਰਿਵਾਰਾਂ ਦੀਆਂ ਮੁਸ਼ਕਿਲਾਂ, ਦਿਹਾਤੀ ਸਮਾਜ ਵਿਚ ਔਰਤ ਦੀ ਦੁਰਦਸ਼ਾ, ਸਮਾਜਕ ਬੁਰਾਈਆਂ, ਨਸ਼ੇਖੋਰੀ, ਆਰਥਿਕ ਮੁਸ਼ਕਿਲਾਂ ਆਦਿ ਵਿਸ਼ਿਆਂ ਨੂੰ ਇਕਜੁੱਟਤਾ ਨਾਲ ਪੇਸ਼ ਕਰਦਿਆਂ ਇਨ੍ਹਾਂ ਮੁਸ਼ਕਿਲਾਂ ਦੇ ਹੱਲ ਲਈ ਵਿਅਕਤੀਗਤ ਯਤਨਾਂ ਖਾਸ ਕਰਕੇ ਸਿੱਖਿਆ ਪੱਖੋਂ ਜਾਗਰੂਕ ਹੋਣ ਲਈ ਚੇਤੰਨਤਾ ਉਭਾਰੀ ਹੈ।

ਪੇਂਡੂ ਸਮਾਜ ਵਿਚ ਸਥਿਤ ਚਹਿਲ ਦਾ ਇਹ ਨਾਵਲ ਇਕ ਸੰਯੁਕਤ ਪਰਿਵਾਰ ਦੀ ਹੋਣੀ 'ਤੇ ਕੇਂਦਰਤ ਹੈ। ਰਵਾਇਤੀ ਖੇਤੀ ਨਾਲ ਜੁੜਿਆ ਚੰਦ ਸਿੰਘ ਦਾ ਇਹ ਪਰਿਵਾਰ ਜਗੀਰੂ ਮਾਨਸਿਕਤਾ ਵਾਲਾ ਹੈ, ਅਗਾਂਹਵਧੂ ਸੋਚ ਵਾਲਾ ਨਹੀਂ। ਉਸ ਕੋਲ ਮਨੁੱਖੀ ਤਾਕਤ ਹੈ ਪਰ ਇਸਨੂੰ ਵਰਤਣ ਦਾ ਹੁਨਰ ਨਹੀਂ। ਨਿਮਨ ਕਿਸਾਨੀ ਵਿਚ ਜਿਉਂਦੀ ਪਲ਼ਦੀ ਪੰਜਾਬੀ ਮਾਨਸਿਕਤਾ ਇਸ ਪਰਿਵਾਰ ਦੀ ਜੀਵਨ ਸ਼ੈਲੀ ਦਾ ਵੀ ਹਿੱਸਾ ਹੈ। ਪਰਿਵਾਰ ਵਿਚ ਵੱਡਾ ਪੁੱਤ ਜੋਗਿੰਦਰ ਸੀਮਤ ਖੇਤੀ ਵਿਚੋਂ ਘਰ ਦੇ ਖਰਚੇ ਕੱਢਦਾ ਹੈ, ਭੈਣਾਂ ਦਾ ਵਿਆਹ ਕਾਰਜ ਕਰਦਾ ਅਤੇ ਹੋਰ ਸਮਾਜਕ ਰਸਮਾਂ ਦੇ ਬੋਝ ਹੇਠਾਂ ਦੱਬਿਆ ਰਹਿੰਦਾ ਆਦਰਸ਼ਵਾਦੀ ਪਾਤਰ ਹੈ। ਉਹ ਖਿੰਡਦੀ ਪਰਿਵਾਰਕ ਸਾਂਝ ਨੂੰ ਇਕ ਮੁੱਠੀ ਵਿਚ ਰੱਖਣ ਦਾ ਇੱਛੁਕ ਹੈ ਪਰ ਆਰਥਿਕਤਾ ਦੇ ਡਿੱਕੇ ਡੋਲੇ ਖਾਂਦਿਆਂ ਨਾਵਲ ਦੇ ਅੰਤ ਵਿਚ ਖੁਦਕੁਸ਼ੀ ਕਰ ਜਾਂਦਾ ਹੈ। ਜੋਗਿੰਦਰ ਦਾ ਭਰਾ ਮਹਿੰਦਰ ਛੜਾ ਹੈ ਜੋ ਪੰਜਾਬੀ ਸਮਾਜ ਦੀ ਸ਼ਰੀਕੇਦਾਰੀ ਵਿਚ ਦਾਨੇ ਦੁਸ਼ਮਣ ਬਣ ਬੈਠੇ ਕੈਲੇ ਵਰਗੇ ਪਾਤਰਾਂ ਦਾ ਸ਼ਿਕਾਰ ਹੋ ਕੇ ਆਪਣੇ ਹਿੱਸੇ ਦੀ ਜ਼ਮੀਨ ਸ਼ਰਾਬ ਦੇ ਰਸਤੇ ਹੜ੍ਹਾ ਦਿੰਦਾ ਹੈ। ਪੰਜਾਹ ਦੇ ਨੇੜੇ ਢੁੱਕਣ 'ਤੇ ਉਸਦਾ ਵਿਆਹ ਭਜਨੋ ਨਾਲ ਹੁੰਦਾ ਹੈ, ਉਹ ਘਰ ਸੰਭਾਲਦੀ ਹੈ ਅਤੇ ਹਿੰਮਤ ਦੀ ਮਿਸਾਲ ਬਣਦੀ ਹੈ। ਤੀਜੇ ਭਰਾ ਬਲਦੇਵ ਦੀ ਮੌਤ ਹੋ ਜਾਣ 'ਤੇ ਉਸਦੀ ਪਤਨੀ ਨੂੰ ਮਹਿੰਦਰ ਦੀ ਥਾਂ ਛੋਟੇ ਦਿਉਰ ਗੁਰਦੇਵ ਦੇ 'ਬਿਠਾ' ਦਿੱਤਾ ਜਾਂਦਾ ਹੈ। ਜੋਗਿੰਦਰ ਦੀ ਭੈਣ ਪੀਤੋ ਨੂੰ ਉਸਦਾ ਪਤੀ ਸਰੂਪ ਛੱਡ ਦਿੰਦਾ ਹੈ, ਉਹ ਕੈਂਸਰ ਦੀ ਬੀਮਾਰੀ ਹੰਢਾ ਕੇ ਮਰ ਮੁੱਕਦੀ ਹੈ।ਉਸਦੀਆਂ ਧੀਆਂ ਨਾਨਕੇ ਰਹਿੰਦੀਆਂ ਹਨ ਅਤੇ ਪੜ੍ਹ ਲਿਖ ਕੇ ਜਾਗਰੂਕ ਹੁੰਦੀਆਂ ਹਨ। ਜੋਗਿੰਦਰ ਦੀ ਦੂਜੀ ਭੈਣ ਜੀਤੋ ਦਾ ਪਤੀ ਜਰਮਨ ਜਾਂਦਾ ਹੈ ਪਰ ਜਰਮਨ ਦਾ ਹੋ ਕੇ ਰਹਿ ਜਾਂਦਾ ਹੈ ਜਿਸ ਕਰਕੇ ਜੀਤੋ ਵੀ ਮੁੜ ਪੇਕੇ ਘਰ ਰਹਿਣ ਲਈ ਮਜਬੂਰ ਹੋ ਜਾਂਦੀ ਹੈ। ਅਜਿਹੇ ਗਲਪੀ ਦ੍ਰਿਸ਼ਾਂ ਵਿਚੋਂ ਜਿਹੜਾ ਦੁਖਾਂਤ ਉਭਰਦਾ ਹੈ, ਉਸਦੀਆਂ ਜੜ੍ਹਾਂ ਪੰਜਾਬ ਦੇ ਸਾਂਝੇ ਪਰਿਵਾਰ

ਦੀਆਂ ਜਗੀਰੂ ਅਲਾਮਤਾਂ ਨਾਲ ਜੁੜਦੀਆਂ ਹਨ। ਕਰਜ਼ਿਆਂ ਦੀ ਮਾਰ ਹੇਠਲੀ ਨਿਮਨ ਕਿਸਾਨੀ, ਪਰਿਵਾਰਕ ਬੋਝ, ਰਿਸ਼ਤਿਆਂ ਦਾ ਤਣਾਅ, ਨਸ਼ੇਖੋਰੀ ਅਤੇ ਜਗੀਰੂ ਮਨੋ ਬਣਤਰ ਆਦਿ ਦੀ ਭਰਵੀਂ ਪੇਸ਼ਕਾਰੀ ਕਰਦਿਆਂ ਲੇਖਕ ਨੇ ਪੇਂਡੂ ਸਮਾਜ ਦੇ ਸਮੁੱਚੇ ਸੰਕਟ ਨੂੰ ਗਲਪੀ ਪ੍ਰਸੰਗਾਂ ਵਿਚ ਰੂਪਮਾਨ ਕੀਤਾ ਹੈ। ਨਾਵਲ ਵਿਚ ਜੋਗਿੰਦਰ ਦਾ ਪੁੱਤਰ ਜੰਟਾ ਕਿਸਾਨ ਦੀ ਅਗਲੀ ਪੀੜ੍ਹੀ ਦਾ ਆਦਰਸ਼ਵਾਦੀ ਅਤੇ ਚੇਤੰਨ ਪਾਤਰ ਬਣ ਕੇ ਪੇਸ਼ ਹੋਇਆ ਹੈ । ਉਹ ਪਰਿਵਾਰ ਨੂੰ ਆਰਥਿਕ ਸੰਕਟ ਵਿਚੋਂ ਕੱਢਣਾ ਚਾਹੁੰਦਾ ਹੈ। ਉਸਦਾ ਸਾਥ ਉਸਦੀ ਭੂਆ ਪੀਤੋ ਦੀ ਧੀ ਗੁੱਡਾ ਦਿੰਦੀ ਹੈ। ਇਹ ਨਵੀਂ ਪੀੜ੍ਹੀ ਹੈ ਜੋ ਕਿ ਪੁਰਾਣੀ ਪੀੜ੍ਹੀ ਨਾਲ ਵਿਰੋਧ ਦੀ ਥਾਂ ਸੰਵਾਦ ਵਿਚ ਖੜ੍ਹੀ ਹੈ। ਇਹ ਪੀੜ੍ਹੀ ਉਸ ਮਰਦਾਵੀਂ ਸੱਤਾ ਦਾ ਵਿਰੋਧ ਕਰਦੀ ਹੈ ਜਿਸ ਵਿਚ ਔਰਤ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਹੈ ਅਤੇ ਜਿਸਦੇ ਜੀਵਨ ਸੰਘਰਸ਼ ਨੂੰ ਕੋਈ ਮਹੱਤਵ ਨਹੀਂ ਦਿੱਤਾ ਜਾਂਦਾ ਅਤੇ ਜਿਸਦੀ ਪਛਾਣ ਮਰਦ ਕੇਂਦਰਤ ਕੀਤੀ ਜਾਂਦੀ ਹੈ। ਇਸ ਪੱਖੋਂ ਗੁੱਡਾਂ ਦਾ ਸੰਵਾਦ ਆਪਣੇ ਪਿਤਾ ਨਾਲ ਮਹੱਤਵਪੂਰਨ ਹੈ ਜਦੋਂ ਉਹ ਕਈ ਸਾਲਾਂ ਬਾਅਦ ਉਸਨੂੰ ਮਿਲਦਾ ਹੈ ਅਤੇ ਉਸਦੇ ਪੜ੍ਹਨ ਲਿਖਣ ਨੂੰ ਮਾੜਾ ਕਹਿੰਦਾ ਹੈ। ਇਸੇ ਪ੍ਰਸੰਗ ਵਿਚ ਜੰਟੇ ਦਾ ਆਪਣੇ ਪਿਤਾ ਜੋਗਿੰਦਰ ਨਾਲ ਵਾਰਤਾਲਾਪ ਵੀ ਅਹਿਮ ਹੈ ਜਿਸ ਵਿਚ ਉਹ ਹਾਲਾਤ ਦਾ ਟਾਕਰਾ ਕਰਨ ਲਈ ਯਥਾਰਥਕ ਤੇ ਭਵਿੱਖਮੁਖੀ ਸੋਚ ਦੀ ਵਕਾਲਤ ਕਰਦਾ ਹੈ। ਨਾਵਲ ਦੇ ਆਖਿਰ ਵਿਚ ਜੋਗਿੰਦਰ ਖੁਦਕੁਸ਼ੀ ਕਰ ਜਾਂਦਾ ਹੈ। ਉਹ ਕਰਜ਼ਿਆਂ ਦੀ ਮਾਰ ਹੇਠਾਂ ਆਏ ਹਜ਼ਾਰਾਂ ਕਿਸਾਨਾਂ ਦਾ ਪ੍ਰਤੀਨਿਧ ਹੈ ਜਿਨ੍ਹਾਂ ਦੇ ਉਮਰ ਭਰ ਕੀਤੇ ਸੰਘਰਸ਼ ਦਾ ਅੰਤ ਆਤਮ ਹੱਤਿਆ ਵਿਚ ਹੁੰਦਾ ਹੈ। ਜੋਗਿੰਦਰ ਦੀ ਖੁਦਕੁਸ਼ੀ ਦੇ ਬਾਵਜੂਦ ਜੰਟਾ ਡੋਲਦਾ ਨਹੀਂ ਅਤੇ ਉਸ ਆਰਥਿਕ,ਸਮਾਜਕ ਅਤੇ ਰਾਜਸੀ ਪ੍ਰਬੰਧ ਨੂੰ ਬਦਲਣ ਦਾ ਧਾਰਨੀ ਬਣਦਾ ਹੈ ਜਿਹੜਾ ਮਿਹਨਤਕਸ਼ਾਂ ਨੂੰ ਖੁਦਕੁਸ਼ੀ ਦੇ ਰਾਹ ਤੋਰਦਾ ਹੈ।

ਚਹਿਲ ਕੋਲ ਨਾਵਲੀ ਬਿਰਤਾਂਤ ਉਸਾਰਨ ਦਾ ਹੁਨਰ ਹੈ ਪਰ ਉਸਦੀ ਜ਼ਿਆਦਾ ਟੇਕ ਨਾਟਕੀਯਤਾ 'ਤੇ ਹੀ ਰਹਿੰਦੀ ਹੈ। ਸੂਚਨਾਵੀ ਬਿਰਤਾਂਤ ਦੀ ਜੁਗਤ ਉਹ ਬਹੁਤ ਘੱਟ ਵਰਤਦਾ ਹੈ। ਬੋਲ ਚਾਲ ਦੀ ਭਾਸ਼ਾ ਉੱਤੇ ਚਹਿਲ ਨੂੰ ਅਬੂਰ ਹਾਸਲ ਹੈ ਪਰ ਵਿਚਾਰਧਾਰਕ ਪਕਿਆਈ ਪੱਖੋਂ ਉਸਨੂੰ ਹੋਰ ਸੁਚੇਤ ਹੋਣ ਦੀ ਲੋੜ ਹੈ। ਨਾਵਲ ਨੇ ਸਮਾਜਕ ਜ਼ਿੰਦਗੀ ਨੂੰ ਵੱਡੀ ਕੈਨਵਸ 'ਤੇ ਚਿਤਰਣਾ ਹੁੰਦਾ ਹੈ, ਜਿਸ ਲਈ ਸਿੱਧੇ ਵੇਰਵੇ ਹੀ ਕਾਫੀ ਨਹੀਂ, ਵਿਚਾਰਧਾਰਕ ਡੂੰਘਾਈ ਵੀ ਦਰਕਾਰ ਹੈ। ਗਲਪ ਦੇ ਪਾਤਰਾਂ ਦੇ ਚਿੱਟੇ ਕਾਲੇ ਵਿਚ ਵੰਡ ਵਾਲੀ ਰਵਾਇਤੀ ਬਿਰਤਾਂਤਕਾਰੀ ਵੀ ਹੁਣ ਖਤਮ ਹੋ ਚੁੱਕੀ ਹੈ ਜਿਸ ਬਾਰੇ ਲੇਖਕ ਨੂੰ ਸੁਚੇਤ ਹੋਣ ਦੀ ਲੋੜ ਹੈ। ।ਕੁੱਲ ਮਿਲਾ ਕੇ ਹਰਮਿੰਦਰ ਚਹਿਲ ਦੇ ਇਸ ਨਾਵਲ ਦਾ ਸਵਾਗਤ ਹੈ। ਨਵੀਂ ਪੀੜ੍ਹੀ ਦੇ ਇਸ ਨਾਵਲਕਾਰ ਕੋਲੋਂ ਭਵਿੱਖ ਵਿਚ ਮਹੱਤਵਪੂਰਨ ਗਲਪੀ ਕਿਰਤਾਂ ਦੀ ਉਮੀਦ ਹੈ।

**– ਜੇ ਬੀ ਸੇਖੋਂ**

## ਇਕ ਅਣਕਹੀ ਕਹਾਣੀ (ਸਵੈ ਜੀਵਨੀ) ਜਸਦੇਵ ਸਿੰਘ ਧਾਲੀਵਾਲ

ਜਸਦੇਵ ਸਿੰਘ ਧਾਲੀਵਾਲ ਪੰਜਾਬੀ ਗਲਪ ਦੇ ਖੇਤਰ ਵਿਚ ਲਗਾਤਾਰ ਲਿਖਣ ਵਾਲਾ ਲੇਖਕ ਹੈ। ਉਸਦੀਆਂ ਲਿਖ਼ਤਾਂ ਦਾ ਗਲਪ ਸਾਹਿਤ ਦੀ ਮੁੱਖ ਧਾਰਾ ਵਿਚ ਬੇਸ਼ੱਕ ਕੋਈ ਬਹੁਤਾ ਜਿਕਰ ਨਹੀਂ ਹੋਇਆ ਪਰ ਉਹ ਹੁਣ ਤਕ ਦਸ ਨਾਵਲ ਅਤੇ ਛੇ ਕਹਾਣੀ ਸੰਗ੍ਰਿਹ ਪ੍ਰਕਾਸ਼ਤ ਕਰ ਚੁੱਕਿਆ ਹੈ। ਪ੍ਰਸ਼ਾਸਨਕ ਖੇਤਰ ਵਿਚ ਉਹ ਬਲਾਕ ਵਿਕਾਸ ਅਫਸਰ ਤੋਂ ਬਾਅਦ ਏ ਡੀ ਸੀ ਦੇ ਅਹੁਦੇ 'ਤੇ ਸੇਵਾ ਨਿਭਾ ਚੁੱਕਾ ਹੈ । ਵਿਚਾਰਅਧੀਨ ਕਿਤਾਬ ('ਇਕ ਅਣਕਹੀ ਕਹਾਣੀ', ਪੰਨੇ 247, ਮੁੱਲ 350 ਰੁਪਏ, ਸੰਗਮ ਪਬਲੀਕੇਸ਼ਨ, ਸਮਾਣਾ) ਉਸਦੀ ਸਵੈ ਜੀਵਨੀ ਹੈ ਜਿਸ ਵਿਚ ਉਸਨੇ ਆਪਣੇ ਪਰਿਵਾਰਕ,ਸਮਾਜਕ ਅਤੇ ਪ੍ਰਸ਼ਾਸ਼ਨਕ ਅਨੁਭਵ ਤੇ ਸਰੋਕਾਰਾਂ ਨੂੰ ਰੌਚਿਕ ਬਿਰਤਾਂਤ ਸ਼ੈਲੀ ਵਿਚ ਪੇਸ਼ ਕੀਤਾ ਹੈ। ਪੁਸਤਕ ਪੜ੍ਹਦਿਆਂ ਲੇਖਕ ਦੇ ਆਪਣੇ ਜੀਵਨ ਸੰਘਰਸ਼ ਦੇ ਨਾਲ ਨਾਲ ਵੀਹਵੀਂ ਸਦੀ ਦੇ ਪਿਛਲੇ ਸੱਤ ਦਹਾਕਿਆਂ ਦੀ ਸਮਾਜਕ ਤਸਵੀਰ ਵੀ ਉਜਾਗਰ ਹੁੰਦੀ ਹੈ। ਆਜ਼ਾਦੀ ਪਿੱਛੋਂ ਦੇ ਭਾਰਤੀ ਸਮਾਜ ਵਿਚ ਸਮਾਨਤਾ, ਬਰਾਬਰੀ ਅਤੇ ਸਮਾਜਵਾਦੀ ਚੇਤਨਾ ਦਾ ਜਿਹੜਾ ਸੁਪਨਾ ਦੇਖਿਆ ਗਿਆ ਸੀ, ਉਹ ਸੁਪਨਾ ਕਿਵੇਂ ਤਿੜਕਦਾ ਹੈ ਇਸਦੇ ਅਨੇਕਾਂ ਵੇਰਵੇ ਵੀ ਇਸ ਪੁਸਤਕ ਵਿਚ ਦਰਜ ਹਨ। ਲੇਖਕ ਦਾ ਸ਼ਖ਼ਸੀ ਨਿਰਮਾਣ ਸਾਂਝੇ ਪਰਿਵਾਰ ਵਿਚੋਂ ਆਕਾਰ ਧਾਰਦਾ ਹੈ। ਉਹ ਬਚਪਨ ਤੋਂ ਹੀ ਪੜ੍ਹਾਈ ਲਿਖਾਈ ਵੱਲ ਰੁਚਿਤ ਰਹਿੰਦਾ ਹੈ ਅਤੇ ਸੀਮਤ ਵਸੀਲਿਆਂ ਦੇ ਬਾਵਜੂਦ ਸੰਘਰਸ਼ਸ਼ੀਲ ਜੀਵਨ ਜੀਉਂਦਾ ਮਾਲ ਮਹਿਕਮੇ ਵਿਚ ਨੌਕਰੀ ਹਾਸਲ ਕਰ ਜਾਂਦਾ ਹੈ। ਇਹ ਸਮਾਂ ਦੇਸ਼ ਵਿਚ ਮੁਜ਼ਾਰਾ ਲਹਿਰ ਦੇ ਸੰਘਰਸ਼ ਦਾ ਸਮਾਂ ਵੀ ਹੈ। ਬਿਸਵੇਦਾਰਾਂ ਦੀ ਜ਼ਮੀਨੀ ਮਾਲਕੀ, ਮੁਜ਼ਾਰਿਆਂ ਵੱਲੋਂ ਵਾਹੀ ਜਾਂਦੀ ਜ਼ਮੀਨ ਉੱਤੇ ਕਬਜ਼ਾ ਅਤੇ ਨਤੀਜੇ ਵਜੋਂ ਟੱਕਰ, ਬਿਸਵੇਦਾਰਾਂ ਦੀ ਐਸ਼ੋ ਇਸ਼ਰਤ ਅਤੇ ਵਧੀਕੀ ਨਾਲ ਜੁੜੇ ਅਨੇਕਾਂ ਬਿਰਤਾਂਤਕ ਵੇਰਵੇ ਕਿਤਾਬ ਵਿਸ਼ ਸ਼ਾਮਲ ਹੋਏ ਹਨ। ਦੇਸ਼-ਵੰਡ ਸਮੇਂ ਮੁਸਲਮਾਨ ਕਾਸ਼ਤਕਾਰਾਂ ਦੇ ਪਾਕਿਸਤਾਨ ਜਾਣ 'ਤੇ ਬਿਸਵੇਦਾਰਾਂ ਵੱਲੋਂ ਜ਼ਮੀਨ ਉੱਤੇ ਕੀਤੇ ਕਬਜ਼ਿਆਂ ਬਾਰੇ ਜਾਣਕਾਰੀ ਸਾਂਝੀ ਕਰਦਾ ਲੇਖਕ ਤਤਕਾਲੀ ਆਰਥਿਕ ਸਮਾਜਕ ਮਾਹੌਲ ਬਾਰੇ ਭਰਪੂਰ ਜਾਣਕਾਰੀ ਦਿੰਦਾ ਹੈ। ਇਉਂ ਸਵੈ ਜੀਵਨੀ ਦਾ ਆਤਮ ਵੇਰਵਿਆਂ ਵਾਲਾ ਰਚਨਾ ਪੈਟਰਨ ਸਮਾਜਕ ਵੇਰਵਿਆਂ ਵੱਲ ਵਧਦਾ ਹੈ ਅਤੇ ਪੁਸਤਕ ਇਕ ਕਿਸਮ ਦਾ ਸਮਾਜਕ ਦਸਤਾਵੇਜ਼ ਬਣਦੀ ਜਾਪਦੀ ਹੈ।

ਲੇਖਕ ਦੁਆਰਾ ਸੰਘਰਸ਼ ਕਰਕੇ ਮਾਲ ਮਹਿਕਮੇ ਵਿਚ ਨੌਕਰੀ ਹਾਸਿਲ ਕਰਨ ਅਤੇ ਪਿੱਛੋਂ ਮਹਿਕਮੇ ਵਿਚ ਫੈਲੇ ਭ੍ਰਿਸ਼ਟਾਚਾਰ ਕਰਕੇ ਨੌਕਰੀ ਛੱਡ ਦੇਣ ਬਾਰੇ ਮੰਨਣਯੋਗ ਵੇਰਵੇ ਪੁਸਤਕ ਵਿਚ ਪੇਸ਼ ਹੋਏ ਹਨ। ਇਸ ਪ੍ਰਸੰਗ ਵਿਚ ਉਹ ਪੰਡਿਤ ਜਗਨ ਨਾਥ ਵਰਗੇ ਪਾਤਰਾਂ ਦੀ ਉਦਾਹਰਣ ਦੇ ਕੇ ਜ਼ਿਮੀਂਦਾਰਾਂ ਦੀ ਆਰਥਿਕ ਲੁੱਟ ਖਸੁੱਟ ਬਾਰੇ ਦੱਸਦਾ ਹੈ। ਮਗਰੋਂ ਲੇਖਕ ਅਧਿਆਪਕ ਬਣ ਜਾਂਦਾ ਹੈ ਅਤੇ ਨਾਵਲ ਕਹਾਣੀਆਂ ਲਿਖਣ ਵੱਲ ਰੁਚਿਤ ਹੋ ਜਾਂਦਾ ਹੈ। ਅਧਿਆਪਨ ਦੌਰਾਨ ਸਕੂਲਾਂ ਵਿਚ ਹੋਏ ਅਨੇਕਾਂ ਤਜਰਬੇ ਲੇਖਕ ਨੂੰ ਜ਼ਿੰਦਗੀ ਦੇ ਵਿਸ਼ਾਲ ਅਨੁਭਵ ਨਾਲ ਜੋੜਦੇ ਹਨ। ਲੇਖਕ ਦੇ ਨਾਵਲਾਂ ਵਿਚ ਆਏ ਪਾਤਰ ਇਸੇ ਸਮਾਜਕ ਜ਼ਿੰਦਗੀ ਦੇ ਤਰਜਮਾਨ ਬਣ ਨਿਬੜਦੇ ਹਨ।

ਲੇਖਕ ਅਧਿਆਪਨ ਦੇ ਪੇਸ਼ੇ ਨੂੰ ਛੱਡ ਕੇ ਆਪਣੀ ਮਿਹਨਤ ਅਤੇ ਉਚੇਰੀ ਪੜ੍ਹਾਈ ਨਾਲ ਬੀ ਡੀ ਓ ਬਣ ਜਾਂਦਾ ਹੈ। ਇਕ ਸਮੇਂ ਜਦੋਂ ਸਰਕਾਰ ਵੱਲੋ ਬੀਡੀਓ ਦਾ ਅਹੁਦਾ ਖਤਮ ਕਰਨ ਦਾ ਐਲਾਨ ਹੁੰਦਾ ਹੈ, ਉਦੋਂ ਲੇਖਕ ਦੀ ਡਾਵਾਂ ਡੋਲ ਹੋਈ ਮਨੋਸਥਿਤੀ ਇਸ ਪੁਸਤਕ ਦਾ ਅਹਿਮ ਕਾਂਡ ਬਣਦੀ ਹੈ। ਬੀ ਡੀ ਓ ਦੇ ਅਹੁਦੇ ਦੀਆਂ ਵਿਸੰਗਤੀਆਂ ਦਾ ਵਰਨਣ ਵੀ ਖੂਬਸੂਰਤੀ ਨਾਲ ਪੇਸ਼ ਕੀਤਾ ਗਿਆ ਹੈ। ਲੇਖਕ ਵੀਹਵੀਂ ਸਦੀ ਦੇ ਸੱਤਵੇਂ ਅੱਠਵੇਂ ਦਹਾਕੇ ਦੀ ਉਸ ਦਿਹਾਤੀ ਚੇਤਨਾ ਨੂੰ ਵੀ ਫੜਦਾ ਹੈ ਜਦੋਂ ਪ੍ਰਸ਼ਾਸਨਕ ਅਧਿਕਾਰੀ ਲੋਕਾਂ ਦੇ ਰੱਬ ਬਣ ਕੇ ਪੇਸ਼ ਹੁੰਦੇ ਰਹੇ। ਪਰ ਏ ਡੀ ਸੀ ਦੇ ਅਹੁਦੇ ਤਕ ਪੁੱਜਣ ਵਾਲਾ ਇਹ ਲੇਖਕ ਪ੍ਰਸ਼ਾਸਨ ਦੀਆਂ ਚੋਰ ਮੋਰੀਆਂ ਉੱਤੇ ਵੀ ਉਂਗਲ ਧਰਦਾ ਰਿਹਾ ਹੈ ਅਤੇ ਲੋਕਾਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਵੀ ਤਤਪਰ ਰਿਹਾ ਹੈ।

ਇਕ ਲੇਖਕ ਹੋਣ ਦੇ ਨਾਤੇ ਸਵੈਜੀਵਨੀਕਾਰ ਦਾ ਆਪਣੀ ਸਿਰਜਣ ਪ੍ਰਕਿਰਿਆ ਤੇ ਆਪਣੇ ਸਾਹਿਤਕ ਸਰੋਕਾਰਾਂ ਬਾਰੇ ਗੱਲ ਕਰਨਾ ਤਾਂ ਮੁਨਾਸਬ ਹੀ ਹੈ। ਉਹ ਆਪਣੀ ਰਚਨਾ ਪ੍ਰਤੀ ਆਲੋਚਕਾਂ ਦੇ ਹੁੰਗਾਰੇ ਤੋਂ ਸੰਤੁਸ਼ਟ ਨਹੀਂ। ਸਾਹਿਤ-ਜਗਤ ਵਿਚ 'ਮਾਣ ਸਨਮਾਨ' ਦੇ ਵਰਤਾਰੇ ਨੂੰ ਵੀ ਉਹ ਸ਼ੱਕ ਦੀ ਨਿਗ੍ਹਾ ਨਾਲ ਦੇਖਦਾ ਹੈ। ਉਸਦਾ ਕਹਿਣਾ ਹੈ, "ਮੈਨੂੰ ਕੋਈ ਸਰਕਾਰੀ ਇਨਾਮ ਸਨਮਾਨ ਨਹੀਂ ਮਿਲਿਆ ਕਿਉਕਿ ਨਾ ਮੈਥੋਂ ਪਰਪੰਚ ਹੁੰਦਾ ਹੈ, ਨਾ ਝੋਲੀ ਚੁੱਕਣਾ ਮੇਰੇ ਸੁਭਾਅ ਦਾ ਹਿੱਸਾ ਹੈ। ਸਵੈ ਜੀਵਨੀ ਪੜ੍ਹਦਿਆਂ ਅਹਿਸਾਸ ਹੁੰਦਾ ਹੈ ਕਿ ਲੇਖਕ ਇਕ ਕਿਸਮ ਦੀ ਬੇਗਾਨਗੀ ਹੰਢਾਉਂਦਾ ਰਿਹਾ ਹੈ। ਉਹ ਪ੍ਰਸ਼ਾਸਨਕ ਮਾਹੌਲ ਵਿਚ ਆਪਣੇ ਅਸੂਲਾਂ ਕਰਕੇ ਪੂਰਾ ਨਹੀਂ ਉਤਰਿਆ। ਸਾਹਿਤਕ ਮਾਹੌਲ ਵਿਚ ਉਸ ਦੀ ਦਬੀਆਂ ਘੁੱਟੀਆਂ ਭਾਵਨਾਵਾਂ ਉਜਾਗਰ ਹੁੰਦੀਆਂ ਰਹੀਆਂ ਹਨ।

ਇਸਦਾ ਜ਼ਿਕਰ ਕਰਦਿਆਂ ਉਹ ਆਪਣੀ ਜ਼ਿੰਦਗੀ ਨੂੰ ਝੱਖੜਾਂ ਹਨੇਰੀਆਂ ਵਾਲੀ ਦੱਸਦਾ ਹੈ ਜਿਸ ਵਿਚ ਲਿਖਦੇ ਪੜ੍ਹਦੇ ਰਹਿਣਾ ਉਸਨੂੰ 'ਜੀਵਨ ਆਕਸੀਜਨ' ਵਰਗਾ ਲੱਗਦਾ ਰਿਹਾ ਹੈ।

ਪੁਸਤਕ ਦੀ ਇਕ ਸੀਮਾ ਇਹ ਹੈ ਕਿ ਲੇਖਕ ਆਪਣੇ ਘਰੇਲੂ ਸਰੋਕਾਰਾਂ ਨੂੰ ਬਹੁਤ ਜ਼ਿਆਦਾ ਮਹੱਤਤਾ ਦਿੰਦਾ ਹੈ। ਸਵੈ ਜੀਵਨੀ ਨੇ ਜ਼ਿੰਦਗੀ ਦੀ ਸਮੁੱਚਤਾ ਨੂੰ ਫੜਨਾ ਹੁੰਦਾ ਹੈ, ਇਸ ਵਿਚ ਜ਼ਿੰਦਗੀ ਦਾ ਸਭ ਕੁੱਝ ਸ਼ਾਮਲ ਨਹੀਂ ਹੁੰਦਾ। ਭਾਵ ਇਸ ਵਿਧਾ ਵਿਚ ਲੇਖਕ ਦਾ ਚੋਣ ਸਿਧਾਂਤ ਬਹੁਤ ਮਹੱਤਵਪੂਰਨ ਹੁੰਦਾ ਹੈ, ਲੇਖਕ ਨੇ ਕੀ ਕਹਿਣਾ ਹੈ ਅਤੇ ਕੀ ਅਣਕਿਹਾ ਛੱਡਣਾ ਹੈ, ਇਸ ਬਾਰੇ ਚੇਤੰਨਤਾ ਚਾਹੀਦੀ ਹੈ। ਕਈ ਥਾਵਾਂ 'ਤੇ ਨਿੱਕੇ ਨਿੱਕੇ ਵੇਰਵਿਆਂ ਦੀ ਗੁੰਝਲ ਵਿਚ ਫਸੀ ਇਹ ਸਵੈਜੀਵਨੀ ਪਾਠਕ ਨੂੰ ਕਿਸੇ ਨਿਰਣੇ 'ਤੇ ਨਹੀਂ ਛੱਡ ਪਾਉਂਦੀ ਅਤੇ ਨਾ ਹੀ ਕਿਸੇ ਜੀਵਨ ਦਰਸ਼ਨ ਨਾਲ ਜੋੜਦੀ ਹੈ।ਆਪਣੀਆਂ ਖੂਬੀਆਂ ਦਾ ਜ਼ਿਆਦਾ ਵਰਨਣ ਵੀ ਕਿਤੇ ਕਿਤੇ ਸਵੈ ਗਲੋਰੀਫਿਕੇਸ਼ਨ ਦੀ ਬਿਰਤੀ ਦੀ ਚੁਗਲੀ ਖਾ ਜਾਂਦਾ ਹੈ। ਐਪਰ ਉਸਦੀ ਯਾਦ ਸ਼ਕਤੀ ਕਮਾਲ ਦੀ ਹੈ।ਉਹ ਜੀਵਨ ਘਟਨਾਵਾਂ ਦੇ ਹਰ ਪੱਖ ਤੇ ਪਹਿਲੂ ਨੂੰ ਬਾਰੀਕੀ ਨਾਲ ਚਿਤਰਦਾ ਹੈ। ਲਿਖਣ ਕਲਾ ਵਿਚ ਰੋਚਿਕਤਾ ਕਰਕੇ ਪੁਸਤਕ ਵਿਚਲਾ ਬਿਰਤਾਂਤ ਰਸ ਪਾਠਕ ਨੂੰ ਆਪਣੇ ਵਹਿਣ ਵਿਚ ਵਹਾ ਜਾਣ ਦੇ ਸਮਰੱਥ ਹੈ। ਕੁਲ ਮਿਲਾ ਕੇ ਜਸਦੇਵ ਸਿੰਘ ਧਾਲੀਵਾਲ ਦੀ ਇਹ ਸਵੈਜੀਵਨੀ, ਜਿਵੇਂ ਆਪਣੀਆਂ ਖੂਬੀਆਂ ਅਤੇ ਘਾਟਾਂ ਸਮੇਤ ਪੇਸ਼ ਹੋਈ ਹੈ, ਉਸਦਾ ਸਵਾਗਤ ਕਰਨਾ ਬਣਦਾ ਹੈ। **-ਜੇ ਬੀ ਸੇਖੋਂ**

## ਖਲੀਲ ਜਿਬਰਾਨ (ਜੀਵਨੀ) ਅਨੁਵਾਦ: ਜੰਗ ਬਹਾਦੁਰ ਗੋਇਲ

ਜੰਗ ਬਹਾਦੁਰ ਗੋਇਲ ਦੀ ਪੰਜਾਬੀ ਸਾਹਿਤ ਨੂੰ ਅਨੂਠੀ ਦੇਣ ਹੈ ਜੋ ਉਸਨੇ ਸੰਸਾਰ ਦੇ ਸ੍ਰੇਸ਼ਟ ਗਲਪ ਸਾਹਿਤ ਨਾਲ ਪੰਜਾਬੀ ਪਾਠਕਾਂ ਦਾ ਪਰਿਚਯ ਕਰਵਾਇਆ ਹੈ ਅਤੇ ਇੰਝ ਪੰਜਾਬੀ ਸਾਹਿਤ ਨੂੰ ਭਰਪੂਰਤਾ ਪ੍ਰਦਾਨ ਕੀਤੀ ਹੈ। ਸੰਸਾਰ ਸਾਹਿਤ ਵਿਚ ਕਲਾਸਕ ਮੰਨੇ ਗਏ ਨਾਵਲਾਂ ਨੂੰ ਜਿਵੇਂ ਉਸਨੇ ਸੰਖੇਪ ਰੂਪ ਵਿਚ ਪੰਜਾਬੀ ਵਿਚ ਢਾਲ਼ਿਆ ਹੈ, ਉਸ ਤੋਂ ਭਾਸ਼ਾਈ ਸਮਰੱਥਾ ਦੇ ਨਾਲ ਨਾਲ ਗੋਇਲ ਦੀ ਸਾਹਿਤਕ ਸੂਝ ਅਤੇ ਰਸੀ ਹੋਈ ਵਾਰਤਕ ਸ਼ੈਲੀ ਦਾ ਵੀ ਪ੍ਰਮਾਣ ਮਿਲਦਾ ਹੈ। ਬਹੁਤ ਮਿਹਨਤ ਅਤੇ ਸਿਰੜ ਮੰਗਦੇ ਇਸ ਨਿਵੇਕਲੇ ਉੱਦਮ ਲਈ ਪੰਜਾਬੀ ਸਾਹਿਤ-ਜਗਤ ਉਸਦਾ ਰਿਣੀ ਹੈ। ਹੱਥਲੀ ਪੁਸਤਕ ਜੰਗ ਬਹਾਦੁਰ ਗੋਇਲ ਵੱਲੋਂ ਛੋਹੇ ਗਏ ਅਤੇ ਹੁਣ ਤਕ ਚਾਰ ਵੱਡ-ਆਕਾਰੀ ਜਿਲਦਾਂ ਵਿਚ ਪ੍ਰਕਾਸ਼ਤ ਰੂਪ ਵਿਚ ਸਾਂਭੇ ਗਏ ਉਕਤ ਵਡੇਰੇ ਪ੍ਰਾਜੈਕਟ ਨਾਲੋਂ ਕੁਝ ਹਟਵੀਂ ਹੈ। ਇਹ ਨਿਰੋਲ ਅਨੁਵਾਦ ਕਾਰਜ ਹੈ ਅਤੇ ਇਸਦਾ ਉਦੇਸ਼ ਕਿਸੇ ਰਚਨਾ ਦੀ ਬਜਾਏ ਸ੍ਰੇਸ਼ਟ ਮੰਨੇ ਗਏ ਰਚਨਾਕਾਰ ਨਾਲ ਸਾਂਝ ਪੁਆਉਣਾ ਹੈ। ਅਤੇ ਇਹ ਰਚਨਾਕਾਰ ਹੈ ਖਲੀਲ ਜਿਬਰਾਨ, ਜੋ ਆਪਣੀ ਰਚਨਾ 'ਪੈਗ਼ੰਬਰ' ਸਦਕਾ ਇਕ ਮਿਥਕ ਸ਼ਖਸੀਅਤ ਬਣਨ ਤਕ ਦੀ ਪ੍ਰਸਿੱਧੀ ਦੇ ਮੁਕਾਮ ਨੂੰ ਪਹੁੰਚ ਚੁੱਕਿਆ ਹੈ। ਮੂਲ ਅਰਬੀ ਵਿਚ ਇਹ ਜੀਵਨੀ ਜਿਬਰਾਨ ਦੇ ਪਰਮ ਮਿੱਤਰ ਲੇਖਕ ਮਿਖਾਈਲ ਨਈਮੀ ਨੇ ਲਿਖੀ ਹੈ ਜਿਸਦੇ ਅੰਗਰੇਜ਼ੀ ਅਨੁਵਾਦ ਨੂੰ ਗੋਇਲ ਨੇ ਅਗਾਂਹ ਪੰਜਾਬੀ ਵਿਚ ਰੂਪਾਂਤਰਤ ਕੀਤਾ ਹੈ।

ਖਲੀਲ ਜਿਬਰਾਨ 1883 ਵਿਚ ਲਿਬਨਾਨ ਦੇ ਬਿਸ਼ਾਰੀ ਪ੍ਰਾਂਤ ਵਿਚ ਜਨਮਿਆ ਸੀ ਅਤੇ 1894 ਵਿਚ ਜਦੋਂ ਅਜੇ ਉਹ ਗਿਆਰਾਂ ਵਰ੍ਹਿਆਂ ਦਾ ਸੀ, ਮਾਂ ਉਸਦੇ ਤਿੰਨ ਹੋਰ ਭੈਣ ਭਰਾਵਾਂ ਨਾਲ ਉਸਨੂੰ ਅਮਰੀਕਾ ਦੇ ਸ਼ਹਿਰ ਬੋਸਟਨ ਲੈ ਗਈ ਸੀ। ਏਥੇ ਹੀ ਗੱਭਰੂ ਹੋਣ ਦੇ ਨਾਲ ਉਸਨੇ ਕਲਾ ਤੇ ਸਾਹਿਤ ਦੇ ਖੇਤਰ ਵਿਚ ਆਪਣੀਆਂ ਮੁੱਢਲੀਆਂ ਪੁਲਾਂਘਾਂ ਭਰੀਆਂ। ਏਥੇ ਹੀ ਪੰਦਰਾਂ ਸਾਲ ਦੀ ਉਮਰ ਵਿਚ ਉਸਦੇ ਚਿਤਰਾਂ ਦੀ ਨੁਮਾਇਸ਼ ਦੇਖਣ ਆਈ ਇਕ 30 ਸਾਲਾ ਔਰਤ ਨੇ ਜਿਬਰਾਨ ਨੂੰ ਹਮਰਾਜ਼ ਤੇ ਹਮਬਿਸਤਰ ਬਣਾਇਆ ਸੀ। ਏਥੇ ਹੀ ਇਕ ਸਕੂਲ ਚਲਾ ਰਹੀ ਔਰਤ ਮੈਰੀ ਹੈਸਕਲ ਉਸਦੀ ਬੇਲਾਗ ਦੋਸਤ ਬਣੀ, ਜਿਸਨੇ ਸਾਰੀ ਉਮਰ ਉਸਦੀ ਮਾਇਕ ਸਹਾਇਤਾ ਤੇ ਸਰਪ੍ਰਸਤੀ



ਕੀਤੀ। ਏਥੇ ਹੀ ਮੈਰੀ ਹੈਸਕਿਲ ਦੇ ਸਕੂਲ ਦੀ ਮੁਟਿਆਰ ਫਰੈਂਚ ਅਧਿਆਪਕਾ ਮਿਸ਼ਲੀਨ ਨਾਲ ਉਸਦਾ ਪਿਆਰ ਸੰਬੰਧ ਬਣਿਆ। ਕਲਾ ਵਿਚ ਮੁਹਾਰਤ ਹਾਸਲ ਕਰਨ ਲਈ ਪੈਰਿਸ ਜਾਣ ਦੀ ਉਸਦੀ ਇੱਛਾ ਮੈਰੀ ਹੈਸਕਿਲ ਨੇ ਟਿਕਟ ਦਾ ਖਰਚਾ ਅਤੇ ਤੇ ਹਰ ਮਹੀਨੇ 75 ਡਾਲਰ ਦੇਣ ਦੀ ਪੇਸ਼ਕਸ਼ ਕਰਕੇ ਸਾਕਾਰ ਕੀਤੀ। 1902-3 ਵਿਚਕਾਰ ਜਿਬਰਾਨ ਦੀ ਮਾਂ, ਛੋਟੀ ਭੈਣ ਤੇ ਭਰਾ ਦੇ ਸਦੀਵੀ ਵਿਛੋੜਾ ਦੇ ਜਾਣ 'ਤੇ ਪਿੱਛੇ ਰਹਿ ਗਈ ਇਕੋ ਇਕ ਭੈਣ ਮੇਰੀਆਨਾ ਦਾ ਉਹ ਹਮੇਸ਼ਾ ਫਿਕਰ ਕਰਦਾ ਰਿਹਾ ਤੇ ਸਮੇਂ ਸਮੇਂ ਉਸਦੀ ਮਦਦ ਕਰਦਾ ਰਿਹਾ। ਆਪਣੀਆਂ ਪਹਿਲੀਆਂ ਤਿੰਨ ਪੁਸਤਕਾਂ ਉਸਨੇ ਆਪਣੇ ਖਰਚੇ ਉੱਤੇ ਛਪਵਾਈਆਂ। ਨਿਊਯਾਰਕ ਵਿਚ ਜਾ ਕੇ ਉਸਦਾ ਸਿਤਾਰਾ ਚਮਕਿਆ ਜਿੱਥੇ ਇਕ ਅੰਗਰੇਜ਼ੀ ਰਿਸਾਲੇ ਵਿਚ ਛਪਣ ਕਰਕੇ ਉਹ ਚਰਚਤ ਲੇਖਕ ਬਣਿਆ।1920 ਵਿਚ ਉਸਨੇ ਕੁਝ ਹੋਰ ਦੋਸਤਾਂ ਨਾਲ ਨਾਲ ਮਿਲਕੇ 'ਅਰਬਤਾਹ' ਨਾਂ ਦੀ ਸਾਹਿਤਕ ਮੰਡਲੀ ਵੀ ਬਣਾਈ। ਕਾਰੋਬਾਰ ਵਜੋਂ ਬੋਸਟਨ ਵਿਚ ਉਸਨੇ ਇਕ ਇਮਾਰਤ ਖਰੀਦੀ ਜਿਸ ਵੱਲੋਂ ਘਾਟਾ ਹੀ ਪਿਆ।1923 ਵਿਚ ਪ੍ਰਕਾਸ਼ਤ ਹੋਈ ਪੁਸਤਕ 'ਪੈਗ਼ੰਬਰ' ਨੂੰ ਵੀ ਹਰ ਨਵੀਂ ਛਪੀ ਪੁਸਤਕ ਵਾਂਗ ਆਪਣੀ ਥਾਂ ਬਣਾਉਣ ਲਈ ਸ਼ੁਰੂ ਵਿਚ ਸੰਘਰਸ਼ ਕਰਨਾ ਪਿਆ।

ਕਲਾ ਤੇ ਸਾਹਿਤ ਦੇ ਖੇਤਰ ਵਿਚ ਭਾਵੇਂ ਸਫਲਤਾ ਨੇ ਜਿਬਰਾਨ ਦੇ ਚੰਗੀ ਤਰ੍ਹਾਂ ਪੈਰ ਚੁੰਮੇ ਪਰ ਨਿੱਜੀ ਜ਼ਿੰਦਗੀ ਵਿਚ ਉਹ ਇਕ ਉਦਾਸ ਮਨੁੱਖ ਹੀ ਸੀ, ਜੋ 1931 ਵਿਚ ਸਿਰਫ 48 ਵਰ੍ਹਿਆਂ ਦੀ ਉਮਰ ਵਿਚ ਹੀ ਪੂਰਾ ਹੋ ਗਿਆ।ਅਰਬੀ ਜ਼ੁਬਾਨ ਉੱਤੇ ਅਬੂਰ ਹਾਸਲ ਕਰਨ ਲਈ ਉਹ ਬੈਰੂਤ ਜਾਣਾ ਲੋੜਦਾ ਸੀ, ਪਰ ਜੀਵਨ ਵਿਚ ਉਸਦੀ ਇਹ ਰੀਝ ਪੂਰੀ ਨਾ ਹੋਈ ਅਤੇ ਉਸਦੀ ਲਾਸ਼ ਹੀ ਉਸਦੇ ਮੂਲ਼ ਦੇਸ਼ ਲਿਬਨਾਨ ਪਹੁੰਚ ਸਕੀ। ਇੰਝ ਪੁਸਤਕ ਵਿਚ ਜਿਬਰਾਨ ਦੀ ਜ਼ਿੰਦਗੀ ਦੇ ਵਾਸਤਵਕ ਵੇਰਵੇ ਪ੍ਰਾਪਤ ਹਨ, ਜੋ ਆਪਣੇ ਆਪ ਵਿਚ ਕੋਈ ਘੱਟ ਮਹੱਵਪੂਰਨ ਨਹੀਂ।

ਪਰ ਲੇਖਕ ਨੇ ਪ੍ਰਵੇਸ਼ਿਕਾ ਵਿਚ ਹੀ ਦੱਸਿਆ ਹੈ ਕਿ ਪੁਸਤਕ ਵਿਚ ਵਰਣਤ ਕੁਝ ਅੰਸ਼ ਬਹੁਤ ਬੇਬਾਕ ਹਨ, ਜਿਨ੍ਹਾਂ ਨੂੰ ਪੜ੍ਹਕੇ ਕੁਝ ਲੋਕ ਪਰੇਸ਼ਾਨ ਹੋ ਸਕਦੇ ਹਨ ਕਿਉਂਕਿ ਉਹਨਾਂ ਦੇ ਮਨ ਵਿਚ ਉਸਦੀਆਂ ਰਚਨਾਵਾਂ ਪੜ੍ਹਕੇ ਬਣਿਆ ਜਿਬਰਾਨ ਦਾ ਬਿੰਬ ਤਿੜਕ ਸਕਦਾ ਹੈ। ਪਰ ਲੇਖਕ ਦਾ ਕਹਿਣਾ ਹੈ ਕਿ ਜੇ ਉਹ ਬੇਬਾਕੀ ਤੇ ਸਪਸ਼ਟ ਬਿਆਨੀ ਦਾ ਤਿਆਗ ਕਰ ਕੇ ਜਿਬਰਾਨ ਦੀ ਲੋਕਾਂ ਦੇ ਮਨ ਭਾਉਂਦੀ ਤਸਵੀਰ ਬਣਾਉਂਦਾ ਤਾਂ ਉਹ ਆਪਣੇ ਆਪ ਨਾਲ ਅਤੇ ਲੋਕਾਂ ਨਾਲ ਧਰੋਹ ਕਮਾਉਂਦਾ। ਇਸਲਈ ਪਤਾ ਲਗਦਾ ਹੈ ਕਿ ਭਾਵੇਂ ਜਿਬਰਾਨ ਆਪਣੀ ਜ਼ਿੰਦਗੀ ਨੂੰ ਖੂਬਸੂਰਤੀ ਦੇ ਉਚਤਮ ਸੰਕਲਪ ਅਨੁਸਾਰ ਹੀ ਸੁੰਦਰ ਬਣਾਉਣਾ ਚਾਹੁੰਦਾ ਸੀ ਪਰ ਉਹ ਜ਼ਿੰਦਗੀ ਭਰ ਆਪਣੀ ਆਤਮਾ ਦੀ ਹਰ ਤਰ੍ਹਾਂ ਦੀ ਕਾਲਖ ਨੂੰ ਧੋਣ ਵਿਚ ਹੀ ਲੱਗਾ ਰਿਹਾ। ਉਸਦੀ ਆਤਮਾ ਜਦ ਸਮਾਜ ਵਿਚ ਫੈਲੇ ਵਿਤਕਰੇ ਨੂੰ ਮਹਿਸੂਸ ਕਰਦੀ, ਉਸਦਾ ਸੁਰ ਵਿਦਰੋਹੀ ਹੋ ਜਾਂਦਾ। ਭਾਵੇਂ ਉਹ ਚੰਗੀ ਤਰ੍ਹਾਂ ਸਮਝਦਾ ਸੀ ਕਿ ਕਵੀ ਚਿਤਰਕਾਰ ਤੇ ਕਲਾਕਾਰਾਂ ਨੂੰ ਅਮੀਰ ਲੋਕਾਂ ਦੀ ਮਹਿਫਲ ਵਿਚ ਸਿਰਫ ਸ਼ਾਨ ਵਧਾਉਣ ਲਈ ਬੁਲਾਇਆ ਜਾਂਦਾ ਹੈ, ਤਦ ਵੀ ਉਸਨੂੰ ਜਦੋਂ ਵੀ ਮੌਕਾ ਮਿਲਦਾ ਉਹ ਅਜਿਹੀਆਂ ਮਹਿਫਲਾਂ ਦਾ ਸੱਦਾ ਕਬੂਲ ਕਰਦਾ ਅਤੇ ਸ਼ਕਤੀਸ਼ਾਲੀ ਤੇ ਧਨਾਢ ਲੋਕਾਂ ਨਾਲ ਬੜੀ ਗਰਮਜੋਸ਼ੀ ਨਾਲ ਹੱਥ ਮਿਲਾਉਂਦਾ। ਉਹ ਸਥਾਪਤ ਪਰੰਪਰਾਵਾਂ ਦਾ ਵਿਰੋਧੀ ਸੀ, ਪਰ ਦੂਜੇ ਪਾਸੇ ਉਸਨੂੰ ਧਨ, ਸ਼ੁਹਰਤ ਅਤੇ ਮਹਾਨਤਾ ਦੀ ਭੁੱਖ ਸੀ।

ਜੇਕਰ ਕਦੇ ਉਸਨੂੰ ਆਪਣੇ ਕਿਸੇ ਪੱਕੇ ਦੋਸਤ ਦੀ ਕੋਈ ਨਿੱਕੀ ਜਿਹੀ ਗੱਲ ਵੀ ਚੁਭ ਜਾਂਦੀ ਤਾਂ ਉਹ ਜ਼ਿੰਦਗੀ ਭਰ ਲਈ ਉਸਤੋਂ ਮੂੰਹ ਫੇਰ ਸਕਦਾ ਸੀ। ਦੂਜੇ ਪਾਸੇ ਉਹ ਕਿਸੇ ਦੁਸ਼ਮਣ ਦੇ ਮੂੰਹੋਂ ਆਪਣੀ ਤਾਰੀਫ ਸੁਣਕੇ ਉਸਨੂੰ ਆਪਣਾ ਹਮਰਾਜ਼ ਬਣਾ ਸਕਦਾ ਸੀ। ਉਹ ਆਪਣੀ ਆਲੋਚਨਾ ਨਹੀਂ ਸੁਣ ਸਕਦਾ ਸੀ। ਉਸਦੇ ਕੰਨ ਹਮੇਸ਼ਾ ਆਪਣੀ ਪ੍ਰਸ਼ੰਸਾ ਸੁਣਨ ਲਈ ਤਰਸਦੇ ਰਹਿੰਦੇ ਸਨ। ਉਹ ਆਪਣੀ ਪ੍ਰਸ਼ੰਸਾ ਨੂੰ ਪਿਆਰ ਕਰਦਾ ਸੀ ਤੇ ਆਲੋਚਨਾ ਨਾਲ ਨਫਰਤ। ਉਸਦੀ ਸੁਹਿਰਦ

ਪ੍ਰਸ਼ੰਸਕ ਮੈਰੀ ਹੈਸਕਿਲ ਇਸ ਗੱਲੋਂ ਬੇਹੱਦ ਪਰੇਸ਼ਾਨ ਸੀ ਕਿ ਜਿਬਰਾਨ ਆਪਣੇ ਪ੍ਰਤੀ ਅਤਿ ਭਾਵੁਕ ਸੀ। ਹਉਂ- ਭਾਵ ਵਿਚ ਗੜੁੱਚੇ ਅਜਿਹੇ ਬੋਲ ਉਹ ਸਹਿਜੇ ਹੀ ਬੋਲ ਸਕਦਾ ਸੀ, 'ਮੇਰੇ ਵਰਗੇ ਪ੍ਰਤਿਭਾਵਾਨ ਸ਼ਖਸ ਦੇ ਵਿਕਾਸ ਲਈ ਦਿੱਤੀ ਗਈ ਰਕਮ ਇਕ ਨਿਆਂਕਾਰੀ ਕਾਰਜ ਹੈ ਤਾਂ ਜੁ ਕੁਲ ਲੋਕਾਈ ਮੇਰੀ ਪ੍ਰਤਿਭਾ ਤੋਂ ਵਾਂਝੀ ਨਾ ਰਹਿ ਜਾਵੇ'। ਖਲੀਲ ਦੇ ਪਿਆਰ ਵਿਚ ਬੱਝੀ ਸੁਹਿਰਦ ਭਾਵਨਾ ਵਾਲੀ, ਉਸਦੇ ਮਗਰ ਪੈਰਿਸ ਪਹੁੰਚੀ ਮਿਸਲ਼ੀਨ, ਜਿਸ ਨਾਲ ਉਹ ਸਰੀਰਕ ਲੀਲ੍ਹਾ ਰਚਾਉਂਦਾ ਰਿਹਾ ਸੀ, ਦੇ ਸ਼ਾਦੀ ਦੇ ਪ੍ਰਸਤਾਵ ਨੂੰ ਠੁਕਰਾਉਣ ਲਈ ਉਸ ਕੋਲ਼ ਕਿੰਨੇ ਲੁਭਾਉਣੇ ਸ਼ਬਦ ਸਨ: 'ਮੈਂ ਤਾਂ ਇਕ ਕਵੀ ਅਤੇ ਕਲਾਕਾਰ ਹਾਂ ਮਿਸ਼ਲੀਨ। ਜੇ ਤੂੰ ਮੈਨੂੰ ਕਿਸੇ ਵਲਗਣ ਵਿਚ ਕੈਦ ਕਰਨ ਦੀ ਕੋਸ਼ਿਸ਼ ਕੀਤੀ ਤਾਂ ਯਾਦ ਰੱਖੀਂ ਮੇਰਾ ਦਮ ਘੁਟ ਜਾਵੇਗਾ'। ਉਹ ਮੰਨਦਾ ਸੀ ਕਿ ਮਿਸ਼ਲੀਨ ਦੀ ਇਕ ਹਲਕੀ ਜਿਹੀ ਛੋਹ ਨਾਲ ਉਸਦੇ ਸਰੀਰ ਅੰਦਰ ਅੱਗ ਭਖਣ ਲੱਗ ਪੈਂਦੀ ਸੀ ਅਤੇ ਇੰਝ ਮਿਸ਼ਲੀਨ ਦੇ ਸਰੀਰ ਨਾਲ ਖੇਡਦਿਆਂ ਉਹ ਚਾਹੁੰਦਾ ਰਿਹਾ ਸੀ ਕਿ ਕਾਸ਼ ਮੈਰੀ ਦੀ ਆਤਮਾ ਮਿਸ਼ਲੀਨ ਅੰਦਰ ਹੁੰਦੀ। ਚੰਗੀ ਫਿਟਕਾਰ ਪਾ ਕੇ ਮਿਸ਼ਲੀਨ ਵੱਲੋਂ ਉਸਨੂੰ ਛੱਡ ਦਿੱਤੇ ਜਾਣ ਪਿੱਛੋਂ ਅਖੀਰ ਵਿਚ ਜਦੋਂ ਮੈਰੀ ਹੈਸਕਿਲ ਨੂੰ ਉਸਨੇ ਵਿਆਹ-ਪ੍ਰਸਤਾਵ ਪੇਸ਼ ਕੀਤਾ ਤਾਂ ਮੈਰੀ ਹੈਸਕਿਲ ਦੇ ਏਸ ਸਵਾਲ ਦਾ ਉਸ ਕੋਈ ਉੱਤਰ ਨਹੀਂ ਸੀ ਕੀ ਤੂੰ ਪਵਿੱਤਰ ਹੈਂ? ਜੇ ਕਿਸੇ ਹੋਰ ਔਰਤ ਨੇ ਉਸਤੋਂ ਅਜਿਹਾ ਸਵਾਲ ਪੁੱਛਿਆ ਹੁੰਦਾ ਤਾਂ ਉਹ ਉਸ ਦੇ ਮੂੰਹ 'ਤੇ ਥੁੱਕ ਦੇਂਦਾ....ਕਿਸੇ ਔਰਤ ਦੀ ਕੀ ਮਜਾਲ ਕਿ ਉਸਤੋਂ ਪੁੱਛੇ ਕਿ ਕੀ ਤੂੰ ਪਵਿੱਤਰ ਹੈਂ?

ਜਿਬਰਾਨ ਦੇ ਦੋਸਤ ਇਸ ਗੱਲ 'ਤੇ ਅਫਸੋਸ ਪ੍ਰਗਟ ਕਰਦੇ ਕਿ 'ਜੋ ਉਹ ਸਿਖਾਉਂਦਾ ਸੀ, ਉਸ 'ਤੇ ਖੁਦ ਅਮਲ ਨਹੀਂ ਸੀ ਕਰਦਾ'। ਮਿਸ਼ਲੀਨ ਨੇ ਤਾਂ ਉਸਨੂੰ ਏਥੋਂ ਤਕ ਕਿਹਾ ਸੀ ਕਿ ਉਸਨੂੰ ਸ਼ਬਦਾਂ ਦਾ ਮਾਇਆ ਜਾਲ ਉਸਾਰਨ ਦੀ ਬਿਮਾਰੀ ਹੈ। ਮਿਸ਼ਲੀਨ ਨੇ ਉਸ 'ਤੇ ਦੋਸ਼ ਲਾਇਆ ਸੀ ਕਿ ਪਿਆਰ ਕਰਨ ਵਾਲੀ ਔਰਤ ਉਸ ਲਈ ਸਿਰਫ ਹਵਾਸ ਪੂਰਤੀ ਦਾ ਸਾਧਨ ਹੈ। ਏਸ ਦਾ ਸਿਖਰਲਾ ਪ੍ਰਮਾਣ ਸੀ ਜਦੋਂ ਜਿਬਰਾਨ ਦੀ ਇਕ ਅਣਜਾਣ ਪ੍ਰਸ਼ੰਸਕ ਖੂਬਸੂਰਤ ਨੌਜਵਾਨ ਕੁੜੀ ਨੇ ਖਤ ਰਾਹੀਂ ਉਸਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਉਸਨੇ ਤੁਰੰਤ ਹਾਮੀ ਭਰ ਦਿੱਤੀ। ਉਸਨੂੰ ਮਿਲਣ 'ਤੇ ਉਹ ਆਪਣੀ ਕਵਿਤਾ ਪ੍ਰੋਸੈਸ਼ਨ ਦੇ ਇਹ ਸ਼ਬਦ ਵਿਸਾਰ ਬੈਠਾ: ਵਾਸ਼ਨਾ ਦੇ ਪਲੰਘ 'ਤੇ ਪੈਰ ਧਰਦਿਆਂ ਹੀ ਪਿਆਰ ਖੁਦਕੁਸ਼ੀ ਕਰ ਲੈਂਦਾ ਹੈ। ਕੁੜੀ ਤਾਂ ਜਿਬਰਾਨ ਨੂੰ ਹੀ ਪੈਗ਼ੰਬਰ ਸਮਝਕੇ ਪੂਜਣ ਲੱਗ ਪਈ ਸੀ। ਪਰ ਹੁਣ ਉਸ ਦਾ ਦਿਲ ਰੋ ਰਿਹਾ ਸੀ। ਇਸ ਕੁੜੀ ਨੂੰ ਜਿਬਰਾਨ ਨੂੰ ਜੀਵਨ-ਸਾਥ ਦਾ ਪ੍ਰਸਤਾਵ ਪੇਸ਼ ਕਰਨ ਲਈ ਮਜਬੂਰ ਹੋਣਾ ਪਿਆ, ਪਰ ਹੁਣ ਦੇਰ ਬਹੁਤ ਹੋ ਚੁੱਕੀ ਸੀ ਕਿਉਂਕਿ ਜਿਬਰਾਨ ਦੇ ਅਗਲੇ ਜਹਾਨ ਜਾਣ ਦੀ ਤਿਆਰੀ ਸੀ।

ਏਸ ਤਰ੍ਹਾਂ ਦੇ ਵੇਰਵਿਆਂ ਵਿਚੋਂ ਜਦੋਂ ਪੈਗ਼ੰਬਰ ਦੀ ਪਦਵੀ ਤਕ ਪਹੁੰਚ ਚੁੱਕੇ 'ਪੈਗ਼ੰਬਰ' ਦੇ ਲੇਖਕ ਨੂੰ ਵੇਖਦੇ ਹਾਂ ਤਾਂ ਇਹ ਪ੍ਰਸ਼ਨ ਉਭਰਦਾ ਕਿ ਸਵੈ-ਵਿਰੋਧ ਵੱਡੇ ਸਫਲ ਲੇਖਕਾਂ ਕਲਾਕਾਰਾਂ ਦੀ ਕੀ ਸੱਚਮੁੱਚ ਹੋਣੀ ਤਾਂ ਨਹੀਂ? ਇਸ ਬਿਰਤਾਂਤ ਦੇ ਹਵਾਲੇ ਨਾਲ ਸ਼ਾਇਦ ਸਾਡੇ ਬਹੁਤ ਸਫਲ ਲੇਖਕਾਂ ਅੰਮ੍ਰਿਤਾ ਪ੍ਰੀਤਮ, ਸ਼ਿਵ ਕੁਮਾਰ ਆਦਿ ਨੂੰ ਵੀ ਸਮਝਣਾ ਸਹਿਲ ਹੋ ਸਕੇ। ਖਲੀਲ ਜਿਬਰਾਨ ਦੀ ਇਸ ਜੀਵਨੀ ਵਿਚ ਸਾਹਿਤ ਦੇ ਸਰੋਕਾਰਾਂ ਨਾਲ ਜੁੜੀ ਹੋਰ ਵੀ ਬਹੁਤ ਮੁੱਲਵਾਨ ਜਾਣਕਾਰੀ ਹੈ, ਜਿਸਨੂੰ ਪੰਜਾਬੀ ਪਾਠਕਾਂ ਦੇ ਸਨਮੁਖ ਕਰਨ ਲਈ ਜੰਗ ਬਹਾਦੁਰ ਗੋਇਲ ਵਧਾਈ ਦਾ ਹੱਕਦਾਰ ਹੈ।

-ਰਘਬੀਰ ਸਿੰਘ

---

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਸ਼ੋਅਰੂਮ ਨੰਬਰ 443, ਮਟੌਰ, ਸੈਕਟਰ 70, ਮੁਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ: **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ: 1 ਜਨਵਰੀ, 2018

**SIRJANA** Literary Punjabi Quarterly Chandigarh
No. 187 ISSN 2455-1058 January-March 2018
Registered with the Registrar of Newspapers for India vide R.N. 10215/65